# ਗੁਰਬਾਣੀ ਤੱਤ ਸਾਗਰ

'ਪਉਲੇ ਕਿੰਨ੍ਹਾ ਨੂੰ ਪੈਂਦੇ ਹਨ' ਤੋਂ 'ਭ੍ਰਮ ਭੁਲਾਵਾਂ'

(ਪੰਜਵੀਂ ਜਿਲਦ)

ਸੰਤਾ ਸਿੰਘ ਤਤਲੇ (ਬਰਹਮੀ)



ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

©
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ
2001

ISBN 81-7770-003-0

# ਗੁਰਬਾਣੀ ਤੱਤ ਸਾਗਰ

(ਪੰਜਵੀਂ ਜਿਲਦ)

*ਸੰਗ੍ਰਹਿ-ਕਰਤਾ*

**Santa Singh Tatlay**
C-347-1909, Salton Road
Abbotsford, B.C. V2S 5B6 Canada

ਗਿਣਤੀ : 1000 ਕਾਪੀਆਂ
ਮੁੱਲ : 500/- ਰੁਪਏ ਪ੍ਰਤੀ ਕਾਪੀ

ਡਾ. ਆਰ. ਐਸ. ਬਾਵਾ, ਰਜਿਸਟਰਾਰ ਵੱਲੋਂ ਪ੍ਰਕਾਸ਼ਿਤ ਅਤੇ ਸ. ਜਗਜੀਤ ਸਿੰਘ ਵਾਲੀਆ, ਡਾਇਰੈਕਟਰ, ਪ੍ਰੈੱਸ ਅਤੇ ਪ੍ਰਕਾਸ਼ਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਮੁਦ੍ਰਿਤ।

# ਦੋ ਸ਼ਬਦ

ਸੂਚਨਾ ਤੇ ਤਕਨਾਲੋਜੀ ਦੇ ਅਜੋਕੇ ਯੁੱਗ ਵਿਚ ਪੰਜ ਸਦੀਆਂ ਬੀਤਣ ਉਪਰੰਤ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਮਾਨਵ-ਗਿਆਨ ਦੇ ਅਥਾਹ ਸਾਗਰ ਪ੍ਰਵਾਨਤ ਹਨ। ਏਸੇ ਲਈ ਇਸ ਮਹਾਨ ਗਿਆਨ-ਸਾਗਰ ਦੀ ੨੦੦੪ ਈ. ਵਿਚ ਪੰਜਵੀਂ ਸ਼ਤਾਬਦੀ ਮਨਾਉਣ ਦੇ ਸੰਸਾਰ ਪੱਧਰ ਤੇ ਪ੍ਰੋਗਰਾਮ ਉਲੀਕੇ ਜਾ ਰਹੇ ਹਨ। ਇਹ ਇਕ ਇਤਿਹਾਸਕ ਸੱਚ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਤੇ ਸੰਪਾਦਨ-ਕਾਰਜ, ਧਰਮ-ਵੰਡ, ਵਰਣ-ਵੰਡ, ਸ਼੍ਰੇਣੀ-ਵੰਡ ਅਤੇ ਲਿੰਗ ਭੇਦ-ਵੰਡ ਤੋਂ ਮੁਕਤ ਹੋਣ ਕਾਰਨ ਦੇਸ਼, ਕਾਲ ਦੀ ਸੀਮਾਂ ਨੂੰ ਪ੍ਰਵਾਨ ਨਹੀਂ ਕਰਦਾ। ਏਸੇ ਲਈ ਮਾਨਵ-ਸੰਸਾਰ ਦਾ ਹਰ ਮਾਨਵ, ਇਸ ਪਾਵਨ ਧਰਮ-ਗ੍ਰੰਥ ਵਿਚਲੇ ਸਿਧਾਂਤਾਂ ਦੇ ਨਿਰਧਾਰਤ ਪ੍ਰਬੰਧ ਦਾ ਅਨੁਸਰਣ ਕਰਕੇ ਆਪਣੇ ਦੁਰਲੱਭ ਮਾਨਸ ਜਨਮ ਨੂੰ ਗੁਰਮਤਿ ਗਾਡੀ ਰਾਹ ਦੇ ਅਨੁਕੂਲ ਅਤੇ ਸਫ਼ਲ ਬਣਾ ਸਕਦਾ ਹੈ।

ਮਹਾਨ ਰਚਨਾਵਾਂ ਦੀ ਵਡੀ *ਵਡਿਆਈ ਅਚਰਜ ਸੋਭਾ* ਹੀ ਇਸ ਤੱਥ ਤੇ ਆਧਾਰਤ ਹੁੰਦੀ ਹੈ ਕਿ ਉਹ ਜਿੱਥੇ ਮਾਨਵ-ਸਮਾਜ ਨੂੰ ਸਿਹਤਮੰਦ ਦਿਸ਼ਾ ਪ੍ਰਦਾਨ ਕਰਦੀਆਂ ਹਨ ਓਥੇ ਉਨ੍ਹਾਂ ਦੀ ਸਰਬਕਾਲਿਕ ਵਿਸ਼ੇਸ਼ਤਾ ਆਪਣੇ ਸਾਤਵਿਕ ਗੁਣਾਂ ਕਾਰਨ, ਸਦੀਵਕਾਲ ਪ੍ਰਕਾਸ਼ਮਾਨ ਰਹਿੰਦੀ ਹੈ। ਗੁਰੂ ਗ੍ਰੰਥ ਸਾਹਿਬ ਵਰਗੀਆਂ ਮਹਾਨ ਰਚਨਾਵਾਂ ਨੂੰ ਵਿਦਵਾਨ ਚਿੰਤਕ ਅਤੇ ਆਲੋਚਕ ਸਮਝਣ ਅਤੇ ਬੂਝਣ ਲਈ ਸਦਾ ਹੀ ਮੋਹਰੀ ਰਹਿੰਦੇ ਹਨ।

ਭਾਈ ਕਾਹਨ ਸਿੰਘ ਨਾਭਾ ਦੀ ਰਚਨਾ *ਗੁਰਸ਼ਬਦ ਰਤਨਾਕਰ ਮਹਾਨ-ਕੋਸ਼* ਤੋਂ ਬਾਅਦ, ਗੁਰਬਾਣੀ ਕੋਸ਼ ਖ਼ੇਤਰ ਵਿਚ ਖੜੋਤ ਆ ਗਈ ਲਗਦੀ ਸੀ। ਇਸ ਖੜੋਤ ਨੂੰ ਗਤੀਸ਼ੀਲਤਾ ਦਿੱਤੀ ਤੁਲਨਾਤਮਕ ਧਰਮ-ਅਧਿਐਨ ਦੇ ਪ੍ਰਬੁਧ ਪ੍ਰਵਾਸੀ ਵਿਦਵਾਨ, ਸ. ਸੰਤਾ ਸਿੰਘ ਤਤਲੇ ਨੇ। ਪ੍ਰਵਾਸੀ ਪੰਜਾਬੀ ਸਾਹਿੱਤ ਨੂੰ ਪੜ੍ਹਨ, ਪੜ੍ਹਾਉਣ ਵਿਚ ਮੇਰੀ ਵਿਸ਼ੇਸ਼ ਦਿਲਚਸਪੀ ਹੈ। ਕਿਸੇ ਪ੍ਰਵਾਸੀ ਵਿਦਵਾਨ ਵੱਲੋਂ ਧਰਮ-ਖ਼ੇਤਰ ਵਿਚ ਕੀਤੇ ਗਏ ਕੰਮ ਨੂੰ ਸਮਝਣਾ ਬੂਝਣਾ ਮੇਰੇ ਅਧਿਐਨ ਦਾ ਵਿਸ਼ੇਸ਼ ਖੇਤਰ ਹੈ।

ਗੁਰਬਾਣੀ-ਤੱਤ ਸਾਗਰ ਨੂੰ ਮੈਂ ਬੜੇ ਧਿਆਨ ਨਾਲ ਵਾਚਿਆ ਹੈ। ਮੈਨੂੰ ਖੁਸ਼ੀ ਹੋਈ ਕਿ ਸ. ਸੰਤਾ ਸਿੰਘ ਤਤਲੇ ਨੇ ਇਹ ਰਚਨਾ-ਕਾਰਜ, ਬੜੇ ਸਹਿਜ ਨਾਲ ਸਾਰਥਿਕ ਦਿਸ਼ਾ ਵੱਲ ਮੁਕੰਮਲ ਕੀਤਾ ਹੈ ਕਿਉਂਕਿ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਮਿਲਤ ਹਰ ਸ਼ਬਦ ਦੇ ਕੋਸ਼ੀ-ਅਰਥ ਦੇਣ ਸਮੇਂ ਗੁਰਬਾਣੀ ਦੇ ਸੰਦਰਭ ਨੂੰ ਸਨਮੁਖ ਰੱਖਿਆ ਹੈ। ਉਨ੍ਹਾਂ ਦੀ ਇਸ ਜੁਗਤ ਨੇ ਜਿੱਥੇ *ਸ਼ਬਦ* ਦੇ ਪ੍ਰਸੰਗਕ ਅਰਥਾਂ ਨੂੰ ਗਹਿਰਾਈ ਦਿੱਤੀ ਹੈ ਓਥੇ ਸ਼ਰਧਾ ਦਾ ਸੰਤੁਲਨ ਵੀ ਕਾਇਮ ਰੱਖਿਆ ਹੈ। ਵੈਸੇ ਵੀ ਸ਼ਬਦ ਦੇ ਸਹੀ ਅਰਥ, ਉਸ ਸ਼ਬਦ ਦੀ ਅੰਦਰੂਨੀ ਸਰੰਚਨਾ ਵਿਚ ਨਹੀਂ ਹੋਇਆ ਕਰਦੇ ਸਗੋਂ ਉਸ ਸ਼ਬਦ ਦੀ ਵਰਤੋਂ ਕਰਨ ਵਾਲੇ ਸਮਾਜ ਦੀ ਸਭਿਆਚਾਰਕ ਸਰੰਚਨਾ ਵਿਚ ਹੋਇਆ ਕਰਦੇ ਹਨ। ਸ. ਸੰਤਾ ਸਿੰਘ ਤਤਲੇ ਨੇ ਇਸ ਤੱਥ ਨੂੰ ਸਨਮੁਖ ਰੱਖਦਿਆਂ ਹੀ ਗੁਰਬਾਣੀ ਤੱਤ-ਸਾਗਰ ਦੀ ਸਰੰਚਨਾ ਕੀਤੀ ਹੋਈ ਹੈ।

ਸ. ਸੰਤਾ ਸਿੰਘ ਤਤਲੇ ਦੀ ਇਸ ਲੰਬੀ ਘਾਲ ਕਮਾਈ ਨੂੰ ਪ੍ਰਕਾਸ਼ਿਤ ਕਰਨ ਦਾ ਖੋਜ-ਪ੍ਰਾਜੈਕਟ, ਗੁਰੂ ਨਾਨਕ ਅਧਿਐਨ ਵਿਭਾਗ ਨੇ ਆਪਣੇ ਹੱਥ ਵਿਚ ਲਿਆ ਹੋਇਆ ਹੈ। ਮੈਨੂੰ ਖੁਸ਼ੀ ਹੈ ਕਿ ਗੁਰਬਾਣੀ ਤੱਤ-ਸਾਗਰ ਦੀਆਂ ਚਾਰ

ਜਿਲਦਾਂ ਵਿਭਾਗ ਨੇ ਛਪਵਾ ਕੇ ਪਹਿਲਾਂ ਹੀ ਪਾਠਕਾਂ ਨੂੰ ਦਿੱਤੀਆਂ ਹੋਈਆਂ ਹਨ। ਹੁਣ ਇਹ ਪੰਜਵੀਂ ਜਿਲਦ ਪਾਠਕਾਂ ਦੇ ਸਨਮੁਖ ਕੀਤੀ ਜਾ ਰਹੀ ਹੈ ਜਿਸ ਲਈ ਇਸ ਪ੍ਰਾਜੈਕਟ ਨਾਲ ਜੁੜੇ ਸਾਰੇ ਸਹਿਯੋਗੀ, ਵਧਾਈ ਦੇ ਪਾਤਰ ਹਨ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਗੁਰਬਾਣੀ ਤੱਤ-ਸਾਗਰ ਦੀ ਇਹ ਪੰਜਵੀਂ ਜਿਲਦ ਵੀ ਪਹਿਲੀਆਂ ਚਾਰ ਜਿਲਦਾਂ ਵਾਂਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਖੇਤਰ ਨਾਲ ਜੁੜੇ ਖੋਜਕਾਰਾਂ ਤੇ ਪਾਠਕਾਂ ਦਾ ਮਾਰਗ ਦਰਸ਼ਨ ਕਰੇਗੀ। ਇਹ ਪੰਜਵੀਂ ਜਿਲਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੰਜਵੀਂ ਸ਼ਤਾਬਦੀ ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਸਮਰਪਿਤ ਕੀਤੀ ਜਾਂਦੀ ਹੈ।

**ਸ.ਪ. ਸਿੰਘ**
*ਉਪ-ਕੁਲਪਤੀ*

**ਗੁਰੂ ਨਾਨਕ ਦੇਵ ਯੂਨੀਵਰਸਿਟੀ**
**ਅੰਮ੍ਰਿਤਸਰ**

# ਤਤਕਰਾ

# ਮੁੱਖ-ਬੰਧ

ਮਧਕਾਲੀਨ ਮਾਨਵ-ਇਤਿਹਾਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਕਲਨ ਤੇ ਸੰਪਾਦਨ, ਮਨੁੱਖਤਾ ਨੂੰ ਇਤਿਹਾਸਕ ਦੇਣ ਹੈ--ਜਿਸ ਦਾ ਮਾਣ ਪ੍ਰਾਪਤ ਹੈ ਪੰਜਵੇਂ ਨਾਨਕ ਸ੍ਰੀ ਗੁਰੂ ਅਰਜੁਨ ਦੇਵ ਜੀ ਮਹਾਰਾਜ ਨੂੰ। ਬਾਰ੍ਹਵੀਂ ਤੋਂ ਸਤਾਰ੍ਹਵੀਂ ਸਦੀ ਤਕ ਦੇ ਸਮੇਂ ਵਿਚ ਵੱਖ ਵੱਖ ਪ੍ਰਾਂਤਾਂ ਦੀ ਜਨਮ-ਭੂਮੀ ਨੂੰ ਭਾਗ ਲਾਉਂਦਿਆਂ ਉਸ ਧਰਤ ਨੂੰ ਸੁਹਾਵਾ ਤੇ ਹਰਿਆਵਲਾ ਬਣਾਉਣ ਵਾਲੇ ਛੇ ਸਿੱਖ ਗੁਰੂਆਂ ਤੇ ਤੀਹ ਮਹਾਂਪੁਰਸ਼ਾਂ ਦੀ 'ਧੁਰ ਕੀ ਬਾਣੀ' ਇਸ ਵਿਚ ਦਰਜ ਹੈ। ਸੰਸਾਰ ਦੇ ਧਰਮ-ਖੇਤਰ ਵਿਚ ਇਹ ਪਹਿਲਾ ਧਰਮ-ਗ੍ਰੰਥ ਹੈ, ਜਿਸ ਵਿਚ ਸਮਸਤ ਮਾਨਵ-ਸੰਸਾਰ ਦੀ ਸਾਂਸਕ੍ਰਿਤੀ, ਭਾਰਤ ਦੀਆਂ ਚਹੁੰ ਦਿਸ਼ਾਵਾਂ, ਉਚ ਨੀਚ ਸਮਝੀਆਂ ਜਾਂਦੀਆਂ ਜਾਤਾਂ ਨਾਲ ਸੰਬੰਧਿਤ ਬਾਣੀਕਾਰਾਂ ਦੇ ਰਚੇ ਬੋਲ, ਵਿਭਿੰਨ ਬੋਲੀਆਂ ਵਿਚ ਪ੍ਰਾਪਤ ਹੁੰਦੇ ਹਨ। ਵਿਸ਼ੇਸ਼ਤਾ ਇਹ ਕਿ ਧਰਮ ਖੇਤਰ ਵਿਚ ਇਨ੍ਹਾਂ ਸਾਰੇ ੩੬ ਬਾਣੀਕਾਰਾਂ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਸੰਦਰਭ ਵਿਚ ਇਕ-ਸਮਾਨ ਸਨਮਾਨ ਦਿੱਤਾ ਜਾਂਦਾ ਹੈ। ਇਸ ਤੋਂ ਵੀ ਵਧੇਰੇ ਮਹੱਤਵ-ਪੂਰਨ ਤੱਥ ਇਹ ਹੈ ਕਿ ਇਸ ਗ੍ਰੰਥ ਦੇ ਬਾਣੀਕਾਰਾਂ ਦੇ ਸੰਦੇਸ਼, ਜਿਥੇ ਤਤਕਾਲੀਨ ਮਾਨਵ-ਸਮਾਜ ਦੇ ਵਿਗੜੇ ਸੰਤੁਲਨ ਨੂੰ ਸੰਤੁਲਤ ਕਰਨ ਹਿੱਤ ਕਾਰਗਰ ਸਿਧ ਹੋਏ, ਉਥੇ ਇਹ ਅੱਜ ਵੀ ਮਨੁੱਖ ਨੂੰ ਜੀਵਨ ਦੇ ਹਰ ਖੇਤਰ ਵਿਚ ਸੁਚੱਜੀ ਤੇ ਉਸਾਰੂ ਅਗਵਾਈ ਦੇਣ ਹਿੱਤ ਪੂਰੀ ਤਰ੍ਹਾਂ ਸਮਰੱਥ ਅਤੇ ਸਾਰਥਿਕ ਹਨ। ਕਾਰਨ ਇਹ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ ਦੀ ਪ੍ਰਧਾਨ ਸੁਰ ਮਾਨਵ-ਹਿਤੈਸ਼ੀ ਅਤੇ ਦੇਸ਼, ਕਾਲ, ਰੰਗ, ਨਸਲ, ਲਿੰਗ ਭੇਦ ਦੀ ਸੀਮਾਂ ਤੋਂ ਪੂਰੀ ਤਰ੍ਹਾਂ ਮੁਕਤ ਹੈ, ਜਿਸ ਕਰਕੇ ਇਨ੍ਹਾਂ ਬਾਣੀਕਾਰਾਂ ਦੇ ਮਿੱਠੜੇ ਇਲਾਹੀ ਬੋਲਾਂ ਤੋਂ ਮਨੁੱਖ, ਨਿਰੰਤਰ ਧਰਵਾਸ ਤੇ ਪ੍ਰਕਾਸ਼ ਲੈ ਰਿਹਾ ਹੈ। ਇਸ ਦ੍ਰਿਸ਼ਟੀ ਤੋਂ ਅਜੋਕੇ ਯੁੱਗ ਦਾ ਧਰਮ-ਗ੍ਰੰਥ, ਜਿਸ ਨੂੰ ਵਿਭਿੰਨ ਵਰਗ ਦਾ ਮਾਨਵ ਆਪਣਾ ਆਖ ਸਕਦਾ ਹੋਵੇ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਆਖਿਆ ਜਾ ਸਕਦਾ ਹੈ। ਕਿਉਂਕਿ ਇਸ ਵਿਚੋਂ ਪ੍ਰਜਵਲਤ ਹੁੰਦੇ ਸੰਦੇਸ਼ ਅਤੇ ਸੰਕਲਪ ਕਿਸੇ ਵਿਸ਼ੇਸ਼ ਵਰਗ ਲਈ ਸੀਮਿਤ ਨਹੀਂ ਸਗੋਂ ਸਮੁੱਚੀ ਮਾਨਵ ਜਾਤੀ ਨੂੰ ਸਮਰਪਿਤ ਹਨ।

ਇਹ ਇਕ ਇਤਿਹਾਸਕ ਸੱਚ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਜੋਕੇ ਸੂਚਨਾ ਤੇ ਤਕਨਾਲੋਜੀ ਯੁੱਗ ਵਿਚ ਵੀ ਮਾਨਵ-ਗਿਆਨ ਦੇ ਮਹਾਂ-ਸਾਗਰ ਹਨ। ਇਸ ਮਹਾਨ ਗਿਆਨ-ਸਾਗਰ ਵਿਚੋਂ ਵਿਚਾਰਾਂ ਦੇ ਸੁੱਚੇ ਮਾਣਕ, ਮੋਤੀ, ਹੀਰੇ, ਲਾਲ, ਜਵਾਹਰ ਚੁਣਨ ਦਾ ਅਵਸਰ, ਸਤਿਗੁਰੂ ਦੀ ਅਪਾਰ ਬਖਸ਼ਿਸ਼ ਦੁਆਰਾ, ਸ. ਸੰਤਾ ਸਿੰਘ ਤਤਲੇ ਜੀ ਨੂੰ ਪ੍ਰਾਪਤ ਹੋਇਆ ਹੈ। ਫੌਜੀ ਬਾਪ ਦੇ ਫੌਜੀ ਬੇਟੇ, ਸ. ਸੰਤਾ ਸਿੰਘ ਤਤਲੇ ਨੇ ਆਪਣੀ ਨਿਯਮਬਧ ਜੀਵਨ-ਪ੍ਰਣਾਲੀ ਵਿਚ ਵਿਚਰਦਿਆਂ, ਆਪਣੇ ਖੋਜ-ਕਾਰਜ ਨੂੰ ਵੀ ਪੂਰਨ ਨਿਯਮਬਧ ਖੋਜ-ਵਿਧੀ ਰਾਹੀਂ, ਪੂਰਨ ਸਮਰਪਤ-ਭਾਵਨਾ ਅਧੀਨ, ੧੫ ਸਾਲ ਦੀ ਘਾਲ ਕਮਾਈ ਉਪਰੰਤ ਪ੍ਰਸਤੁਤ ਕੀਤਾ ਹੈ। ਵਿਸ਼ੇਸ਼ਤਾ ਇਹ ਕਿ ਉਨ੍ਹਾਂ ਨੇ ਪੂਰਨ ਸਮਰਪਤ-ਭਾਵਨਾ ਅਧੀਨ ਕਾਰਜ ਕਰਦੇ ਸਮੇਂ, ਵਿਗਿਆਨਕ ਦ੍ਰਿਸ਼ਟੀਕੋਨ ਅਤੇ ਇਸ ਖੇਤਰ ਵਿਚ ਆਧੁਨਿਕ ਯੁੱਗ ਦੀ ਲੋੜ ਨੂੰ ਮੁਖ ਰਖਦਿਆਂ ਆਪਣੇ ਖੋਜ-ਕਾਰਜ ਨੂੰ ਸਰੰਜਾਮ ਦਿੱਤਾ ਹੈ।

ਸ. ਸੰਤਾ ਸਿੰਘ ਤਤਲੇ ਜੀ, ਧਰਮਗ ਹੋਣ ਦੇ ਨਾਲ ਨਾਲ ਤੁਲਨਾਤਮਕ ਧਰਮ-ਅਧਿਐਨ ਦੇ ਵੀ ਪ੍ਰਬੁਧ ਵਿਦਵਾਨ ਹਨ। ਸਿੱਖ ਧਰਮ ਦੇ ਗ੍ਰੰਥਾਂ ਤੋਂ ਇਲਾਵਾ ਉਨ੍ਹਾਂ ਨੂੰ ਹਿੰਦੂ ਧਰਮ, ਇਸਲਾਮ, ਬੁਧ, ਜੈਨ, ਈਸਾਈ ਅਤੇ ਸੈਮਿਟਕ ਧਰਮ ਗ੍ਰੰਥਾਂ ਦੀ ਵੀ ਡੂੰਘੀ ਜਾਣਕਾਰੀ ਹੈ। ਏਸੇ ਲਈ ਉਨ੍ਹਾਂ ਨੇ ਆਪਣੇ ਖੋਜ-ਕਾਰਜ ਵਿਚ

ਆਪਣੇ ਪੱਖ ਨੂੰ, ਵਧੇਰੇ ਸਾਰਥਿਕ ਬਣਾਉਣ ਸਮੇਂ ਦੂਜੇ ਧਰਮਾਂ ਦੇ ਹਵਾਲੇ ਵੀ ਨਿਰਸੰਕੋਚ ਦਿੱਤੇ ਹਨ। ਉਨ੍ਹਾਂ ਦੀ ਇਹ ਪਹੁੰਚ-ਵਿਧੀ ਉਨ੍ਹਾਂ ਦੇ ਵਿਸ਼ਾਲ-ਗਿਆਨ ਨੂੰ ਦ੍ਰਿੜ੍ਹ ਕਰਾਉਂਦੀ ਹੈ। ਮੇਰੀ ਜਾਣਕਾਰੀ ਅਨੁਸਾਰ ਵੇਖਣ ਵਿਚ ਉਹ ਪੁਰਾਣੀ ਪੀੜ੍ਹੀ ਦੇ ਵਿਦਵਾਨ ਲਗਦੇ ਹਨ ਪਰ ਉਨ੍ਹਾਂ ਦੀ ਖੋਜ-ਪ੍ਰਯੋਗਸ਼ਾਲਾ ਇਸ ਕੰਪਿਊਟਰ ਯੁਗ ਦੇ ਅਤਿ ਆਧੁਨਿਕ ਤਕਨੀਕੀ-ਸੰਦਾਂ ਨਾਲ ਲੈਸ ਹੈ। ਮੈਨੂੰ ਬੇਹੱਦ ਖੁਸ਼ੀ ਹੈ ਕਿ ਉਹ ਅਜੋਕੀ ਨੌਜੁਆਨ ਪੀੜ੍ਹੀ ਲਈ ਇਕ ਵਧੀਆ ਤੇ ਉਸਾਰੂ ਦ੍ਰਿਸ਼ਟੀ ਵਾਲਾ 'ਰੋਲ-ਮਾਡਲ' ਪੇਸ਼ ਕਰ ਰਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗਿਆਨ ਰੂਪੀ ਮਹਾਂ-ਸਾਗਰ, ਠੀਕ ਪ੍ਰਸੰਗ ਵਿਚ ਸਮਝਣ ਤੇ ਸਮਝਾਉਣ ਲਈ, 'ਗੁਰਬਾਣੀ ਤੱਤ ਸਾਗਰ' ਦੇ ਰੂਪ ਵਿਚ ਪ੍ਰਸਤੁਤ ਕਰਕੇ, ਸ. ਸੰਤਾ ਸਿੰਘ ਤਤਲੇ ਜੀ ਨੇ ਅਕਾਦਮਿਕ ਅਤੇ ਧਾਰਮਿਕ ਜਗਤ ਵਿਚ ਨਿੱਗਰ ਕਾਰਜ ਕੀਤਾ ਹੈ। ਸ. ਸੰਤਾ ਸਿੰਘ ਤਤਲੇ ਨੇ ਆਪਣਾ ਇਹ ਖੋਜ-ਪ੍ਰਾਜੈਕਟ ੧੯੮੯ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੂੰ ਪ੍ਰਕਾਸ਼ਿਤ ਕਰਨ ਹਿੱਤ ਪੇਸ਼ ਕੀਤਾ ਸੀ। 'ਗੁਰਬਾਣੀ ਤੱਤ ਸਾਗਰ' ਦੇ ਕੁੱਲ ਛੇ ਭਾਗ ਹਨ। ੧੯੯੫ ਤੋਂ ਲੈ ਕੇ ਹੁਣ ਤਕ ਇਸ ਦੇ ਚਾਰ ਭਾਗ ਛਾਪ ਕੇ ਪਾਠਕਾਂ ਦੀ ਸੇਵਾ ਵਿਚ ਦਿੱਤੇ ਜਾ ਚੁੱਕੇ ਹਨ ਜਿਨ੍ਹਾਂ ਦੀ ਹਰ ਪਾਸਿਉਂ ਭਰਪੂਰ ਸ਼ਲਾਘਾ ਹੋਈ ਹੈ। ਏਥੋਂ ਤਕ ਕਿ ਪਹਿਲੀ ਜਿਲਦ ਤਾਂ ਹੱਥੋ ਹੱਥ ਵਿਕ ਗਈ। ਬਾਕੀ ਛੱਪ ਚੁੱਕੀਆਂ ਜਿਲਦਾਂ ਵੀ ਪਾਠਕ-ਜਨ, ਬੜੀ ਦਿਲਚਸਪੀ ਨਾਲ ਖ਼੍ਰੀਦ ਰਹੇ ਹਨ।

ਇਸ ਪ੍ਰਾਜੈਕਟ ਦੀ ਹੱਥਲੀ ਪੰਜਵੀਂ ਜਿਲਦ ਪ੍ਰਕਾਸ਼ਿਤ ਕਰਕੇ ਪਾਠਕਾਂ ਦੀ ਸੇਵਾ ਵਿਚ ਪ੍ਰਸਤੁਤ ਕਰਦਿਆਂ ਮੈਨੂੰ ਅਪਾਰ ਖੁਸ਼ੀ ਹੋ ਰਹੀ ਹੈ। ਇਸ ਪ੍ਰਾਜੈਕਟ ਦੀ ਛੇਵੀਂ ਜਿਲਦ ਵੀ ਜਲਦੀ ਹੀ ਪਾਠਕਾਂ ਦੇ ਰੂਬਰੂ ਕੀਤੀ ਜਾ ਰਹੀ ਹੈ।

ਇਸ ਵਡਮੁੱਲੇ ਪ੍ਰਾਜੈਕਟ ਦੀ ਸੰਪੂਰਨਤਾ ਲਈ ਯੂਨੀਵਰਸਿਟੀ ਦੇ ਉੱਚ-ਅਧਿਕਾਰੀ ਡਾ. ਹਰਭਜਨ ਸਿੰਘ ਸੋਚ, ਕੁਲਪਤੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਅਤੇ ਡਾ. ਰਜਿੰਦਰ ਸਿੰਘ ਬਾਵਾ, ਰਜਿਸਟਰਾਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਨੇ ਵਿਸ਼ੇਸ਼ ਰੂਪ ਵਿਚ ਉਚੇਚੀ ਦਿਲਚਸਪੀ ਲੈਂਦਿਆਂ ਸਾਨੂੰ ਨਾ ਕੇਵਲ ਪ੍ਰੇਰਨਾ ਦਿੱਤੀ ਸਗੋਂ ਹਰ ਪ੍ਰਕਾਰ ਦਾ ਸਹਿਯੋਗ ਵੀ ਦਿੱਤਾ, ਜਿਸ ਲਈ ਵਿਭਾਗ ਉਨ੍ਹਾਂ ਦਾ ਤਹਿ ਦਿਲੋਂ ਆਭਾਰੀ ਹੈ।

ਗੁਰਬਾਣੀ ਤੱਤ ਸਾਗਰ ਦੇ ਹੱਥਲੇ ਪੰਜਵੇਂ ਭਾਗ ਦੇ ਖਰੜੇ ਦਾ ਪਾਠ-ਮੇਲਾਨ ਅਤੇ ਪਰੂਫ ਰੀਡਿੰਗ ਦਾ ਕੰਮ, ਵਿਭਾਗ ਦੇ ਖੋਜ-ਸਹਾਇਕ, ਡਾ. ਮਨਵਿੰਦਰ ਸਿੰਘ ਨੇ ਪੂਰੀ ਸੂਝ-ਬੂਝ ਅਤੇ ਜ਼ਿੰਮੇਵਾਰੀ ਨਾਲ ਨਿਭਾਇਆ ਹੈ। ਯੂਨੀਵਰਸਿਟੀ ਦੇ ਪ੍ਰੈਸ ਤੇ ਪ੍ਰਕਾਸ਼ਨ ਵਿਭਾਗ ਦੇ ਡਾਇਰੈਕਟਰ, ਸ. ਜਗਜੀਤ ਸਿੰਘ ਵਾਲੀਆ ਅਤੇ ਇਸ ਪ੍ਰਾਜੈਕਟ ਦੀ ਛਪਾਈ ਨਾਲ ਸੰਬੰਧਿਤ ਸਮੂਹ ਸਟਾਫ਼ ਖਾਸ ਤੌਰ ਤੇ ਸ. ਜੋਗਿੰਦਰ ਸਿੰਘ ਸਾਬਰ ਵੱਲੋਂ ਦਿੱਤੇ ਸਹਿਯੋਗ ਲਈ ਉਨ੍ਹਾਂ ਦਾ ਉਚੇਚੇ ਤੌਰ 'ਤੇ ਧੰਨਵਾਦ ਹੈ।

ਆਸ ਹੈ ਗੁਰਬਾਣੀ ਤੱਤ ਸਾਗਰ ਦਾ ਇਹ ਪੰਜਵਾਂ ਭਾਗ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਤੁਲਨਾਤਮਕ ਧਰਮ-ਅਧਿਐਨ ਖੇਤਰ ਨਾਲ ਜੁੜੇ ਵਿਦਵਾਨਾਂ ਅਤੇ ਪਾਠਕਾਂ ਲਈ ਪਹਿਲੇ ਚਾਰ ਭਾਗਾਂ ਦੀ ਤਰ੍ਹਾਂ ਅਤਿਅੰਤ ਲਾਹੇਵੰਦਾ ਸਾਬਤ ਹੋਵੇਗਾ।

**ਜਸਬੀਰ ਸਿੰਘ ਸਾਬਰ**
*ਪ੍ਰੋਫੈਸਰ ਤੇ ਮੁਖੀ*

ਗੁਰੂ ਨਾਨਕ ਅਧਿਐਨ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ।

## ਪ੍ਰਸਤਾਵਨਾ

ਗੁਰਬਾਣੀ ਤੱਤਸਾਗਰ ਦੀਆਂ ਚਾਰ ਜਿਲਦਾਂ ਇਸ ਤੋਂ ਪਹਿਲਾਂ ਗੁਰਬਾਣੀ ਪ੍ਰੇਮੀਆਂ, ਤੱਤ ਵਸਤੂ ਦੇ ਅਭਿਲਾਸ਼ੀਆਂ, ਸੱਚ ਦੇ ਅਨੁਸੰਧਾਨੀਆਂ, ਤੁਲਨਾਤਮਿਕ ਅਭਿਆਸੀਆਂ, ਦੀਨੀ ਤਨਾਸਬ ਰੱਖਣ ਵਾਲੇ ਦੀਨਦਾਰਾਂ, ਮਜ਼ਹਬੀ ਤਹਸੀਲੇ ਇਲਮ ਦੇ ਤਲਬਗਾਰਾਂ, ਦੇ ਕਰ ਕਮਲਾਂ ਵਿਚ ਪਹੁੰਚ ਚੁਕੀਆਂ ਹਨ। ਪ੍ਰੰਤੂ ਉਕਤ ਦਰਸਾਏ ਸਾਰੇ ਵਿਦਵਾਨਾਂ ਦੀ ਮਨੋਭਾਵਤ ਰੁਚੀ ਓਦੋਂ ਤਕ ਸੰਤੁਸ਼ਟਤਾ ਦੇ ਦਾਇਰੇ ਵਿਚ ਪ੍ਰਵੇਸ਼ ਨਹੀਂ ਕਰ ਸਕਦੀ ਜਦੋਂ ਤਕ ਕਿ, ਗੁਰਬਾਣੀ ਤੱਤਸਾਗਰ ਦੇ ਸਾਰੇ ਵੋਲੀਅਮ ਭਾਵ, ਛੇ ਵੋਲੀਅਮ ਉਨ੍ਹਾਂ ਦੇ ਕਰ ਕਮਲਾਂ ਵਿਚ ਨਹੀਂ ਪਹੁੰਚ ਜਾਂਦੇ। ਅੱਜ ਵਾਹਿਗੁਰੂ ਜੀ ਦੀ ਰਹਿਮਤ ਦਾ ਸਦਕਾ ਪੰਜਵਾਂ ਵੋਲੀਅਮ ਜਿਸ ਦੀ ਰੂਪ ਰੇਖਾ "**ਪਉਲੇ ਤੋਂ ਭ੍ਰਮ ਭੁਲਾਵਾਂ**" ਤਕ ਸੰਪੂਰਣ ਹੋ ਚੁੱਕੀ ਹੈ। ਇਸ ਵੋਲੀਅਮ ਨੂੰ ਸੰਪੂਰਣ ਕਰਨ ਹਿਤ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਕੁਲਪਤੀ ਡਾ. ਐਚ. ਐਸ. ਸੋਚ, ਸ. ਜਗਜੀਤ ਸਿੰਘ ਵਾਲੀਆ ਅਤੇ ਡਾ. ਆਰ. ਐਸ. ਬਾਵਾ ਜੀ ਅਤੇ ਸਮੁੱਚੇ ਸਟਾਫ਼ ਦਾ ਅਤਿ ਧੰਨਵਾਦੀ ਹਾਂ।

ਗੁਰਬਾਣੀ ਤੱਤਸਾਗਰ ਦਾ ਵਿਸ਼ਾ ਵਸਤੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਅਲੀਮ ਦੇ ਆਧਾਰ ਤੇ ਲਗਪਗ ਦੋ ਹਜ਼ਾਰ ਪੰਜ ਸੌ (੨੫੦੦) ਵਿਸ਼ਿਆਂ ਵਿਚ ਵਿਭਾਜਨ ਕੀਤਾ ਗਿਆ ਹੈ। ਹਰ ਵਿਸ਼ਾ ਨਿਜੀ ਤੌਰ 'ਤੇ ਇਕ ਇਲਹਾਮੀ ਨਿਧਾਨ ਦੀ ਅਮੁੱਲੀਕ ਸਮਗ੍ਰੀ ਦਾ ਅਮਿੱਤ ਸਾਗਰ ਹੈ। ਇਸ ਨੂਰਾਨੀ ਜਲਵੇ ਦਾ ਤਖ਼ਯੱਲ ਉਸ ਸਮੇਂ ਲਿਖਾਰੀ ਦੀ ਚੇਤਨ ਸ਼ਕਤੀ ਵਿਚ ਪ੍ਰਵੇਸ਼ ਕਰਨਾ ਆਰੰਭ ਹੋਇਆ ਜਦੋਂ ਕਿ, ਮੈਂ ਕਈ ਅੱਨਯਮਤਿ ਮਤਾਂਤ੍ਰਾਂ ਪ੍ਰਤਿ ਅਤਿ ਗਹਿਰੀ ਪੜਚੋਲ ਕਰ ਰਿਹਾ ਸਾਂ। ਇਸ ਸਮੇਂ ਦੇ ਦੌਰਾਨ ਗਾਹੇ ਬਗਾਹੇ ਕਈ ਇਕ ਅੱਨਯਮਤਿ ਪੁਸਤਕਾਂ ਅਤੇ ਉਨ੍ਹਾਂ ਦੀ ਧਾਰਮਿਕ ਵਿਚਾਰ ਸ਼ੈਲੀ ਪ੍ਰਤਿ ਅਧਿਯਨ ਕਰਨ ਦਾ ਅਵਸਰ ਪ੍ਰਾਪਤ ਹੁੰਦਾ ਰਿਹਾ। ਗੁਰਮਤਿ ਦੀ ਸਾਹਿਤਕ ਖੋਜ ਪੱਧਤੀ ਅੱਨਯਮਤੀਆਂ ਦੇ ਪ੍ਰਤਿਕਰਮ ਬਹੁਤ ਹੀ ਮੱਧਮ ਅਤੇ ਇਕ ਨਨ੍ਹਾਂ ਮੁਨ੍ਹਾਂ ਜਿਹਾ ਟਿਮਟਮਾਂਦਾ ਚਰਾਗ਼ ਹੀ ਆਖਿਆ ਜਾ ਸਕਦਾ ਹੈ।

ਈਸਾਈ ਧਰਮ ਦੀ ਧਾਰਮਿਕ ਪੁਸਤਕ ਬਾਇਬਲ ਦੀ ਸਿੱਖਿਆ ਨੂੰ ਵਿਸ਼ਾ ਵਸਤੂ ਦੇ ਦਾਇਰੇ ਵਿਚ ਇਤਨੀ ਵਿਸ਼ਾਲਤਾ ਦਿਤੀ ਗਈ ਹੈ ਕਿ, ਇਸ ਦੀਆਂ ਉਪਦੇਸ਼ਿਕ ਪੁਸਤਕਾਂ ਕਰੋੜਾਂ ਦੀ ਸੰਖਿਆ ਵਿਚ ਈਸਾਈ ਅਤੇ ਗ਼ੈਰ ਈਸਾਈ ਲੋਕਾਂ ਵਿਚ ਮੁਫ਼ਤ ਵੰਡੀਆਂ ਜਾਂਦੀਆਂ ਹਨ। ਇਸ ਧਾਰਾ ਨੂੰ ਮੁਖ ਰੱਖਦੇ ਹੋਏ ਇਹ ਇਕ ਨਿਮਾਣਾ ਜਿਹਾ ਉਪਰਾਲਾ ਕੀਤਾ ਗਿਆ ਹੈ ਤਾ ਕਿ, ਪਾਵਨ ਗੁਰਬਾਣੀ ਦੇ ਅਮੁਲੀਕ ਭੰਡਾਰੇ ਨੂੰ ਵਿਸ਼ਾ ਵਸਤੂ ਦੀ ਧਾਰਾ ਵਿਚ ਉਲੀਕਿਆ ਜਾਵੇ। ਇਸ ਮਨੋਰਥ ਨੂੰ ਖ਼ਿਆਲ ਵਿਚ ਰੱਖਦਿਆਂ ਸਤਿਗੁਰੂ ਜੀ ਦਾ ਓਟ ਆਸਰਾ ਗ੍ਰਹਣ ਕਰਦੇ ਹੋਏ ਸੰਨ ੧੯੭੭ ਵਿਚ ਗੁਰਬਾਣੀ ਤੱਤਸਾਗਰ ਦੀ ਚਿਤ੍ਰ ਰੇਖਾ ਚੇਤਨਤਾ ਦੀਆਂ ਤਲਾਂ ਵਿਚ ਸਮਾ ਗਈ। ਲਗਪਗ ਪੰਦਰਾਂ ਸਾਲ ਦੇ ਸਮੇਂ ਵਿਚ ਛੇ ਵੋਲੀਅਮ ਤਿਆਰ ਕੀਤੇ ਗਏ ਜਿਨ੍ਹਾਂ ਵਿਚੋਂ ਸਤਿਗੁਰੂ ਜੀ ਦੀ ਅਪਾਰ ਰਹਿਮਤ ਦਾ ਸਦਕਾ ਇਹ ਪੰਜਵਾਂ ਵੋਲੀਅਮ ਆਪ ਜੀ ਦੇ ਪਾਵਨ ਕਰ ਕਮਲਾਂ ਵਿਚ ਹਾਜ਼ਰ ਹੈ।

ਪਾਵਨ ਗੁਰਬਾਣੀ ਇਕ ਅਥਾਹ ਸਾਗਰ ਹੈ। ਇਸ ਦਾ ਵਿਸ਼ਾ ਇਤਨਾ ਅਥਾਹ ਹੈ ਕਿ ਇਕ, ਚਿੰਤਕ ਦੀ ਕੋਈ ਪਾਂਇਆਂ ਨਹੀਂ ਹੈ ਕਿ, ਇਸ ਦੀ ਗਹਿਰਾਈ ਤਕ ਰਸਾਈ ਹੋ ਸਕੇ। ਇਸ ਵਾਸਤੇ ਸੰਭਵ ਹੈ ਕਿ, ਇਸ ਵਿਸ਼ਾ ਵਸਤੂ ਦੀ ਮਨੋਨੀਤੀ ਵਿਚ ਅਨੇਕਾਂ ਪਰਕਾਰ ਦੀਆਂ ਤਰੁਟੀਆਂ ਰਹਿ ਗਈਆਂ ਹੋਣ। ਸੁਹਿਰਦ ਪਾਠਿਕਾਂ ਪ੍ਰਤਿ ਸਨਿਮਰ ਗੁਜ਼ਾਰਿਸ਼ ਹੈ ਕਿ, ਅਗਰ ਕਿਸੇ ਪਰਕਾਰ ਦੀ ਕੋਈ ਅਸ਼ੁੱਧਤਾਈ ਰਹਿ ਗਈ ਹੋਵੇ, ਨਿਮਨ ਲਿਖਤ ਸਿਰਨਾਮੇ ਤੇ ਦੋ ਅੱਖਰ ਲਿਖਣ ਦੀ ਖੇਚਲ ਕਰਨੀ ਜੀਓ। ਦਾਸ ਅਤਿ ਧੰਨਵਾਦੀ ਹੋਵੇਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵੱਖਰੇ ਵੱਖਰੇ ਵਿਸ਼ਿਆਂ ਨੂੰ ਚੇਤਨ ਸੱਤਾ ਦੀਆਂ ਤਲਾਂ ਵਿਚ ਸੰਚਨ ਕੀਤਿਆਂ

ਇਕ ਜਗਤ ਪ੍ਰਸਿੱਧ ਅਟੱਲ ਹਕੀਕਤ ਨਮੂਦਾਰ ਹੋਇ ਆਂਵਦੀ ਹੈ ਕਿ, ਪਾਵਨ ਗੁਰਬਾਣੀ ਇਸ ਦਾਅਵੇ ਦੀ ਅਧਿਕਾਰੀ ਹੈ ਕਿ, ਇਹੀ ਇਕ ਵਾਹਿਦ ਅਤੇ ਪਰਮਾਣਿਕ ਵਾਸਤਵਿਕਤਾ ਹੈ ਜੋ, ਅਗਮੀਂ ਮੰਜ਼ਲਾਂ ਨੂੰ ਪਾਰ ਕਰਦੀ ਹੋਈ ਸਤਿਗੁਰੂ ਨਾਨਕ ਜੀ ਦੇ ਆਸਰੇ ਅਸਾਡੇ ਹਿਰਦਿਆਂ ਵਿਚ ਪ੍ਰਕਾਸ਼ ਹੋਈ। ਜਿਸ ਨੇ ਸਮੇਂ ਸਮੇਂ ਮਾਨਵਤਾ ਦੀ ਅਗਵਾਈ ਕੀਤੀ ਅਤੇ, ਕਰਦੀ ਰਹੇਗੀ। ਧੁਰ ਕੀ ਬਾਣੀ ਦਾ ਵਿਸ਼ਾ ਸਵੈਮ ਰੂਪ ਵਿਚ ਇਕ ਅਨੋਖਾ ਅਤੇ ਲਾ-ਜਵਾਬ ਵਿਸ਼ਾ ਹੈ। ਜੋ ਧੁਰ ਦਰਗਾਹੀ ਰਹਿਮਤ ਦੁਆਰਾ, ਸਮੁੱਚੀ ਮਨੁੱਖਤਾ ਵਾਸਤੇ ਉਪਸਥਿਤ ਕੀਤਾ ਗਿਆ ਹੈ। ਭਾਵੇਂ ਪਾਵਨ ਗੁਰਬਾਣੀ ਦੀ ਨੂਰਾਨੀ ਆਭਾ ਲਿਖਣ ਹਿਤ, ਬਿਆਲੀਸ (੪੨) ਲਿਖਾਰੀਆਂ ਦੀ ਸੂਚੀ, ਲਿਖਣ ਦੀ ਵਿਭਿੰਨਤਾ, ਆਸਮਾਨੀ ਚਰਿਤਰਸ਼ੈਲੀ, ਅੰਤ੍ਰੀਵੀ ਸਹਿਜਾਸਨੀ, ਵਿਸ਼ਾ ਵਸਤੂ ਦੀ ਮਹਾਨਤਾ, ਦਰਗਾਹੀ ਅਦਭੁਤ ਅਮਿੱਤੋਜਤਾ, ਇਕਸੁਰਤਾ ਅਤੇ ਇਕਸਾਰਤਾ ਦੀ ਅੰਸ਼, ਆਦਿ ਤੋਂ ਅੰਤਮ ਸਿਰੇ ਤਕ ਹਰ ਪਰਕਾਰੀ ਪਰਮਾਣਿਕ ਸਮਗ੍ਰੀ ਪ੍ਰਤਿ ਨਿਰਪੇਖਿਕ ਸੱਤਾ ਮੌਜੂਦ ਹੈ। ਗੁਰਬਾਣੀ ਦੀ ਸਿੱਖਿਆ ਦੇ ਦ੍ਰਿਸ਼ਟੀਕੋਣ ਨੂੰ ਧਿਆਨ ਵਿਚ ਰੱਖਦੇ ਹੋਏ ਅਸੀਂ ਇਹ ਦਾਅਵਾ ਕਰ ਸਕਦੇ ਹਾਂ ਕਿ, ਇਸ ਵਿਚ ਮੂਲਿਕ ਸਚਾਈ ਅਤੇ ਨੈਤਿਕਤਾ ਅਤਿ ਅਨੂਪਮ ਵਿਧੀ ਦੁਆਰਾ ਨਿਰੂਪਣ ਕੀਤੀ ਗਈ ਹੈ। ਇਹੀ ਕਾਰਣ ਹੈ ਕਿ, ਪਾਵਨ ਗੁਰਬਾਣੀ ਦੀ ਦਰਗਾਹੀ ਰਵੱਸ਼ ਸਵੈਚਾਲਿਕ, ਸੰਪਨਤਾ ਭਰਪੂਰ ਅਤੇ ਉਲਾਸ ਪੂਰਨ ਹੈ। ਇਸ ਦੀ ਮਹਿਮਾਂ ਨਿਪੁੰਨਤਾ ਦੀਆਂ ਹੱਦਾਂ ਨੂੰ ਪਾਰ ਕਰਦੀ ਹੋਈ ਪ੍ਰਵੀਨਤਾ ਦੀਆਂ ਅਛੋਹ ਟੀਸੀਆਂ ਤੋਂ ਲੰਘ ਕੇ, ਅਸੀਮਤਾ ਵਿਚ ਅਸੀਮਤ ਹੋਇ ਨਿਬੜਦੀ ਹੈ। ਇਸ ਦੀ ਸਾਹਿਤਿਕ ਸ਼ੈਲੀ, ਕਲਾਤਮਿਕ ਮਨਮੋਹਨ ਸੁੰਦਰਤਾ ਪ੍ਰਤਿ ਤਨਕ ਮਾਤ੍ਰੀ ਆਲੋਚਕ ਧਾਰਾ ਪ੍ਰਗਟ ਕਰਨੀ ਨਾ ਬਖ਼ਸ਼ਿਆ ਜਾਣ ਵਾਲਾ ਦਰਗਾਹੀ ਗੁਨਾਹ ਹੈ। ਪਵਿੱਤਰ ਗੁਰਬਾਣੀ ਦਾ ਵਿਸ਼ਾ ਵਸਤੂ ਅਥਵਾ, ਇਸ ਦਾ ਘਣਫਲ ਅਤਿ ਪਰਸੰਸਿਕ ਅਤੇ, ਵਿਸਮਿਤ ਪਦਵੀ ਦਾ ਅਧਿਕਾਰੀ ਹੈ। ਇਸ ਦੀ ਲਿਖਣਸ਼ੈਲੀ ਅਤੇ, ਅਭਿਵਿਅੰਜਨਾਤਮਿਕ ਵਿਧੀ, ਪਵਿਤ੍ਰਤਾ ਦੀ ਸੀਮਾ ਨੂੰ ਪਾਰ ਕਰਦੀ ਹੋਈ ਮਹਾਂ ਪਾਵਨਤਾ ਦੀ ਅਸੀਮਤਾ ਵਿਚ ਮੁਦਗਨ (ਲੀਨ) ਹੋਇ ਨਿਬੜਦੀ ਹੈ। ਨੂਰਾਨੀ ਬਾਣੀ ਦੀ ਪ੍ਰਭਾਵਸ਼ੀਲਤਾ, ਠਾਠਬਾਠੀ ਉਤੱਮਤਾ, ਕੁਲੀਨਤਾ, ਸ੍ਰੇਸ਼ਟਤਾ, ਤਰਜ਼ੇ ਅਦਾਦਿਗੀ, ਤਰਜ਼ੇ ਤਹਿਰੀਰ, ਤਰਜ਼ੇ ਬਿਆਨੀ, ਰੱਬੀ ਜਾਹੋ-ਜੱਲਾਲ ਦੀ ਪ੍ਰਤੱਖਤਾ ਨੂੰ ਆਸ਼ਕਾਰ ਕਰਨ ਦਾ ਵਾਹਿਦ ਤਰਜ਼ੇ ਅਮਲ ਹੀ ਆਖਿਆ ਜਾ ਸਕਦਾ ਹੈ। ਆਤਮਿਕ ਵਿਚਾਰ ਵਿਮ੍ਰੱਸ਼ ਅਤੇ ਵਿਚਾਰ ਪੱਧਤੀ ਦਾ ਇਖ਼ਲਾਕੀ ਮੱਯਾਰ ਇਤਨਾ ਸੁਅੱਛ, ਪਾਕਦਾਮਨ, ਬੇ- ਨਜ਼ੀਰ ਅਤੇ ਨਾਯਾਬ ਹੈ ਕਿ, ਇਸ ਨੈਤਿਕਤਾ ਦੀ ਹਮਸਰੀ ਕਰਨੀ ਰੱਬੀ ਜਲੱਾਲ ਦੀ ਹਮਸਰੀ ਹੈ। ਪਾਵਨ ਗੁਰਬਾਣੀ ਦੀ ਪ੍ਰਭਾਵਿਕਤਾ ਦੇ ਹਰ ਅੱਧਾਖਰ ਵਿਚ ਵਾਹਿਗੁਰੂ ਦੀ ਅਪਰੰਪਰ ਅਨੂਪਮਤਾ ਦੇ ਗਹਿਰੇ ਰਾਜ਼ਾਂ ਦੀ ਗਾਥਾ ਓਤਿ ਪੋਤਿ ਹੋ ਰਹੀ ਹੈ। ਇਸ ਅਗੰਮੀ ਰਾਜ਼ ਦਾ ਪ੍ਰਤਿਬਿੰਬ ਪ੍ਰਗਟ ਕਰਨ ਹਿਤ, ਲਿਖਾਰੀ ਦੀ ਅਲਪ ਬੁਧੀ ਅਤਿ ਲਘੂ ਅਤੇ, ਇਕ ਜ਼ੱਰਾਮਾਤ੍ਰ ਦਾ ਕੋਟਾਨ ਖੰਡ ਭੀ ਨਹੀਂ ਹੈ। ਇਹੀ ਵਡਾ ਕਾਰਣ ਹੈ ਕਿ, 'ਗੁਰਬਾਣੀ ਤੱਤਸਾਗਰ" ਦੀ ਵਿਚਾਰਸ਼ੈਲੀ ਉਸ ਮੱਯਾਰ ਤੇ ਰਸਾਈ ਕਰਨ ਦੀ ਯੋਗਤਾ ਨਾ ਰੱਖਦੀ ਹੋਵੇ ਜਿਥੇ ਕਿ, ਇਸ ਅਨੂਪਮ ਰੱਬੀ ਪੈਗਾਮ ਦਾ ਦਰਜਾ ਹੈ। ਕਿਉਂਕਿ, ਲਿਖਾਰੀ ਬਹੁਤ ਤੁੱਛ ਅਤੇ ਨਾਦਾਨ ਹੈ। ਇਸ ਚਿਤਰ ਦੇ ਪ੍ਰਤਿਕੂਲ ਪਾਵਨ ਗੁਰਬਾਣੀ ਦਾ ਦਰਜਾ ਊਚੀ ਹੂੰ ਊਚਾ ਹੈ। ਜਿਵੇਂ :

**ਹਉ ਕਿਆ ਸਾਲਾਹੀ ਕਿਰਮ ਜੰਤੁ ਵਡੀ ਤੇਰੀ ਵਡਿਆਈ॥**
**ਤੂ ਅਗਮ ਦਇਆਲੁ ਅਗੰਮੁ ਹੈ ਆਪਿ ਲੈਹਿ ਮਿਲਾਈ॥** *(ਸੂਹੀ ਵਾਰ ਮ:੩, ੭੯੨-੨)*

ਗੁਰਬਾਣੀ ਦੇ ਸ਼ਰਧਾਲੂਆਂ ਦੀ ਇਕ ਐਸੀ ਸੁਭਾਵਿਕ ਰੁਚੀ ਬਣ ਚੁਕੀ ਹੈ ਕਿ, ਨਿਰਣਾਤਮਿਕ ਸ਼ੈਲੀ ਦੁਆਰਾ ਪਾਵਨ ਗੁਰਬਾਣੀ ਨੂੰ ਨਿਜੀ ਇਸ਼ਟ ਸਵੀਕਾਰਦੇ ਹਨ। ਐਸੀ ਵਿਚਾਰਸ਼ੈਲੀ ਅਤਿ ਉਤਮ ਅਤੇ ਪ੍ਰਸੰਸਾ ਯੋਗ ਹੈ। ਪ੍ਰੰਤੂ ਪਾਵਨ ਗੁਰਬਾਣੀ ਦਾ ਇਲਹਾਮੀ ਸੰਦੇਸ਼ ਇਸ਼ਟ ਭਾਵਨਾਵਾਂ ਦੇ ਨਾਲ ਨਾਲ ਹੋਰ ਵਧੇਰੇ ਬਹੁਤ ਹੀ ਉਚੀਆਂ ਆਤਮਿਕ ਬੁਲੰਦੀਆਂ 'ਤੇ ਲੈ ਜਾਣ ਵਾਲਾ ਗੁਰਮੁਖਿ ਗਾਡੀ ਮਾਰਗ ਹੈ। ਗਾਡੀ ਮਾਰਗ ਤੇ ਯਾਤ੍ਰਾ ਕਰਨ ਦੀ ਕਾਮਯਾਬੀ ਤਦੇ ਹੀ ਹਾਸਿਲ ਕੀਤੀ ਜਾ ਸਕਦੀ ਹੈ ਅਗਰ, ਅਸਾਡੇ ਜੀਵਨ ਦੀ ਗੱਡੀ, ਉਲੀਕੀਆਂ ਹੋਈਆਂ ਲੀਹਾਂ ਦੇ ਵਿਚ ਚਲਦੀ ਹੈ ਭਾਵ ਪਾਵਨ ਗੁਰਬਾਣੀ ਦੇ ਅਨੁਕੂਲ ਚਲਦੀ ਹੈ। ਜਿਵੇਂ ਇਕ ਹੋਸ਼ਿਆਰ ਵਿਅੱਕਤੀ ਨਿਜੀ ਧਨ ਦੀ ਰੱਖਿਆ ਕਰਦਾ ਹੈ, ਜਿਵੇਂ ਅਤਿ ਗਹਿਰਾ ਸਾਗਰ ਆਪਣੀ ਮਰਿਯਾਦਾ ਨਹੀਂ ਤਿਆਗਦਾ, ਗਾਡੀ

ਰਾਹ ਦੇ ਯਾਤ੍ਰੀ ਹੁੰਦੇ ਹੋਏ ਇਤਨੀ ਨਿਮ੍ਰਸ਼ੀਲਤਾ ਦੇ ਧਾਰਣੀ ਹੋਣਾ ਹੈ ਕਿ, ਜਿਸ ਦੀ ਮਿਸਾਲ ਤੁਸੀਂ ਆਪ ਹੀ ਹੋਵੋ, ਇਸ ਗਾਡੀ ਮਾਰਗ ਦੀ ਤਾਅਲੀਮ ਦਾ ਕੇਂਦ੍ਰਯ ਅਸਥਾਨ ਹਰ ਗੁਰਦਵਾਰਾ ਹੈ। ਜਿਥੋਂ ਗੁਰਸ਼ਬਦ ਦੀ ਵਿਚਾਰਧਾਰਾ ਦੇ ਅਧੀਨ ਰੱਬੀ ਕੀਰਤਨ ਦਾ ਭੋਜਨ ਉਪਲੱਬਧ ਕੀਤਾ ਜਾ ਸਕਦਾ ਹੈ। ਇਸ ਖ਼ਿਆਲ ਦੀ ਤਰਜਮਾਨੀ ਭਾਈ ਸਾਹਿਬ ਭਾਈ ਗੁਰਦਾਸ ਜੀ ਨਿਮਨ ਲਿਖਤ ਦੁਆਰਾ ਪੇਸ਼ ਕਰਦੇ ਹਨ। ਜਿਵੇਂ,

**ਲੀਹਾ ਅੰਦਰਿ ਚਲੀਐ ਜਿਉ ਗਾਡੀ ਰਾਹੁ॥ ਹੁਕਮਿ ਰਜਾਈ ਚਲਣਾ ਸਾਧਸੰਗਿ ਨਿਬਾਹੁ॥**
**ਜਿਉ ਧਨ ਸੋਘਾ ਰਖਦਾ ਘਰਿ ਅੰਦਰਿ ਸਾਹੁ॥ ਜਿਉ ਮਿਰਜਾਦ ਨ ਛਡਈ ਸਾਇਰੁ ਅਸਗਾਹੁ॥**
**ਲਤਾ ਹੇਠਿ ਲਤਾੜੀਐ ਅਜਰਾਵਰੁ ਘਾਹੁ॥ ਧਰਮਸਾਲ ਹੈ ਮਾਨਸਰੁ ਹੰਸ ਗੁਰਸਿਖ ਵਾਹੁ॥**
**ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ॥੧੪॥** *(ਵਾਰ: ੯/੧੪/੧)*

ਵਾਹਿਗੁਰੂ ਦੀ ਰਹਿਮਤ ਦਾ ਸਦਕਾ ਯਤਨ ਕੀਤਾ ਗਿਆ ਹੈ ਕਿ, ਪਾਵਨ ਗੁਰਬਾਣੀ ਦਾ ਇਲਹਾਮੀ ਪ੍ਰਗਾਮ ਦੁਨੀਆਂ ਦੇ ਹਰ ਵਿਅੱਕਤੀ ਪਾਸ ਪਹੁੰਚਾਇਆ ਜਾਵੇ ਤਾਕਿ, ਦੁਨੀਆਂ ਦਾ ਇਨਸਾਨ ਗੁਰਮੁਖਿ ਗਾਡੀ ਮਾਰਗ ਦਾ ਪੰਥੀ ਹੁੰਦਾ ਹੋਇਆ 'ਆਪਿ ਤਰੈ ਸਗਲੇ ਕੁਲ ਤਾਰੈ' ਜੈਸੇ ਜੀਵਨ ਮਨੋਰਥ ਦੀ ਪ੍ਰਾਪਤੀ ਹਿਤ, ਸਹੀ ਅਤੇ ਸੁਲਝਿਆ ਹੋਇਆ ਮਾਰਗ ਦਰਸ਼ੀ, ਗਾਡੀ ਮਾਰਗ ਉਲੀਕ ਸਕੇ। ਜਿਵੇਂ :

**ਗੁਰਮੁਖਿ ਪੰਥ, ਗੁਰ ਧਿਆਨ, ਸਾਵਧਾਨ ਰਹੈ, ਲਹੈ ਨਿਜ ਘਰੁ, ਅਰੁ ਸਹਜ ਨਿਵਾਸ ਜੀ॥**
**ਸਬਦ ਬਿਬੇਕ, ਏਕ ਟੇਕ, ਨਿਹਚਲ ਮਤਿ, ਮਧੁਰ ਬਚਨ, ਗੁਰ ਗਿਆਨ ਕੋ ਪ੍ਰਗਾਸ ਜੀ॥**
**ਚਰਨ ਕਮਲ ਚਰਨਾਮ੍ਰਿਤ, ਨਿਧਾਨ ਪਾਨ, ਪ੍ਰੇਮ ਰਸ ਬਸਿ ਭਏ, ਬਿਸਮ ਬਿਸ੍ਵਾਸ ਜੀ॥**
**ਗਿਆਨ ਧਿਆਨ, ਪ੍ਰੇਮ ਨੇਮ, ਪੂਰਨ ਪ੍ਰਤੀਤ ਚੀਤਿ, ਬਨ ਗ੍ਰਿਹ ਸਮਸਰਿ, ਮਾਇਆ ਮੈ ਉਦਾਸ ਜੀ॥੩੨੨॥**

*(ਕਬਿੱਤ ਭਾਈ ਗੁਰਦਾਸ ਜੀ)*

ਸੰਤਾ ਸਿੰਘ ਤਤਲੇ

**(ਸੰਤਾ ਸਿੰਘ ਤਤਲੇ)**

## ਪਉਲੇ ਕਿਨ੍ਹਾ ਨੂੰ ਪੈਂਦੇ ਹਨ ? (੧੫੮੩)

ਜੋ ਪ੍ਰਾਣੀ ਸਦਾਚਾਰ ਦੇ ਉਲਟ ਕੰਮ ਕਰਦਾ ਹੈ, ਉਸ ਨੂੰ ਕਾਨੂੰਨੀ ਅਤੇ ਸਮਾਜੀ ਤੌਰ ਤੇ ਜੁਤੀਆਂ ਪੈਂਦੀਆਂ ਹਨ।

(ੳ) ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ॥
ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ॥

*(ਗਉੜੀ ਵਾਰ ਮ:੪, ੩੦੬-੭)*

## ਪਉੜੀ ਚੜ੍ਹਨਾ (੧੫੮੪)

ਆਤਮਿਕ ਅਵਸਥਾ ਵਿਚ ਉਨਤੀ ਕਰਨੀ, ਮਿਲਾਪ ਦੇ ਰਸਤੇ ਵਲ ਤਰੱਕੀ ਕਰਨੀ, ਆਤਮਿਕ ਅਵਸਥਾ ਵਿਚ ਉੱਚੇ ਉਠਣਾ॥ ਸਤਿਗੁਰੂ ਦਾ ਉਪਦੇਸ ਪਉੜੀ ਹੈ। ਸਤਿਗੁਰੂ ਦਾ ਸਬਦ ਪਉੜੀ ਹੈ।

(ੳ) ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ॥
ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ ਜਿਤੁ ਹੁਣਿ ਖਸਮੁ ਨ ਪਾਇਆ॥
ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ॥੧॥

*(ਬਿਲਾਵਲੁ ਮ:੩, ੭੯੬-੧੪)*

(ਅ) ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥
ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥੨॥

*(ਮਾਰੂ ਮ:੫, ਸੋਹਲੇ, ੧੦੭੫-੧੪)*

(ੲ) ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ॥
ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ॥
ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ॥੨॥
ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ॥
ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ॥
ਜੇ ਤਿਸੁ ਭਾਵੈ ਊਜਲੀ ਸਤ ਸਰਿ ਨਾਵਣ ਜਾਉ॥੩॥

*(ਸਿਰੀ ਮ:੧, ੧੭-੧੭)*

(ਸ) ਡੂੰਗਰੁ ਦੇਖਿ ਡਰਾਵਣੋ ਪੇਈਅੜੈ ਡਰੀਆਸੁ॥ ਊਚਉ ਪਰਬਤੁ ਗਾਖੜੋ ਨਾ ਪਉੜੀ ਤਿਤੁ ਤਾਸੁ॥
ਗੁਰਮੁਖਿ ਅੰਤਰਿ ਜਾਣਿਆ ਗੁਰਿ ਮੇਲੀ ਤਰੀਆਸੁ॥੧॥ ਭਾਈ ਰੇ ਭਵਜਲੁ ਬਿਖਮੁ ਡਰਾਂਉ॥
ਪੂਰਾ ਸਤਿਗੁਰੁ ਰਸਿ ਮਿਲੈ ਗੁਰੁ ਤਾਰੇ ਹਰਿ ਨਾਉ॥੧॥ਰਹਾਉ॥

*(ਸਿਰੀ ਮ:੧, ੬੩-੧੦)*

(ਹ) ਏਕਮ ਏਕੈ ਆਪੁ ਉਪਾਇਆ॥ ਦੁਬਿਧਾ ਦੂਜਾ ਤ੍ਰਿਬਿਧਿ ਮਾਇਆ॥
ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ॥੪॥

*(ਮਾਝ ਮ:੩, ੧੧੩-੭)*

(ਕ) ਸਤਿਗੁਰਿ ਮਿਲਿਐ ਸਚ ਸੰਜਮਿ ਸੂਚਾ॥
ਗੁਰ ਕੀ ਪਉੜੀ ਊਚੋ ਊਚਾ॥ ਕਰਮਿ ਮਿਲੈ ਜਮ ਕਾ ਭਉ ਮੂਚਾ॥੩॥

*(ਗਉੜੀ ਮ:੧, ੧੫੩-੧੭)*

(ਖ) ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ॥ ਦੁਰਮਤਿ ਗਤੁ ਭਈ ਕੀਰਤਿ ਠਾਇ॥
ਸਚ ਪਉੜੀ ਸਾਚਉ ਮੁਖਿ ਨਾਂਉ ॥ ਸਤਿਗੁਰੁ ਸੇਵਿ ਪਾਏ ਨਿਜ ਥਾਉ॥੧॥

*(ਆਸਾ ਮ:੧, ੩੫੧-੧੯)*

(ਗ) ਸਤਿਗੁਰੁ ਸੇਵੇ ਸੁ ਲਾਲਾ ਹੋਇ॥ ਊਤਮ ਜਾਤੀ ਊਤਮੁ ਸੋਇ॥
ਗੁਰ ਪਉੜੀ ਸਭ ਦੂ ਊਚਾ ਹੋਇ॥ਨਾਨਕ ਨਾਮਿ ਵਡਾਈ ਹੋਇ॥੪॥

*(ਆਸਾ ਮ:੩, ੩੬੩-੫)*

(ਘ) ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥
ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ॥੨॥

*(ਸੋਰਠਿ ਮ:੫,੬੨੨-੧)*

(ਙ) ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ॥ ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ॥

*(ਸੂਹੀ ਮ:੧, ਛੰਤ, ੭੬੬-੬)*

(ਚ) ਰਯਤਿ ਰਾਜੇ ਕਹਾ ਸਬਾਏ ਦੁਹੁ ਅੰਤਰਿ ਸੋ ਜਾਸੀ॥
ਕਹਤ ਨਾਨਕੁ ਗੁਰ ਸਚੇ ਕੀ ਪਉੜੀ ਰਹਸੀ ਅਲਖੁ ਨਿਵਾਸੀ॥੭॥

*(ਮਾਰੂ ਮ:੧, ੧੦੧੬-੨)*

(ਛ) ਗੁਰਮੁਖਿ ਸਮਝੈ ਰੋਗੁ ਨ ਹੋਈ॥ ਇਹ ਗੁਰ ਕੀ ਪਉੜੀ ਜਾਣੈ ਜਨੁ ਕੋਈ॥
ਜੁਗਹ ਜੁਗੰਤਰਿ ਮੁਕਤਿ ਪਰਾਇਣ ਸੋ ਮੁਕਤਿ ਭਇਆ ਪਤਿ ਪਾਇਦਾ॥੧੩॥

*(ਮਾਰੂ ਮ:੧, ਸੋਲਹੇ, ੧੦੩੮-੬)*

(ਜ) ਸਚੋ ਸਚਾ ਸਚੁ ਸਾਲਾਹੀ॥ ਏਕੋ ਵੇਖਾ ਦੂਜਾ ਨਾਹੀ॥
ਗੁਰਮਤਿ ਊਚੋ ਊਚੀ ਪਉੜੀ ਗਿਆਨਿ ਰਤਨਿ ਹਉਮੈ ਮਾਰੀ ਹੇ॥੪॥

*(ਮਾਰੂ ਮ:੩, ਸੋਲਹੇ, ੧੦੫੦-੯)*

(ਝ) ਗੁਰਮੁਖਿ ਹੋਵੈ ਸੁ ਸੋਝੀ ਪਾਏ॥ਹਉਮੈ ਮਾਇਆ ਭਰਮੁ ਗਵਾਏ॥
ਗੁਰ ਕੀ ਪਉੜੀ ਊਤਮ ਊਚੀ ਦਰਿ ਸਚੈ ਹਰਿ ਗੁਣ ਗਾਇਦਾ॥੭॥

*(ਮਾਰੂ ਮ:੩, ਸੋਲਹੇ, ੧੦੫੯-੧)*

(ਞ) ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ॥
ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ॥੨॥

*(ਮਲਾਰ ਵਾਰ, ਮ:੧, ੧੨੭੯-੪)*

(ਟ) ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ॥ ਨਾਨਕ ਲਗੀ ਤਤੁ ਲੈ ਤੂੰ ਸਚਾ ਮਨਿ ਸਚੁ॥੧॥

*(ਮਲਾਰ ਵਾਰ ਮ:੩, ੧੨੭੯-੩)*

(ਠ) ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ॥
ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ॥

ਮੁਖਿ ਸੰਜਮ ਹਛਾ ਨ ਹੋਵਈ ਕਰਿ ਭੇਖ ਭਵੈ ਸਭ ਕੋਈ॥
ਗੁਰ ਕੀ ਪਉੜੀ ਜਾਇ ਚੜੈ ਕਰਮਿ ਪਰਾਪਤਿ ਹੋਈ॥
ਅੰਤਰਿ ਆਇ ਵਸੈ ਗੁਰ ਸਬਦੁ ਵੀਚਾਰੈ ਕੋਇ॥
ਨਾਨਕ ਸਬਦਿ ਮਰੈ ਮਨੁ ਮਾਨੀਐ ਸਾਚੇ ਸਾਚੀ ਸੋਇ॥੩੩॥

*(ਸਲੋਕ ਮ:੩, ੧੪੧੬-੧੭)*

(ਡ) ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ॥
ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ ਰਾਮ॥
ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲੰਘਾਵਏ॥

*(ਤੁਖਾਰੀ ਮ:੧, ਛੰਤ, ੧੧੧੩-੧੦)*

## ਪਇਐ ਕਿਰਤ ਕਮਾਵਨਾ (੧੫੮੫)

ਪੂਰਬਲੇ ਕਰਮਾਂ ਦੇ ਅਨੁਸਾਰ ਲਿਖੇ ਹੋਏ ਦੇ ਅਨਕੂਲ ਕਿਰਤ ਕਮਾਉਣੀ ਪੈਣ ਕਰਕੇ, ਲਿਖਣੇ ਕਰਕੇ

(ੳ) ਹਉਮੈ ਮੈਲਾ ਜਗੁ ਫਿਰੈ ਮਰਿ ਜੰਮੈ ਵਾਰੋ ਵਾਰ॥
ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ॥੧੯॥

*(ਸੂਹੀ ਮ:੩, ੭੫੬-੭)*

(ਅ) ਜਿਨੀ ਅੰਮ੍ਰਿਤੁ ਭਰਮਿ ਲੁਟਾਇਆ ਬਿਖੁ ਸਿਉ ਰਚਹਿ ਰਚੰਨਿ॥
ਦੁਸਟਾ ਸੇਤੀ ਪਿਰਹੜੀ ਜਨ ਸਿਉ ਵਾਦੁ ਕਰੰਨਿ॥
ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨਿ॥
ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨਿ॥੧॥

*(ਬਿਲਾਵਲ ਵਾਰ, ਮ:੩, ੮੫੪-੮)*

(ੲ) ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮਿ ਭੁਲਾਇ॥
ਪਇਐ ਕਿਰਤਿ ਕਮਾਵਣਾ ਕਹਣਾ ਕਛੂ ਨ ਜਾਇ॥
ਨਾਨਕ ਜੋ ਤਿਸੁ ਭਾਵਹਿ ਸੇ ਭਲੇ ਜਿਨ ਕੀ ਪਤਿ ਪਾਵਹਿ ਥਾਇ॥੧॥

*(ਵਡਹੰਸ ਵਾਰ ਮ:੩, ੫੮੭-੩)*

(ਸ) ਬੰਧਨ ਬੰਧਿ ਭਵਾਏ ਸੋਇ॥ਪਇਐ ਕਿਰਤਿ ਨਚੈ ਸਭੁ ਕੋਇ॥

*(ਆਸਾ ਵਾਰ ਮ:੧, ੪੬੫-੧੩)*

(ਹ) ਜੈਸਾ ਭਾਵੈ ਤੈਸਾ ਕੋਈ ਹੋਇ॥ ਪਇਆ ਕਿਰਤੁ ਨ ਮੇਟੈ ਕੋਇ॥
ਨਾਨਕ ਜਾਨੈ ਸਚਾ ਸੋਇ॥੭

*(ਗਉੜੀ ਮ:੫, ਸੁਖਮਨੀ, ੨੮੦-੧੬)*

(ਕ) ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ॥
ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ॥
ਬਿਨੁ ਹਰਿ ਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ॥੭॥

*(ਸਿਰੀ ਮ:੧, ੫੮-੧੫)*

(ਖ) ਹੁਕਮੇ ਕਰਮ ਕਮਾਵਣੇ ਪਈਐ ਕਿਰਤਿ ਫਿਰਾਉ॥
ਹੁਕਮੇ ਦਰਸਨੁ ਦੇਖਣਾ ਜਹ ਭੇਜਹਿ ਤਹ ਜਾਉ॥
ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ॥੫॥

*(ਸਿਰੀ ਮ:੩, ੬੬-੯)*

(ਗ) ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ॥
ਮਨਮੁਖੁ ਰਲਾਇਆ ਨਾ ਰਲੈ ਪਇਐ ਕਿਰਤਿ ਫਿਰਾਇ॥

*(ਸਿਰੀ ਵਾਰ ਮ:੩, ੮੭-੧੧)*

(ਘ) ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ॥
ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ॥
ਨਾਨਕ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰੁ॥੨॥

*(ਸੂਹੀ ਵਾਰ ਮ:੧, ੭੯੧-੫)*

## ਪਸਚਾਤਾਪ ਕਰਨਾ (੧੫੯੬)

ਕੀਤੇ ਹੋਏ ਮੰਦੇ ਕਰਮਾਂ ਤੇ ਨਜ਼ਰਸਾਨੀ ਕਰਕੇ ਪਛਤਾਉਣਾ, ਕੀਤੀਆਂ ਗ਼ਲਤੀਆਂ ਨੂੰ ਮੰਨਣ ਕਰਨਾ, ਅਗੋ ਵਾਸਤੇ ਉਨ੍ਹਾਂ ਗ਼ਲਤੀਆਂ ਨੂੰ ਦੁਬਾਰਾ ਨਾ ਕਰਨ ਦਾ ਪ੍ਰਣ ਕਰਨਾ, ਤੋਬ੍ਹਾ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਤਰਾਹਿ ਤਰਾਹਿ"।

(ੳ) ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ॥
ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ॥੨॥
ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ॥ ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ॥੩॥

*(ਤਿਲੰਗ ਮ:੧, ੭੨੫-੭)*

(ਅ) ਅਬ ਨ ਭਜਸਿ ਭਜਸਿ ਕਬ ਭਾਈ॥ ਆਵੈ ਅੰਤੁ ਨ ਭਜਿਆ ਜਾਈ॥
ਜੋ ਕਿਛੁ ਕਰਹਿ ਸੋਈ ਅਬ ਸਾਰੁ॥ ਫਿਰਿ ਪਛੁਤਾਹੁ ਨ ਪਾਵਹੁ ਪਾਰੁ॥੩॥

*(ਭੈਰਉ ਕਬੀਰ, ੧੧੫੯-੧੦)*

(ੲ) ਨਾਨਾ ਕਰਤ ਨ ਛੂਟੀਐ ਵਿਣੁ ਗੁਣ ਜਮ ਪੁਰਿ ਜਾਹਿ॥
ਨਾ ਤਿਸੁ ਏਹੁ ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ॥

*(ਰਾਮਕਲੀ ਮ:੧, ਓਅੰਕਾਰੁ, ੯੩੪-੧੯)*

(ਸ) ਫਿਰਿ ਫਿਰਿ ਫਾਹੀ ਫਾਸੈ ਕਊਆ॥ ਫਿਰਿ ਪਛੁਤਾਨਾ ਅਬ ਕਿਆ ਹੂਆ॥
ਫਾਥਾ ਚੋਗ ਚੁਗੈ ਨਹੀ ਬੂਝੈ॥ ਸਤਗੁਰੁ ਮਿਲੈ ਤ ਆਖੀ ਸੂਝੈ॥
ਜਿਉ ਮਛੁਲੀ ਫਾਥੀ ਜਮ ਜਾਲਿ॥ ਵਿਣੁ ਗੁਰ ਦਾਤੇ ਮੁਕਤਿ ਨ ਭਾਲਿ॥

*(ਰਾਮਕਲੀ ਮ:੧, ਓਅੰਕਾਰੁ, ੯੩੫-੭)*

(ਹ) ਗਰਬਿ ਗਹੇਲੀ ਮਹਲੁ ਨ ਪਾਵੈ॥ ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ॥
ਕਰਮਹੀਣਿ ਮਨਮੁਖਿ ਦੁਖੁ ਪਾਵੈ॥੩॥

*(ਸੂਹੀ ਮ:੫, ੭੩੭-੬)*

(ਕ) ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥

ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ॥੪੧॥

*(ਸਲੋਕ ਕਬੀਰ, ੧੩੬੬-੧੨)*

(ਖ) ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ॥
ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ॥੧॥ਰਹਾਉ॥

*(ਸ੍ਰੀ ਬੇਣੀ, ੯੩-੪)*

(ਗ) ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ॥
ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ॥
ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ॥
ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ॥੪॥

*(ਸ੍ਰੀ ਬੇਣੀ, ੯੩-੧੧)*

(ਘ) ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ॥
ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ॥੨॥

*(ਸੋਰਠਿ ਮ:੧, ੫੯੮-੬)*

(ਙ) ਕਾਹੇ ਪੂਤ ਝਗਰਤ ਹਉ ਸੰਗਿ ਬਾਪ॥
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥੧॥ਰਹਾਉ॥
ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪਿ॥
ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥੧॥

*(ਸਾਰਗ ਮ:੪, ੧੨੦੦-੧੧)*

(ਚ) ਅਬ ਮੈ ਕਉਨੁ ਉਪਾਉ ਕਰਉ॥
ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ।੧॥ਰਹਾਉ॥
ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ॥
ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ॥੧॥
ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ।
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ॥੨॥

*(ਧਨਾਸਰੀ ਮ:੯, ੬੮੫-੬)*

## ਪਸ਼ੂ ਵਿਰਤੀ (੧੫੮੭)

ਢੋਰਾਂ ਜੈਸੀ ਆਦਤ, ਹੈਵਾਨਾਂ ਜੈਸੀ ਰੁਚੀ, ਭਾਵ ਇਨਸਾਨ ਹੁੰਦਿਆਂ ਹੋਇਆ ਹੈਵਾਨਾਂ ਜੈਸੇ ਕਰਮ ਕਰਨੇ।

(ੳ) ਜਿਨ ਕੈ ਭੀਤਰਿ ਹੈ ਅੰਤਰਾ॥ ਜੈਸੇ ਪਸੁ ਤੈਸੇ ਓਇ ਨਰਾ॥੨॥

*(ਭੈਰਉ ਨਾਮਦੇਉ, ੧੧੬੩-੧੫)*

(ਅ) ਜੋ ਨ ਸੁਨਹਿ ਜਸੁ ਪਰਮਾਨੰਦਾ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ॥੩॥

*(ਗਉੜੀ ਮ:੫, ੧੮੮-੭)*

(ੲ) ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥
ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ॥
ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ॥
ਮਨਮੁਖ ਮੁਏ ਵਿਕਾਰ ਮਹਿ ਮਰਿ ਜੰਮਹਿ ਵਾਰੋ ਵਾਰ॥

*(ਸਲੋਕ ਨ:੩, ੧੪੧੮-੧੩)*

(ਸ) ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥
ਬਾਹਰਿ ਭੇਖ ਅੰਤਰਿ ਮਲੁ ਮਾਇਆ॥ ਛਪਸਿ ਨਾਹਿ ਕਛੁ ਕਰੈ ਛਪਾਇਆ॥
ਬਾਹਰਿ ਗਿਆਨ ਧਿਆਨ ਇਸਨਾਨ॥ ਅੰਤਰਿ ਬਿਆਪੈ ਲੋਭੁ ਸੁਆਨੁ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ॥ ਗਲਿ ਪਾਥਰ ਕੈਸੇ ਤਰੈ ਅਥਾਹ॥
ਜਾ ਕੈ ਅੰਤਰਿ ਬਸੈ ਪ੍ਰਭੁ ਆਪਿ॥ ਨਾਨਕ ਤੇ ਜਨ ਸਹਜਿ ਸਮਾਤਿ॥੫॥

*(ਗਉੜੀ ਸੁਖਮਨੀ ਮ:੫, ੨੬੭-੧੧)*

(ਹ) ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ॥
ਜਿਨ੍ਹਿ ਕੀਤੇ ਤਿਸੈ ਨ ਜਾਣਨ੍ਹੀ ਬਿਨੁ ਨਾਵੈ ਸਭਿ ਚੋਰ॥੬॥

*(ਆਸਾ ਮ:੩, ੪੨੭-੬)*

(ਕ) ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ॥
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ॥੧॥

*(ਸੋਰਠਿ ਮ:੯, ੬੩੩-੧੨)*

(ਖ) ਮਾਇਆ ਮੋਹ ਭੂਲੋ ਅਵਰੈ ਹੀਤ॥
ਹਰਿਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ॥੧॥ਰਹਾਉ॥
ਚੰਦਨ ਲੇਪ ਹੋਤ ਦੇਹ ਕਉ ਸੁਖੁ ਗਰਧਭ ਭਸਮ ਸੰਗੀਤਿ॥
ਅੰਮ੍ਰਿਤ ਸੰਗਿ ਨਾਹਿ ਰੁਚ ਆਵਤ ਬਿਖੈ ਠਗਉਰੀ ਪ੍ਰੀਤਿ॥੨॥

*(ਧਨਾਸਰੀ ਮ:੫, ੬੭੩-੨)*

(ਗ) ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ॥
ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥੨॥

*(ਧਨਾਸਰੀ ਕਬੀਰ, ੬੯੨-੩)*

(ਘ) ਨਰੂ ਮਰੈ ਨਰੁ ਕਾਮਿ ਨ ਆਵੈ॥ ਪਸੂ ਮਰੈ ਦਸ ਕਾਜ ਸਵਾਰੈ॥੧॥
ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ॥ ਮੈ ਕਿਆ ਜਾਨਉ ਬਾਬਾ ਰੇ॥੧॥ਰਹਾਉ॥

*(ਗੋਂਡ ਕਬੀਰ, ੮੭੦-੫)*

(ਙ) ਵਡਿਆਈ ਸਚੇ ਨਾਮ ਕੀ ਹਉ ਜੀਵਾ ਸੁਣਿ ਸੁਣੇ॥
ਪਸੂ ਪਰੇਤ ਅਗਿਆਨ ਉਧਾਰੇ ਇਕ ਖਣੇ॥

*(ਰਾਮਕਲੀ ਵਾਰ ਮ:੫, ੯੬੩-੮)*

(ਚ) ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ॥

ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ॥
ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ॥੨॥

*(ਸਿਰੀ ਮ:੫, ੪੩-੩)*

(ਛ) ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥
ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ॥੧॥

*(ਗਉੜੀ ਬਾਵਨ ਅਖਰੀ ਮ:੫, ੨੫੧-੮)*

(ਜ) ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ॥
ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ॥੧॥

*(ਗਉੜੀ ਬਾਵਨ ਅਖਰੀ ੨੫੧-੧੫)*

(ਝ) ਕਰਿ ਕਿਰਪਾ ਅੰਤਰਿ ਉਰ ਧਾਰੈ॥ ਪਸੁ ਪ੍ਰੇਤ ਮੁਘਦ ਪਾਥਰ ਕਉ ਤਾਰੈ॥

*(ਗਉੜੀ ਸੁਖਮਨੀ ਮ:੫, ੨੭੪-੧੭)*

(ਞ) ਸੁਰਿ ਨਰ ਦਾਧੇ ਲਾਗੀ ਆਗਿ॥ ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ॥੨॥

*(ਗਉੜੀ ਕਬੀਰ, ੩੨੮-੮)*

(ਟ) ਨੈਨ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ॥
ਕਾਲ ਫਾਸ ਨ ਮੁਗਧੁ ਚੇਤੈ ਕਨਿਕ ਕਾਮਿਨਿ ਲਾਗਿ॥੨॥

*(ਆਸਾ ਕਬੀਰ, ੪੮੨-੧੭)*

(ਠ) ਸਭੁ ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ॥
ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ॥
ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ॥੩॥

*ਗਉੜੀ ਬੈਰਾਗਣਿ ਮ:੪, ੧੬੭-੧੭)*

(ਡ) ਕਰਿ ਕਿਰਪਾ ਰਾਖਹੁ ਰਖਵਾਲੇ॥ ਬਿਨੁ ਬੂਝੇ ਪਸੂ ਭਏ ਬੇਤਾਲੇ॥੬॥

*(ਗਉੜੀ ਮ:੧, ੨੨੪-੮)*

(ਢ) ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ॥੩॥

*(ਗੂਜਰੀ ਮ:੧, ੪੮੯-੬)*

(ਣ) ਰਤਨੁ ਤਿਆਗਿ ਸੰਗ੍ਰਹਨ ਕਉਡੀ ਪਸੂ ਨੀਚੁ ਇਆਨਾ॥

*(ਬਿਹਾਗੜਾ ਮ:੫, ਛੰਤ, ੫੪੭-੧੭)*

(ਤ) ਸੂਕਰ ਸੁਆਨ ਗਰਧਭ ਮੰਜਾਰਾ॥ ਪਸੂ ਮਲੇਛ ਨੀਚ ਚੰਡਾਲਾ॥
ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ॥ ਬੰਧਨਿ ਬਾਧਿਆ ਆਈਐ ਜਾਈਐ॥੫॥

*(ਬਿਲਾਵਲੁ ਮ:੧, ੮੩੨-੭)*

(ਥ) ਚਿਰੰਕਾਲ ਪਾਈ ਦ੍ਰੁਲਭ ਦੇਹ॥ ਨਾਮ ਬਿਹੂਣੀ ਹੋਈ ਖੇਹ॥
ਪਸੂ ਪਰੇਤ ਮੁਗਧ ਤੇ ਬੁਰੀ ॥ ਤਿਸਹਿ ਨ ਬੂਝੈ ਜਿਨਿ ਏਹ ਸਿਰੀ॥੩॥

*(ਰਾਮਕਲੀ ਮ:੫, ੮੯੦-੧)*

(ਦ) ਅਠ ਦਸ ਬੇਦ ਸੁਨੇ ਕਹ ਡੋਰਾ॥ ਕੋਟਿ ਪ੍ਰਗਾਸ ਨ ਦਿਸੈ ਅੰਧੇਰਾ॥
ਪਸੂ ਪਰੀਤਿ ਘਾਸ ਸੰਗਿ ਰਚੈ॥ ਜਿਸੁ ਨਹੀ ਬੁਝਾਵੈ ਸੋ ਕਿਤੁ ਬਿਧਿ ਬੁਝੈ॥੨॥

*(ਰਾਮਕਲੀ ਮ:੫, ੮੯੨-੭)*

(ਧ) ਮੁੰਦ੍ਰਾ ਫਟਕ ਬਨਾਈ ਕਾਨਿ॥ ਮੁਕਤਿ ਨਹੀ ਬਿਦਿਆ ਬਿਗਿਆਨਿ॥
ਜਿਹਵਾ ਇੰਦ੍ਰੀ ਸਾਦਿ ਲੋਭਾਨਾ॥ ਪਸੂ ਭਏ ਨਹੀ ਮਿਟੈ ਨੀਸਾਨਾ॥੬॥

*(ਰਾਮਕਲੀ ਮ:੧, ੯੦੩-੧੪)*

(ਨ) ਜਗਤੁ ਪਸੂ ਅਹੰ ਕਾਲੁ ਕਸਾਈ॥ ਕਰਿ ਕਰਤੈ ਕਰਣੀ ਕਰਿ ਪਾਈ॥

*(ਰਾਮਕਲੀ ਮ:੧, ਓਅੰਕਾਰੁ, ੯੩੨-੩)*

(ਪ) ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ॥
ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ॥
ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ॥੩॥

*(ਮਾਰੂ ਮ:੧, ੧੦੦੯-੨)*

(ਫ) ਸੂਰਜੁ ਤਪੈ ਅਗਨਿ ਬਿਖੁ ਝਾਲਾ॥ ਅਪਤੁ ਪਸੂ ਮਨਮੁਖੁ ਬੇਤਾਲਾ॥
ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬੁਰਿਆਰਾ ਹੇ॥੭॥

*(ਮਾਰੂ ਮ:੧, ੧੦੨੯-੭)*

(ਬ) ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ॥
ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ॥੨॥

*(ਭੈਰਉ ਮ:੧, ੧੧੨੬-੭)*

(ਭ) ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ॥
ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ॥੨॥

*(ਭੈਰਉ ਮ:੫, ੧੧੩੮-੧੮)*

(ਮ) ਮਨਮੁਖਿ ਅੰਧੁਲੇ ਗੁਰਮਤਿ ਨ ਭਾਈ॥ ਪਸੂ ਭਏ ਅਭਿਮਾਨੁ ਨ ਜਾਈ॥੨॥

*(ਬਸੰਤ ਮ:੧, ੧੧੯੦-੪)*

(ਯ) ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ॥
ਇਹੁ ਬਾਬੀਂਹਾ ਪਸੂ ਹੈ ਇਸ ਨੋ ਬੂਝਣੁ ਨਾਹਿ॥
ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ॥
ਨਾਨਕ ਗੁਰਮੁਖਿ ਜਿਨ੍ ਪੀਆ ਤਿਨ੍ ਬਹੁੜਿ ਨ ਲਾਗੀ ਆਇ॥੧॥

*(ਮਲਾਰ ਵਾਰ ਮ:੩, ੧੨੮੩-੨)*

(ਰ) ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ॥
ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ॥

*(ਮਲਾਰ ਵਾਰ ਮ:੧, ੧੨੮੪-੧੧)*

(ਲ) ਬਿਨੁ ਬੂਝੇ ਪਸੂ ਕੀ ਨਿਆਈ ਭ੍ਰਮਿ ਮੋਹਿ ਬਿਆਪਿਓ ਮਾਇਆ॥

ਸਾਧਸੰਗਿ ਜਮ ਜੇਵਰੀ ਕਾਟੀ ਨਾਨਕ ਸਹਜਿ ਸਮਾਇਆ॥੨॥

*(ਕਾਨੜਾ ਮ:੫, ੧੩੦੦-੩)*

(ਵ) ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥
ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥੨॥

*(ਪ੍ਰਭਾਤੀ ਮ:੧, ੧੩੨੮-੧)*

(ੜ) ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ॥
ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ॥੩॥

*(ਸੂਹੀ ਮ:੧, ੭੫੧-੬)*

(ੳੳ) ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ॥
ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ॥੧॥

*(ਬਿਲਾਵਲੁ ਮ:੫, ੮੦੯-੧੨)*

(ੳਅ) ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ॥
ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ॥੫॥

*(ਮਾਰੂ ਮ:੧, ੧੦੧੩-੬)*

(ੳੲ) ਦਾਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ॥
ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ॥੧॥ਰਹਾਉ॥

*(ਮਾਰੂ ਕਬੀਰ, ੧੧੦੫-੧੪)*

(ੳਸ) ਪਸੂਆ ਕਰਮ ਕਰੈ ਨਹੀ ਬੂਝੈ ਕੂੜੁ ਕਮਾਵੈ ਕੂੜੋ ਹੋਇ॥
ਸਤਿਗੁਰੁ ਮਿਲੈ ਤ ਉਲਟੀ ਹੋਵੈ ਖੋਜਿ ਲਹੈ ਜਨੁ ਕੋਇ॥੨॥

*(ਭੈਰਉ ਮ:੩, ੧੧੩੨-੧੭)*

## ਪੱਖ ਪਾਲਣਾ (੧੫੮੮)

ਜਿਸ ਦਾ ਅੰਗ ਵਾਹਿਗੁਰੂ ਪੂਰਦਾ ਹੈ, ਜਿਸ ਦੀ ਸਹਾਇਤਾ ਸਤਿਗੁਰੂ ਜੀ ਕਰਦੇ ਹਨ।

(ੳ) ਊਤਮ ਕਥਾ ਸੁਣੀਜੈ ਸ੍ਰਵਣੀ ਮਇਆ ਕਰਹੁ ਭਗਵਾਨ॥
ਆਵਤ ਜਾਤ ਦੋਊ ਪਖ ਪੂਰਨ ਪਾਈਐ ਸੁਖ ਬਿਸ੍ਰਾਮ॥੧॥

*(ਸਾਰਗ ਮ:੫, ੧੨੨੦-੧੮)*

(ਅ) ਜਿਸ ਕਾ ਅੰਗੁ ਕਰੇ ਮੇਰਾ ਪਿਆਰਾ॥ ਸੋ ਮੁਕਤਾ ਸਾਗਰ ਸੰਸਾਰਾ॥
ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ॥੩॥

*(ਮਾਝ ਮ:੫, ੧੦੧-੧੪)*

## ਪਹਿਨਾਮੀ (੧੫੮੯)

ਠਗੀ ਮਾਰਨੀ, ਧੋਖਾ ਕਰਨਾ, ਬਦਨਾਮੀ ਕਰਨੀ, ਗੁਮ-ਨਾਮੀ ਦੀ ਹਾਲਤ ਵਿਚ ਜੀਵਨ ਬਤੀਤ ਕਰਨਾ, ਮੰਦ ਖਿਆਲੀਏ।

(ੳ) ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥

ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ॥

*(ਆਸਾ ਵਾਰ ਮ:੧, ੪੭੧-੫)*

(ਅ) ਹਰਿ ਜੀਉ ਸੇਵੀਐ ਅੰਤਰਜਾਮੀ॥ ਘਟ ਘਟ ਅੰਤਰਿ ਜਿਸ ਕੀ ਜੋਤਿ ਸਮਾਨੀ॥
ਤਿਸੁ ਨਾਲਿ ਕਿਆ ਚਲੈ ਪਹਨਾਮੀ॥੪॥

*(ਬਿਲਾਵਲੁ ਮ:੩, ੮੩੨-੧੯)*

(ੲ) ਸਾਧ ਜਨਾ ਕੈ ਸੰਗਿ ਬਸਤ ਸੁਖ ਸਹਜ ਬਿਸ੍ਰਾਮ॥
ਸਾਈ ਘੜੀ ਸੁਲਖਣੀ ਸਿਮਰਤ ਹਰਿ ਨਾਮ॥੧॥ਰਹਾਉ॥
ਪ੍ਰਗਟ ਭਏ ਸੰਸਾਰ ਮਹਿ ਫਿਰਤੇ ਪਹਨਾਮ॥
ਨਾਨਕ ਤਿਸੁ ਸਰਣਾਗਤੀ ਘਟ ਘਟ ਸਭ ਜਾਨ॥੨॥

*(ਬਿਲਾਵਲੁ ਮ:੫, ੮੧੯-੭)*

## ਪਤਵੰਤਾ ਕੌਣ ਹੈ (੧੫੯੦)

ਹੋਰ ਜਾਣਕਾਰੀ ਵਾਸਤੇ ਦੇਖੋ, "ਇਜ਼ਤ"।

(ੳ) ਜਬ ਹਮ ਏਕੋ ਏਕੁ ਕਰਿ ਜਾਨਿਆ॥ ਤਬ ਲੋਗਹ ਕਾਹੇ ਦੁਖੁ ਮਾਨਿਆ॥੧॥
ਹਮ ਅਪਤਹ ਅਪੁਨੀ ਪਤਿ ਖੋਈ॥ ਹਮਰੈ ਖੋਜਿ ਪਰਹੁ ਮਤਿ ਕੋਈ॥੧॥ਰਹਾਉ॥
ਹਮ ਮੰਦੇ ਮੰਦੇ ਮਨ ਮਾਹੀ॥ ਸਾਝ ਪਾਤਿ ਕਾਹੂ ਸਿਉ ਨਾਹੀ॥੨॥
ਪਤਿ ਅਪਤਿ ਤਾ ਕੀ ਨਹੀ ਲਾਜ॥ ਤਬ ਜਾਨਹੁਗੇ ਜਬ ਉਘਰੈਗੋ ਪਾਜ॥੩॥
ਕਹੁ ਕਬੀਰ ਪਤਿ ਹਰਿ ਪਰਵਾਨੁ॥ ਸਰਬ ਤਿਆਗਿ ਭਜੁ ਕੇਵਲ ਰਾਮੁ॥੪॥

*(ਗਉੜੀ ਕਬੀਰ, ੩੨੪-੧)*

(ਅ) ਐਸੀ ਸੰਚਿ ਜੁ ਬਿਨਸਤ ਨਾਹੀ॥ ਪਤਿ ਸੇਤੀ ਅਪੁਨੈ ਘਰਿ ਜਾਹੀ॥
ਸਾਧਸੰਗਿ ਕਲਿ ਕੀਰਤਨੁ ਗਾਇਆ॥ ਨਾਨਕ ਤੇ ਤੇ ਬਹੁਰਿ ਨ ਆਇਆ॥੧੫॥

*(ਗਉੜੀ ਬਾਵਨ ਅਖਰੀ ਮ:੫, ੨੫੩-੬)*

(ੲ) ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ॥
ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ॥੫॥

*(ਸਿਰੀ ਮ:੪, ੭੬-੯)*

(ਸ) ਬਸਤੂ ਬਿਭੂਖਨ ਸੁਖ ਬਹੁਤ ਬਿਸੇਖੈ॥ ਓਇ ਭੀ ਜਾਨਉ ਕਿਤੈ ਨ ਲੇਖੈ॥
ਪਤਿ ਸੋਭਾ ਅਰੁ ਮਾਨੁ ਮਹਤੁ॥ ਆਗਿਆਕਾਰੀ ਸਗਲ ਜਗਤੁ॥
ਗ੍ਰਿਹੁ ਐਸਾ ਹੈ ਸੁੰਦਰ ਲਾਲ ॥ ਪ੍ਰਭ ਭਾਵਾ ਤਾ ਸਦਾ ਨਿਹਾਲ॥੨॥

*(ਆਸਾ ਮ:੫, ੩੭੩-੧੩)*

(ਹ) ਪਤਿ ਸੇਤੀ ਘਰਿ ਜਾਹੁ ਨਾਮੁ ਵਖਾਣੀਐ॥ ਹੁਕਮੀ ਸਾਹ ਗਿਰਾਹ ਦੇਂਦਾ ਜਾਣੀਐ॥੨੩॥

*(ਮਲਾਰ ਵਾਰ ਮ:੧, ੧੨੮੮-੧੯)*

(ਕ) ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ॥
ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ॥

*(ਬਸੰਤੁ ਮ:੧, ੧੧੬੮-੭)*

(ਖ) ਪਤਿ ਖੋਈ ਬਿਖੁ ਅੰਚਲਿ ਪਾਇ॥ ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ॥
ਜੋ ਕਿਛੁ ਕੀਨ੍ਹਸਿ ਪ੍ਰਭੁ ਰਜਾਇ॥ ਭੈ ਮਾਨੈ ਨਿਰਭਉ ਮੇਰੀ ਮਾਇ॥੪॥

*(ਬਸੰਤੁ ਮ:੧, ੧੧੮੭-੧੧)*

(ਗ) ਵਖਰੁ ਨਾਮੁ ਦੇਖਣ ਕੋਈ ਜਾਇ॥ ਨਾ ਕੋ ਚਾਖੈ ਨਾ ਕੋ ਖਾਇ॥
ਲੋਕਿ ਪਤੀਣੈ ਨਾ ਪਤਿ ਹੋਇ ॥ ਤਾ ਪਤਿ ਰਹੈ ਰਾਖੈ ਜਾ ਸੋਇ॥੨॥

*(ਧਨਾਸਰੀ ਮ:੧, ੬੬੧-੬)*

(ਘ) ਕਿਆ ਹਉ ਆਖਾ ਜਾਂ ਕਛੂ ਨਾਹਿ॥ ਜਾਤਿ ਪਤਿ ਸਭ ਤੇਰੈ ਨਾਇ॥੩॥

*(ਬਸੰਤੁ ਮ:੧, ੧੧੮੯-੧੬)*

(ਙ) ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ॥ ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ॥
ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ॥੨॥

*(ਸਿਰੀ ਮ:੧, ੧੭-੫)*

(ਚ) ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ॥
ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ॥
ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ॥੧॥
ਹਰਿ ਕੇ ਨਾਮ ਬਿਨਾ ਜਗੁ ਧੰਧਾ॥ ਜੇ ਬਹੁਤਾ ਸਮਝਾਈਐ ਭੋਲਾ ਭੀ ਸੋ ਅੰਧੋ ਅੰਧਾ॥੧॥ਰਹਾਉ॥
ਲਖ ਖਟੀਅਹਿ ਲਖ ਸੰਜੀਅਹਿ ਖਾਜਹਿ ਲਖ ਆਵਹਿ ਲਖ ਜਾਹਿ॥
ਜਾਂ ਪਤਿ ਲੇਖੈ ਨਾ ਪਵੈ ਤਾਂ ਜੀਅ ਕਿਥੈ ਫਿਰਿ ਪਾਹਿ॥੨॥
ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ॥
ਜਾਂ ਪਤਿ ਲੇਖੈ ਨਾ ਪਵੈ ਤਾਂ ਸਭੇ ਕੁਪਰਵਾਣ॥੩॥
ਸਚ ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ॥
ਅਹਿਨਿਸਿ ਹਿਰਦੈ ਜੇ ਵਸੈ ਨਾਨਕ ਨਦਰੀ ਪਾਰੁ॥੪॥

*(ਆਸਾ ਮ:੧, ੩੫੮-੧)*

(ਛ) ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟੁ ਜਾਇ॥

*(ਜਪੁ, ੩-੮)*

(ਜ) ਬਾਬਾ ਬੋਲੀਐ ਪਤਿ ਹੋਇ॥
ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ॥੧॥ਰਹਾਉ॥
... ... ...
ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥
ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥
ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ॥੩॥
ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ॥
ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ॥

ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ॥੪॥

*(ਸਿਰੀ ਮ:੧, ੧੫-੧੧)*

(ਝ) ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ॥
ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ॥
ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ॥੪॥

*(ਸਿਰੀ ਮ:੧, ੧੮-੨)*

(ਞ) ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥
ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ॥੩॥

*(ਸਿਰੀ ਮ:੧, ੧੯-੧੮)*

## ਪਤਿਤ ਪਾਵਨ (੧੫੯੧)

ਡਿਗਿਆਂ ਹੋਇਆਂ ਨੂੰ ਅਸਲੀ ਥਾਵੇਂ ਲਿਆਉਣ ਵਾਲਾ, ਧਰਮ ਤੋਂ ਪਰ੍ਹੇ ਹਟਿਆਂ ਨੂੰ ਧਰਮ ਵਿਚ ਲਿਆਉਣ ਵਾਲਾ, ਪਾਪੀਆਂ ਨੂੰ ਪਵਿੱਤਰ ਕਰਨ ਵਾਲਾ, ਸਮਾਜ ਤੋਂ ਡਿਗਿਆਂ ਨੂੰ ਮੁੜ ਸਮਾਜ ਵਿਚ ਪ੍ਰਵੇਸ਼ ਕਰਾਉਣ ਵਾਲਾ। ਇਹ ਸਤਿਗੁਰੂ ਜੀ ਦਾ ਬਿਰਦੁ ਹੈ ਜੋ ਪਾਪੀਆਂ ਨੂੰ ਪਾਵਨ ਬਣਾਕੇ ਵਾਹਿਗੁਰੂ ਨਾਲ ਜੋੜ ਦਿੰਦਾ ਹੈ।

(ੳ) ਹਰਿ ਹਰਿ ਕਰਤਾ ਦੂਖ ਬਿਨਾਸਨੁ ਪਤਿਤ ਪਾਵਨੁ ਹਰਿ ਨਾਮੁ ਜੀਉ॥
ਹਰਿ ਸੇਵਾ ਭਾਈ ਪਰਮ ਗਤਿ ਪਾਈ ਹਰਿ ਊਤਮੁ ਹਰਿ ਹਰਿ ਕਾਮੁ ਜੀਉ॥

*(ਆਸਾ ਮ:੪, ਛੰਤ, ੪੪੪-੧੦)*

(ਅ) ਨਾਨਕੁ ਪਇਅੰਪੈ ਚਰਣ ਜੰਪੈ ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ॥੨॥

*(ਆਸਾ ਮ:੫, ਛੰਤੁ, ੪੫੬-੧੪)*

(ੲ) ਨਾਰਾਇਣ ਪ੍ਰਾਣ ਅਧਾਰਾ॥ ਹਮ ਸੰਤ ਜਨਾਂ ਰੇਨਾਰਾ॥
ਪਤਿਤ ਪੁਨੀਤ ਕਰਿ ਲੀਨੇ॥ ਕਰਿ ਕਿਰਪਾ ਹਰਿ ਜਸੁ ਦੀਨੇ॥੨॥

*(ਸੋਰਠਿ ਮ:੫, ੬੨੩-੧੬)*

(ਸ) ਕਰਤਬ ਸਭਿ ਸਵਾਰੇ॥ ਪ੍ਰਭਿ ਅਪੁਨਾ ਬਿਰਦੁ ਸਮਾਰੇ॥
ਪਤਿਤ ਪਾਵਨ ਪ੍ਰਭ ਨਾਮਾ॥ ਜਨ ਨਾਨਕ ਸਦ ਕੁਰਬਾਨਾ॥੨॥

*(ਸੋਰਠਿ ਮ:੫, ੬੨੨-੨)*

(ਹ) ਹਰਿ ਕੈ ਮਾਰਗਿ ਪਤਿਤ ਪੁਨੀਤ॥ ਪੂਰੀ ਸੋਭਾ ਪੂਰਾ ਲੋਕੀਕ॥੩॥

*(ਗਉੜੀ ਮ:੫, ੧੮੮-੧੮)*

(ਕ) ਪਤਿਤ ਪਾਵਨ ਪ੍ਰਭ ਨਾਮ ਤੁਮਾਰੇ॥ ਰਾਖਿ ਲੇਹੁ ਮੋਹਿ ਨਿਰਗੁਨੀਆਰੇ॥੧॥ਰਹਾਉ॥

*(ਸੂਹੀ ਮ:੫, ੭੪੧-੧)*

(ਖ) ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥
ਪਤਿਤ ਪਵਿਤ ਭਏ ਰਾਮੁ ਕਹਤ ਹੀ॥੧॥ਰਹਾਉ॥

*(ਟੋਡੀ ਨਾਮਦੇਉ, ੭੧੮-੧੩)*

(ਗ) ਸੂਖ ਸਹਜ ਆਨੰਦ ਘਨੇਰੇ ਪਤਿਤ ਪਾਵਨ ਸਾਧੂ ਧੂਰਾ॥

ਹਰਿ ਮਿਲੇ ਨਰਾਇਣ ਨਾਨਕਾ ਮਾਨੋਰਥੋੁ ਪੂਰਾ॥੪॥

*(ਆਸਾ, ਮ:੫, ਛੰਤ ੪੫੪-੧੧)*

(ਘ) ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ॥
ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ॥੧॥
ਠਾਕੁਰ ਐਸੋ ਨਾਮੁ ਤੁਮ੍ਾਰੋ॥ ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਰਾਰੋ॥੧॥ਰਹਾਉ॥
ਸਾਧਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ॥
ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ॥੨॥

*(ਗੂਜਰੀ ਮ:੫, ੪੯੮-੫)*

(ਙ) ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਣੀ ਮਨੁ ਲਾਗ॥
ਅਠਸਠਿ ਤੀਰਥ ਨਾਮੁ ਪ੍ਰਭ ਜਿਸੁ ਨਾਨਕ ਮਸਤਕਿ ਭਾਗ॥੨॥

*(ਗੂਜਰੀ ਵਾਰ ਮ:੫, ੫੧੮-੧੭)*

(ਚ) ਤੁਝ ਬਿਨੁ ਕੋ ਨਾਹੀ ਪ੍ਰਭ ਰਾਖਨਹਾਰਾ ਰਾਮ॥ ਪਤਿਤ ਉਧਾਰਣ ਹਰਿ ਬਿਰਦੁ ਤੁਮਾਰਾ ਰਾਮ॥
ਪਤਿਤ ਉਧਾਰਨ ਸਰਨਿ ਸੁਆਮੀ ਕ੍ਰਿਪਾ ਨਿਧਿ ਦਇਆਲਾ॥
ਅੰਧ ਕੂਪ ਤੇ ਉਧਰੁ ਕਰਤੇ ਸਗਲ ਘਟ ਪ੍ਰਤਿਪਾਲਾ॥
ਸਰਨਿ ਤੇਰੀ ਕਟਿ ਮਹਾ ਬੇੜੀ ਇਕੁ ਨਾਮੁ ਦੇਹਿ ਅਧਾਰਾ॥
ਬਿਨਵੰਤ ਨਾਨਕ ਕਰ ਦੇਇ ਰਾਖਹੁ ਗੋਬਿੰਦ ਦੀਨ ਦਇਆਰਾ॥੪॥

*(ਬਿਹਾਗੜਾ ਮ:੫, ਛੰਤ, ੫੪੬-੧੭)*

(ਛ) ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ ਤਿਨਾ ਸਾਧ ਜਨਾ ਪਗ ਚਕਟੀ॥
ਨਾਨਕ ਪਤਿਤ ਪਵਿਤ ਮਿਲਿ ਸੰਗਤਿ ਗੁਰ ਸਤਿਗੁਰ ਪਾਛੈ ਛੁਕਟੀ॥੨॥

*(ਦੇਵਗੰਧਾਰੀ ਮ:੫, ੫੨੮-੧੦)*

(ਜ) ਅਤਿ ਊਤਮੁ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਜਿਤੁ ਜਪਿਐ ਪਾਪ ਗਵਾਤੇ ਰਾਮ॥
ਪਤਿਤ ਪਵਿਤ੍ਰ ਗੁਰਿ ਹਰਿ ਕੀਏ ਮੇਰੀ ਜਿੰਦੁੜੀਏ ਚਹੁ ਕੁੰਡੀ ਚਹੁ ਜੁਗਿ ਜਾਤੇ ਰਾਮ॥
ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ॥
ਅਪਰਾਧੀ ਪਾਪੀ ਉਧਰੇ ਮੇਰੀ ਜਿੰਦੁੜੀਏ ਜਨ ਨਾਨਕ ਖਿਨੁ ਹਰਿ ਰਾਤੇ ਰਾਮ॥੪॥

*(ਬਿਹਾਗੜਾ ਮ:੪, ੫੩੯-੧੪)*

(ਝ) ਅਬ ਹਰਿ ਰਾਖਨਹਾਰੁ ਚਿਤਾਰਿਆ॥
ਪਤਿਤ ਪੁਨੀਤ ਕੀਏ ਖਿਨ ਭੀਤਰਿ ਸਗਲਾ ਰੋਗੁ ਬਿਦਾਰਿਆ॥੧॥ਰਹਾਉ॥

*(ਧਨਾਸਰੀ ਮ:੫, ੬੭੪-੧੮)*

(ਞ) ਹਰਿ ਪਤਿਤ ਪਾਵਨ ਨਾਮੁ ਸੁਆਮੀ ਭਉ ਭਗਤ ਭੰਜਨੁ ਗਾਇਆ॥
ਹਰਿ ਹਾਰੁ ਹਰਿ ਉਰਿ ਧਾਰਿਓ ਜਨ ਨਾਨਕ ਨਾਮਿ ਸਮਾਇਆ॥੪॥

*(ਮਾਲੀ ਗਉੜਾ ਮ:੪, ੯੮੪-੮)*

(ਟ) ਪਤਿਤ ਪਾਵਨੁ ਨਾਮੁ ਨਰਹਰਿ ਮੰਦਭਾਗੀਆਂ ਨਹੀ ਭਾਇਓ॥

ਤੇ ਗਰਭ ਜੋਨੀ ਗਾਲੀਅਹਿ ਜਿਉ ਲੋਨੁ ਜਲਹਿ ਗਲਾਇਓ॥੩॥

*(ਮਾਲੀ ਗਉੜਾ ਮ:੪, ੯੮੫-੪)*

(ਠ) ਪਤਿਤ ਪੁਨੀਤ ਪ੍ਰਭ ਤੇਰੋ ਨਾਮੁ॥ ਅਪਨੇ ਦਾਸ ਕਉ ਕੀਜੈ ਦਾਨੁ॥
ਕਰਿ ਕਿਰਪਾ ਪ੍ਰਭ ਗਤਿ ਕਰਿ ਮੇਰੀ॥ ਸਰਣਿ ਗਹੀ ਨਾਨਕ ਪ੍ਰਭ ਤੇਰੀ॥੪॥

*(ਰਾਮਕਲੀ ਮ:੫, ੮੯੮-੬)*

(ਡ) ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ॥
ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ॥
ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ॥
ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ॥
ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ॥੧੭॥

*(ਰਾਮਕਲੀ ਮ:੩, ਅਨੰਦੁ, ੯੧੯-੭)*

(ਢ) ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ॥
ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ॥੨॥

*(ਸੋਰਠਿ ਮ:੫, ੬੨੦-੩)*

(ਣ) ਜਾ ਕੈ ਮਸਤਕਿ ਰਾਖੈ ਹਾਥੁ॥ ਪ੍ਰਭੁ ਮੇਰੋ ਅਨਾਥ ਕੋ ਨਾਥੁ॥
ਪਤਿਤ ਉਧਾਰਣੁ ਕ੍ਰਿਪਾ ਨਿਧਾਨੁ॥ ਸਦਾ ਸਦਾ ਜਾਈਐ ਕੁਰਬਾਨੁ॥੨॥

*(ਰਾਮਕਲੀ ਮ:੫, ੯੦੦-੧੬)*

(ਤ) ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦੁ ਕਹੰਦਾ॥
ਭਗਤਿ ਵਛਲੁ ਤੇਰਾ ਬਿਰਦੁ ਹੈ ਜੁਗਿ ਜੁਗਿ ਵਰਤੰਦਾ॥
ਨਾਨਕੁ ਜਾਚੈ ਏਕੁ ਨਾਮੁ ਮਨਿ ਤਨਿ ਭਾਵੰਦਾ॥੫॥

*(ਗਉੜੀ ਵਾਰ ਮ:੫, ੩੧੯-੭)*

(ਥ) ਪਤਿਤ ਉਧਾਰਨ ਤਾਰਨ ਬਲਿ ਬਲਿ ਬਲੇ ਬਲਿ ਜਾਈਐ॥
ਐਸਾ ਕੋਈ ਭੇਟੈ ਸੰਤੁ ਜਿਤੁ ਹਰਿ ਹਰੇ ਹਰਿ ਧਿਆਈਐ॥੧॥

*(ਮਾਰੂ ਮ:੫, ੧੦੦੫-੧੬)*

(ਦ) ਪਤਿਤ ਪੁਨੀਤ ਘਣੇ ਕਰੇ ਠਾਕੁਰ ਬਿਰਦਾਇਆ॥੩॥

*(ਬਿਲਾਵਲੁ ਮ:੫, ੮੧੭-੧੦)*

## ਪੱਤਨ ਹੋ ਜਾਣਾ (੧੫੯੨)

ਡਿਗ ਪੈਣਾ, ਵਿਨਾਸ਼ ਹੋ ਜਾਣਾ, ਖ਼ਤਮ ਹੋ ਜਾਣਾ, ਅੰਤ ਆ ਜਾਣਾ। ਇਕ ਹੋਰ ਸ਼ਬਦ 'ਪੱਤਣ' ਭੀ ਹੈ ਜਿਸ ਦੇ ਅਰਥ ਇਸ 'ਪੱਤਨ' ਸ਼ਬਦ ਨਾਲੋਂ ਵੱਖਰੇ ਹਨ।

(ੳ) ਜਿਉ ਦੀਪ ਪਤਨ ਪਤੰਗ॥ ਜਿਉ ਚੋਰੁ ਹਿਰਤ ਨਿਸੰਗ॥

*(ਬਿਲਾਵਲੁ ਮ:੫, ੮੩੮-੧੭)*

(ਅ) ਸੰਤ ਕੀ ਨਿੰਦਾ ਕਰਹੁ ਨ ਕੋਇ॥ ਸੋ ਨਿੰਦੈ ਤਿਸ ਕਾ ਪਤਨੁ ਹੋਇ॥

*(ਗੋਂਡ ਮ:੫, ੮੬੭-੧੬)*

## ਪਤੀ ਆਗਿਆ ਦਾ ਪਾਲਨ (੧੫੯੩)

ਜੀਵ ਇਸਤਰੀ ਦੇ ਰੂਪ ਵਿਚ ਵਾਹਿਗੁਰੂ ਪਤੀ ਦੀ ਆਗਿਆ ਦਾ ਪਾਲਨ ਕਰਨਾ, ਦੁਨਿਆਵੀ ਜੀਵਨ ਦੇ ਦੌਰਾਨ ਪਤੀ ਅਤੇ ਇਸਤਰੀ ਦੇ ਸੰਬੰਧ ਦੀ ਬਿਹਤਰੀ ਵਾਸਤੇ ਪਤੀ ਦੀ ਆਗਿਆ ਦਾ ਪਾਲਨ ਕਰਨਾ ਭੀ ਉਤਨਾ ਹੀ ਜ਼ਰੂਰੀ ਹੈ, ਜਿਤਨਾ ਪਰਮਾਰਥ ਜੀਵਨ ਦੇ ਦੌਰਾਨ ਇਕ ਜਗਿਆਸੂ ਲਈ ਪਤੀ ਪਰਮਾਤਮਾ ਦੀ ਆਗਿਆ ਦਾ ਪਾਲਨ ਕਰਨਾ ਲਾਜ਼ਮੀ ਹੈ ਅਤੇ ਪਤੀ ਵਾਸਤੇ ਉਤਨਾ ਹੀ ਮਾਣ ਸਤਿਕਾਰ ਆਦਰ ਕਰਨਾ ਆਪਣੀ ਪਤਨੀ ਵਾਸਤੇ ਜ਼ਰੂਰੀ ਹੈ, ਜਿਤਨਾ ਪਤੀ ਪਰਮਾਤਮਾ ਆਪਣੇ ਜਗਿਆਸੂ ਰੂਪ ਇਸਤ੍ਰੀ ਨੂੰ ਆਪਣਾ ਰੂਪ ਬਣਾ ਲੈਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸੋਹਾਗਣਿ" ਅਤੇ "ਇਸਤ੍ਰੀ"।

(ੳ) ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ਛੁਟਕੈ ਦੁਰਮਤਿ ਅਪੁਨੀ ਧਾਰੀ॥
ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨਿ ਪਿਆਰੀ॥੧॥
ਸੁਣਿ ਸੁੰਦਰਿ ਸਾਧੂ ਬਚਨ ਉਧਾਰੀ॥
ਦੂਖ ਭੂਖ ਮਿਟੈ ਤੇਰੋ ਸਹਸਾ ਸੁਖ ਪਾਵਹਿ ਤੂੰ ਸੁਖਮਨਿ ਨਾਰੀ॥੧॥ਰਹਾਉ॥
ਚਰਣ ਪਖਾਰਿ ਕਰਉ ਗੁਰ ਸੇਵਾ ਆਤਮ ਸੁਧੁ ਬਿਖੁ ਤਿਆਸ ਨਿਵਾਰੀ॥
ਦਾਸਨ ਕੀ ਹੋਇ ਦਾਸਿ ਦਾਸਰੀ ਤਾ ਪਾਵਹਿ ਸੋਭਾ ਹਰਿ ਦੁਆਰੀ॥੨॥
ਇਹੀ ਅਚਾਰ ਇਹੀ ਬਿਉਹਾਰਾ ਆਗਿਆ ਮਾਨਿ ਭਗਤਿ ਹੋਇ ਤੁਮ੍ਾਰੀ॥
ਜੋ ਇਹੁ ਮੰਤ੍ਰੁ ਕਮਾਵੈ ਨਾਨਕ ਸੋ ਭਉਜਲੁ ਪਾਰਿ ਉਤਾਰੀ॥੩॥

*(ਆਸਾ ਮ:੫, ੩੭੭-੧੪)*

(ਅ) ਸੰਤਾ ਕੀ ਹੋਇ ਦਾਸਰੀ ਇਹੁ ਅਚਾਰਾ ਸਿਖੁ ਰੀ॥
ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ॥੧॥
ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ॥
ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ॥੧॥ਰਹਾਉ॥
ਭਰਤਾ ਕਹੈ ਸੁ ਮਾਨੀਐ ਏਹੁ ਸੀਗਾਰੁ ਬਣਾਇ ਰੀ॥
ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ ਖਾਇ ਰੀ॥੨॥
ਗੁਰ ਕਾ ਸਬਦੁ ਕਰਿ ਦੀਪਕੋ ਇਹ ਸਤ ਕੀ ਸੇਜ ਬਿਛਾਇ ਰੀ॥
ਆਠ ਪਹਰ ਕਰ ਜੋੜਿ ਰਹੁ ਤਉ ਭੇਟੈ ਹਰਿ ਰਾਇ ਰੀ॥੩॥
ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ॥
ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ॥੪॥

*(ਆਸਾ ਮ:੫, ੪੦੦-੮)*

(ੲ) ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ॥
ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ॥
ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ॥
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥੩॥
ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥

ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ॥
ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ॥
ਐਸੈ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ॥
ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ॥੪॥

*(ਤਿਲੰਗ ਮ:੧, ੭੨੨-੧੧)*

(ਸ) ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ॥ ਮਾਨੈ ਹੁਕਮੁ ਤਜੈ ਅਭਿਮਾਨੈ॥
ਪ੍ਰਿਅ ਸਿਉ ਰਾਤੀ ਰਲੀਆ ਮਾਨੈ॥੧॥
ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ॥ ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ॥੧॥ਰਹਾਉ॥
ਸਖੀ ਸਹੇਲੀ ਕਉ ਸਮਝਾਵੈ॥ ਸੋਈ ਕਮਾਵੈ ਜੋ ਪ੍ਰਭ ਭਾਵੈ॥
ਸਾ ਸੋਹਾਗਣੀ ਅੰਕਿ ਸਮਾਵੈ॥੨॥
ਗਰਬਿ ਗਹੇਲੀ ਮਹਲੁ ਨ ਪਾਵੈ॥ ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ॥
ਕਰਮਹੀਣਿ ਮਨਮੁਖਿ ਦੁਖੁ ਪਾਵੈ॥੩॥ ਬਿਨਉ ਕਰੀ ਜੇ ਜਾਣਾ ਦੂਰਿ॥
ਪ੍ਰਭੁ ਅਬਿਨਾਸੀ ਰਹਿਆ ਭਰਪੂਰਿ॥ ਜਨੁ ਨਾਨਕੁ ਗਾਵੈ ਦੇਖਿ ਹਦੂਰਿ॥੪॥

*(ਸੂਹੀ ਮ:੫, ੭੩੭-੪)*

## ਪਤੀ ਦਾ ਪੱਲਾ ਫੜਨ ਸਮੇਂ ਪਤਨੀ ਪ੍ਰਤਿ ਵਚਨ (੧੫੯੪)

ਜਿਵੇਂ ਪਤਨੀ ਪੱਲਾ ਫੜਨ ਸਮੇਂ ਪਤੀ ਪ੍ਰਤਿ ਪੱਲੇ ਲਗਣ ਦਾ ਵਚਨ ਦਿੰਦੀ ਹੈ, ਤਿਵੇਂ ਹੀ ਪਤੀ ਭੀ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਪੱਲਾ ਫੜਨ ਦਾ ਵਚਨ ਪਤਨੀ ਪ੍ਰਤਿ ਦਿੰਦਾ ਹੈ। ਜਿਸ ਉਪਰ ਸੰਗਤ ਅਤੇ ਸਤਿਗੁਰੂ ਜੀ ਦੀ ਸ਼ਹਾਦਤ ਹੁੰਦੀ ਹੈ।

(ੳ) ਜੁ ਕਰੁ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ॥
ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ॥੨॥

*(ਗਉੜੀ ਵਾਰ ਮ:੫, ੩੨੨-੧੨)*

## ਪਤੀ ਨਾਲ ਪਿਆਰ (੧੫੯੫)

ਪਤੀ ਅਤੇ ਪਤਨੀ ਦਾ ਪਿਆਰ "ਏਕ ਜੋਤਿ ਦੁਇ ਮੂਰਤੀ" ਵਾਲਾ ਪਿਆਰ ਹੈ। ਇਸ ਦੀਆਂ ਕੁਝ ਉਦਾਹਰਨਾਂ ਪਾਵਨ ਗੁਰਬਾਣੀ ਦੁਆਰਾ ਪ੍ਰਾਪਤ ਹੁੰਦੀਆਂ ਹਨ। ਇਹ ਦ੍ਰਿਸਟਾਂਤ ਪਤੀ-ਪਤਨੀ ਅਤੇ ਜਗਿਆਸੂ ਪਤਨੀ ਤੇ ਵਾਹਿਗੁਰੂ ਪਤੀ ਵਾਸਤੇ ਭੀ ਲਾਗੂ ਹੁੰਦੇ ਹਨ।

(ੳ) ਵਾਰਿ ਵਾਰਉ ਅਨਿਕ ਡਾਰਉ॥ ਸੁਖੁ ਪ੍ਰਿਅ ਸੁਹਾਗ ਪਲਕ ਰਾਤ॥੧॥ਰਹਾਉ॥
ਕਨਿਕ ਮੰਦਰ ਪਾਟ ਸੇਜ ਸਖੀ ਮੋਹਿ ਨਾਹਿ ਇਨ ਸਿਉ ਤਾਤ॥੧॥
ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ॥
ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤਿ॥੨॥

*(ਕਾਨੜਾ ਮ:੫, ੧੩੦੬-੧੦)*

(ਅ) ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ॥
ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ॥੧॥
ਮ:੫॥ ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ॥

ਪਹੀ ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ॥੨॥
ਮ:੫॥ ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ॥
ਇਤੀ ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ॥੩॥

*(ਮਾਰੂ ਵਾਰ ਮ:੫, ੧੦੯੫-੩)*

(ੲ) ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ॥
ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ॥
ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ॥੧॥
ਹਰਿ ਜੀਉ ਇਉ ਪਿਰੁ ਰਾਵੈ ਨਾਰਿ॥
ਤੁਧੁ ਭਾਵਨਿ ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ॥੧॥ਰਹਾਉ॥
ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ॥
ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ॥
ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ॥੨॥
ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ॥
ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ॥
ਸਬਦਿ ਰਤੀ ਮਨੁ ਵੇਧਿਆ ਹਉ ਸਦ ਬਲਿਹਾਰੈ ਜਾਉ॥੩॥
ਸਾ ਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ॥
ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ॥
ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ॥੪॥
ਸਾਚੁ ਧੜੀ ਧਨ ਮਾਡੀਐ ਕਾਪੜੁ ਪ੍ਰੇਮ ਸੀਗਾਰੁ॥
ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ॥
ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰ ਹਾਰੁ॥੫॥
ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ॥
ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ॥
ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ॥੬॥
ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ॥
ਅੰਕੁ ਜਲਉ ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ॥
ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ॥
ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ॥
ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ॥
ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ॥੮॥

*(ਸਿਰੀ ਮ:੧, ੫੩-੧੯)*

(ਸ) ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥

ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥੨॥

*(ਸਿਰੀ ਵਾਰ ਮ:੨, ੮੩-੧੫)*

(ਹ) ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥੧॥
ਮ:੫॥ ਨੀਹੁ ਮਹਿੰਜਾ ਤਊ ਨਾਲਿ ਬਿਆ ਨੇਹ ਕੂੜਾਵੇ ਡੇਖੁ॥
ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ॥੨॥
ਮ:੫॥ ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ॥
ਕਾਜਲੁ ਹਾਰੁ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ॥੩॥

*(ਮਾਰੂ ਵਾਰ ਮ:੫, ੧੦੯੪-੮)*

(ਕ) ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ॥੧੮॥

*(ਸਲੋਕ ਫਰੀਦ, ੧੩੭੮-੧੬)*

(ਖ) ਰੁਖੀ ਸੁਖੀ ਖਾਇ ਕੈ ਠੰਡਾ ਪਾਣੀ ਪੀਉ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥੨੯॥
ਅਜੁ ਨ ਸੁਤੀ ਕੰਤੁ ਸਿਉ ਅੰਗੁ ਮੁੜੇ ਮੁੜਿ ਜਾਇ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥੩੦॥

*(ਸਲੋਕ ਫਰੀਦ, ੧੩੭੯-੮)*

## ਪਤੀ ਬ੍ਰਿਤਿ ਇਸਤਰੀ (੧੫੯੬)

ਇਸਤਰੀ ਦਾ ਆਪਣੇ ਪਤੀ ਵਿਚ ਬਹੁਤ ਪ੍ਰੇਮ ਅਤੇ ਭਗਤੀ ਭਾਵ ਹੋਣਾ, ਇਸਤਰੀ ਪੁਰਸ਼ ਸੰਬੰਧਾਂ ਕਰਕੇ ਕੇਵਲ ਆਪਣੇ ਪਤੀ ਤੇ ਹੀ ਨਿਰਭਰ ਰਹਿਣਾ, ਦੂਸਰੇ ਮਰਦਾਂ ਪ੍ਰਤਿ ਭਾਈ, ਵੀਰ, ਬਜ਼ੁਰਗਾਂ ਅਤੇ ਬੱਚਿਆਂ ਵਾਲਾ ਵਰਤਾਵਾ ਰਖਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਇਸਤਰੀ ਵਰਤ", ਸੋਹਾਗਣਿ ਅਤੇ ਦੋਹਾਗਣਿ"।

(ੳ) ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ॥
ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ॥
ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ
ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ॥੧॥

*(ਸਿਰੀ ਵਾਰ ਮ:੩, ੮੯-੧੮)*

(ਅ) ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ॥
ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ॥

*(ਸਿਰੀ ਵਾਰ ਮ:੩, ੮੯-੮)*

## ਪਤੀ ਵਸ ਵਿਚ ਕਿਵੇਂ ਆਵੇ (੧੫੯੭)

ਪਤੀ ਨੂੰ ਆਪਣੀ ਸੁਰ ਵਿਚ ਰੱਖਣ ਦੀ ਵਿਧੀ, ਪਤੀ ਨਾਲ ਚੰਗੇ ਲੋਕ ਜੀਵਨ ਅਤੇ ਪਰਮਾਰਥ ਦੀ ਪ੍ਰਾਪਤੀ ਵਾਸਤੇ ਅੱਛੇ ਤਾਲ- ਮੇਲ ਦੀ ਵਿਧੀ, ਇਸ ਪਰਥਾਇ ਪਾਵਨ ਗੁਰਬਾਣੀ ਦੁਆਰਾ ਬਹੁਤ ਹੀ ਉਦਹਾਰਣਾਂ

ਦਰਸਾਈਆਂ ਗਈਆਂ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਸੋਹਾਗਣਿ ਅਤੇ ਦੋਹਾਗਣਿ।"

(ੳ) ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥੧੨੬॥
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥੧੨੭॥

*(ਸਲੋਕ ਫਰੀਦ, ੧੩੮੪-੧੪)*

(ਅ) ਲਾਲਨੁ ਰਾਵਿਆ ਕਵਨ ਗਤੀ ਰੀ॥ ਸਖੀ ਬਤਾਵਹੁ ਮੁਝਹਿ ਮਤੀ ਰੀ॥੧॥
ਸੂਹਬ ਸੂਹਬ ਸੂਹਵੀ॥ ਅਪਨੇ ਪ੍ਰੀਤਮ ਕੈ ਰੰਗਿ ਰਤੀ॥੧॥ਰਹਾਉ॥
ਪਾਵ ਮਲੋਵਉ ਸੰਗਿ ਨੈਨ ਭਤੀਰੀ॥ ਜਹਾ ਪਠਾਵਹੁ ਜਾਂਉ ਤਤੀ ਰੀ॥੨॥
ਜਪ ਤਪ ਸੰਜਮ ਦੇਉ ਜਤੀ ਰੀ॥ ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ॥੩॥
ਮਾਣੁ ਤਾਣੁ ਅਹੰਬੁਧਿ ਹਤੀ ਰੀ॥ ਸਾ ਨਾਨਕ ਸੋਹਾਗਵਤੀ ਰੀ॥੩॥

*(ਸੂਹੀ ਮ:੫, ੭੩੯-੬)*

(ੲ) ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ॥
ਮਾਨੁ ਤਿਆਗਿ ਕਰਿ ਭਗਤਿ ਠਗਉਰੀ ਮੋਹਹ ਸਾਧੂ ਮੰਤੈ॥
ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ॥
ਨਾਨਕ ਜਰਾ ਮਰਣ ਭੈ ਨਰਕ ਨਿਵਾਰੈ ਪੁਨੀਤ ਕਰੈ ਤਿਸੁ ਜੰਤੈ॥੧॥
ਸੁਣਿ ਸਖੀਏ ਇਹ ਭਲੀ ਬਿਨੰਤੀ ਏਹੁ ਮਤਾਂਤੁ ਪਕਾਈਐ॥
ਸਹਜਿ ਸੁਭਾਇ ਉਪਾਧਿ ਰਹਤ ਹੋਇ ਗੀਤ ਗੋਵਿੰਦਹਿ ਗਾਈਐ॥
ਕਲਿ ਕਲੇਸ ਮਿਟਹਿ ਭ੍ਰਮ ਨਾਸਹਿ ਮਨਿ ਚਿੰਦਿਆ ਫਲੁ ਪਾਈਐ॥
ਪਾਰਬ੍ਰਹਮ ਪੂਰਨ ਪਰਮੇਸਰ ਨਾਨਕ ਨਾਮੁ ਧਿਆਈਐ॥੨॥

*(ਗਉੜੀ ਮ:੫, ਛੰਤ, ੨੪੯-੯)*

## ਪੱਤਰੀ ਵਾਚਣੀ (੧੫੯੮)

ਪੰਚਾਗਪਤ੍ਰ ਅਥਵਾ ਜੰਤ੍ਰੀ ਦੁਆਰਾ ਕਿਸੇ ਦੀ ਚੰਗੀ ਮੰਦੀ ਕਿਸਮਤ ਦਾ ਟੇਵਾ ਲਾਉਣਾ, ਪਿੰਡਾਂ ਵਿਚ ਆਮ ਕਰਕੇ ਬ੍ਰਾਹਮਣ ਲੋਕ ਸਾਧਾਰਣ ਗੁਰਸਿੱਖਾਂ ਦੇ ਪਰਿਵਾਰਾਂ ਨੂੰ ਵੱਡੇ ਵੱਡੇ ਭਰਮ ਭੁਲੇਖਿਆਂ ਵਿਚ ਪਾ ਕੇ ਉਨ੍ਹਾਂ ਦੀ ਚੰਗੀ ਮੰਦੀ ਕਿਸਮਤ ਦਾ ਟੇਵਾ ਲਾਉਂਦੇ ਅਤੇ ਚੋਖੇ ਦਾਨ ਪ੍ਰਾਪਤ ਕਰਦੇ ਹਨ। ਇਸ ਬਾਰੇ ਪਾਵਨ ਗੁਰਬਾਣੀ ਦੁਆਰਾ ਭੁਲੜ ਗੁਰਸਿਖਾਂ ਅਤੇ ਚਾਲਾਕ ਬ੍ਰਹਮਣਾਂ ਪ੍ਰਤਿ ਸਿੱਖਿਆ ਦਿੱਤੀ ਹੈ ਕਿ ਭਾਈ! ਭਰਮ ਭੁਲੇਖਿਆਂ ਵਿਚ ਪੈਣ ਦੀ ਬਜਾਏ ਬ੍ਰਹਮ ਦੀ ਵੀਚਾਰ ਕਰੋ, ਅਥਵਾ ਵਾਹਿਗੁਰੂ ਦਾ ਨਾਮ ਜਪੋ।

(ੳ) ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰੁ॥
ਸੋ ਬ੍ਰਾਹਮਣੁ ਭਲਾ ਆਖੀਐ ਜਿ ਬੂਝੈ ਬ੍ਰਹਮੁ ਬੀਚਾਰੁ॥
ਹਰਿ ਸਾਲਾਹੇ ਹਰਿ ਪੜੈ ਗੁਰ ਕੈ ਸਬਦਿ ਵੀਚਾਰਿ॥
ਆਇਆ ਓਹੁ ਪਰਵਾਣੁ ਹੈ ਜਿ ਕੁਲ ਕਾ ਕਰੇ ਉਧਾਰੁ॥
ਅਗੈ ਜਾਤਿ ਨਾ ਪੁਛੀਐ ਕਰਣੀ ਸਬਦੁ ਹੈ ਸਾਰੁ॥
ਹੋਰੁ ਕੂੜੁ ਪੜਣਾ ਕੂੜੁ ਕਮਾਵਣਾ ਬਿਖਿਆ ਨਾਲਿ ਪਿਆਰੁ॥

ਅੰਦਰਿ ਸੁਖੁ ਨ ਹੋਵਈ ਮਨਮੁਖ ਜਨਮੁ ਖੁਆਰੁ॥
ਨਾਨਕ ਨਾਮਿ ਰਤੇ ਸੇ ਉਬਰੇ ਗੁਰ ਕੈ ਹੇਤਿ ਅਪਾਰਿ॥੨॥

*(ਮਾਰੂ ਮ:੩, ੧੦੯੩-੧੯)*

## ਪੱਥ ਰੱਖਣਾ (੧੫੯੯)

ਪ੍ਰਹੇਜ਼ਗਾਰੀ ਰਖਣੀ, ਡਾਕਟਰ ਦੇ ਦਰਸਾਏ ਅਨੁਸਾਰ ਕਿਸੇ ਵਸਤੂ ਦਾ ਨਾ ਖਾਣਾ ਜਾਂ ਨਾ ਵਰਤਣਾ, ਸੰਜਮ ਰਖਣਾ, ਅਥਵਾ ਗੁਣਕਾਰੀ ਵਸਤੂ ਜਾਂ ਗੁਣਕਾਰੀ ਖੁਰਾਕ ਦਾ ਵਰਤਣਾ।

(ੳ) ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ॥
ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ॥੩॥

*(ਸਿਰੀ ਮ:੫, ੪੯-੧੯)*

## ਪੱਥਰ ਦਿਲ ਬੰਦੇ (੧੬੦੦)

ਕਠੋਰ ਦਿਲ ਬੰਦੇ, ਜਿਵੇਂ ਪੱਥਰ ਪਾਣੀ ਵਿਚ ਰਖਿਆਂ ਭਿਜਦਾ ਨਹੀਂ ਹੈ, ਇਸੇ ਪ੍ਰਕਾਰ ਜੋ ਕਠੋਰ ਹਿਰਦੇ ਦਾ ਇਨਸਾਨ ਹੈ ਉਹ ਕਿਸੇ ਦੇ ਦੁਖ ਨੂੰ ਵੇਖਕੇ ਦ੍ਰਵਦਾ ਨਹੀਂ ਹੈ, ਸੰਤ ਜਨ ਦੇ ਉਪਦੇਸ਼ ਨੂੰ ਸੁਣਕੇ ਗ੍ਰਹਿਣ ਕਰਨ ਵਾਸਤੇ ਪਸੀਜਦਾ ਨਹੀਂ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕਠੋਰ"।

(ੳ) ਸੰਤ ਜਨਾ ਕੀ ਲੇਹੁ ਮਤੇ॥ ਸਾਧਸੰਗਿ ਪਾਵਹੁ ਪਰਮ ਗਤੇ॥੧॥ਰਹਾਉ॥
ਪਾਥਰ ਕਉ ਬਹੁ ਨੀਰੁ ਪਵਾਇਆ॥ ਨਹ ਭੀਗੈ ਅਧਿਕ ਸੂਕਾਇਆ॥੨॥
ਖਟੁ ਸਾਸਤ੍ਰ ਮੂਰਖੈ ਸੁਨਾਇਆ॥ ਜੈਸੇ ਦਹ ਦਿਸ ਪਵਨੁ ਝੁਲਾਇਆ॥੩॥
ਬਿਨੁ ਕਣ ਖਲਹਾਨੁ ਜੈਸੇ ਗਾਹਨ ਪਾਇਆ॥ ਤਿਉ ਸਾਕਤ ਤੇ ਕੋ ਨ ਬਰਾਸਾਇਆ॥੪॥
ਤਿਤ ਹੀ ਲਾਗਾ ਜਿਤੁ ਕੋ ਲਾਇਆ॥ ਕਹੁ ਨਾਨਕ ਪ੍ਰਭਿ ਬਣਤ ਬਣਾਇਆ॥੫॥

*(ਭੈਰਉ ਮ:੫, ੧੧੩੬-੧੮)*

## ਪੱਥਰ ਪੂਜਾ (੧੬੦੧)

ਗੁਰਮਤਿ ਵਿਚ ਪੱਥਰ ਪੂਜਾ ਦਾ ਗੰਭੀਰ ਸ਼ਬਦਾਂ ਦੁਆਰਾ ਖੰਡਨ ਕੀਤਾ ਗਿਆ ਹੈ। ਜੋ ਅਨਯ ਮਤੀ ਲੋਕ ਪਾਹਿਨ ਪੂਜਾ ਕਰਦੇ ਹਨ, ਗੁਰਮਤਿ ਐਸੇ ਲੋਕਾਂ ਨਾਲ ਰੋਟੀ ਬੇਟੀ ਸਾਂਝ ਵਾਸਤੇ ਵਰਜਨਾ ਕਰਦਾ ਹੈ।

ਕਈ ਭੁਲੜ ਪ੍ਰਾਣੀ ਤਸਵੀਰਾਂ ਘਰਾਂ ਵਿਚ ਲਟਕਾ ਕੇ ਉਨ੍ਹਾਂ ਦੀ ਪੂਜਾ ਕਰਦੇ ਹਨ। ਜਾਂ ਸਤਿਗੁਰੂ ਜੀ ਦੀਆਂ ਆਦਮ ਕਦ ਤਸਵੀਰਾਂ ਗੁਰੂ ਘਰਾਂ ਵਿਚ ਲਟਕਾ ਕੇ ਉਨ੍ਹਾਂ ਨੂੰ ਮੱਥਾ ਟੇਕਦੇ ਹਨ। ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਦੇ ਸਾਹਮਣੇ ਰਖ ਕੇ ਮੱਥਾ ਟੇਕਦੇ ਹਨ। ਇਹ ਸਭ ਕੁਝ ਬੁਤਪ੍ਰਸਤੀ ਹੈ। ਔਰ ਗੁਰਬਾਣੀ ਦੇ ਹੁਕਮ ਦੀ ਉਲੰਘਣਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਨਾਰਦ" ਅਤੇ "ਪੰਚਰਾਤ੍ਰ ਗ੍ਰੰਥ"

(ੳ) ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ॥ ਨਾਰਦਿ ਕਹਿਆ ਸਿ ਪੂਜ ਕਰਾਂਹੀ॥
ਅੰਧੇ ਗੁੰਗੇ ਅੰਧ ਅੰਧਾਰੁ॥ ਪਾਥਰੁ ਲੇ ਪੂਜਹਿ ਮੁਗਧ ਗਵਾਰ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ॥੨॥

*(ਬਿਹਾਗੜਾ ਵਾਰ ਮ:੧, ੫੫੬-੯)*

(ਅ) ਚਚਾ ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥
ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥੧੨॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੦-੧੬)*

(ੲ) ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ॥੬॥

*(ਸੋਰਠਿ ਮ:੧, ੬੩੭-੫)*

(ਸ) ਪੂਜਿ ਸਿਲਾ ਤੀਰਥ ਬਨਵਾਸਾ॥ ਭਰਮਤ ਡੋਲਤ ਭਏ ਉਦਾਸਾ॥
ਮਨਿ ਮੈਲੇ ਸੂਚਾ ਕਿਉ ਹੋਇ॥ ਸਾਚਿ ਮਿਲੈ ਪਾਵੈ ਪਤਿ ਸੋਇ॥੬॥

*(ਧਨਾਸਰੀ ਮ:੧, ੬੮੬-੧੧)*

(ਹ) ਘਰ ਮਹਿ ਠਾਕੁਰੁ ਨਦਰਿ ਨ ਆਵੈ॥ ਗਲ ਮਹਿ ਪਾਹਣੁ ਲੈ ਲਟਕਾਵੈ॥੧॥
ਭਰਮੇ ਭੂਲਾ ਸਾਕਤੁ ਫਿਰਤਾ॥ ਨੀਰੁ ਬਿਰੋਲੈ ਖਪਿ ਖਪਿ ਮਰਤਾ॥੧॥ਰਹਾਉ॥
ਜਿਸੁ ਪਾਹਣ ਕਉ ਠਾਕੁਰੁ ਕਹਤਾ॥ ਓਹੁ ਪਾਹਣੁ ਲੈ ਉਸ ਕਉ ਡੁਬਤਾ॥੨॥
ਗੁਨਹਗਾਰ ਲੂਣ ਹਰਾਮੀ॥ ਪਾਹਣ ਨਾਵ ਨ ਪਾਰਗਿਰਾਮੀ।॥੩॥
ਗੁਰ ਮਿਲਿ ਨਾਨਕ ਠਾਕੁਰੁ ਜਾਤਾ॥ ਜਲਿ ਥਲਿ ਮਹੀਅਲਿ ਪੂਰਨ ਬਿਧਾਤਾ॥੪॥

*(ਸੂਹੀ ਮ:੫, ੭੩੯-੨)*

(ਕ) ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥੧॥
ਭੂਲੀ ਮਾਲਨੀ ਹੈ ਏਉ॥ ਸਤਿਗੁਰੁ ਜਾਗਤਾ ਹੈ ਦੇਉ॥੧॥ਰਹਾਉ॥
ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ॥
ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ॥੨॥
ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ॥੩॥
ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ॥
ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ॥੪॥
ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ॥
ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ॥੫॥

*(ਆਸਾ ਕਬੀਰ, ੪੭੯-੫)*

(ਖ) ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ॥
ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ॥੨॥

*(ਗੂਜਰੀ ਮ:੧, ੪੮੯-੫)*

(ਗ) ਏਕੈ ਪਾਥਰ ਕੀਜੈ ਭਾਉ॥ ਦੂਜੈ ਪਾਥਰ ਧਰੀਐ ਪਾਉ॥
ਜੇ ਓਹੁ ਦੇਉ ਤ ਓਹੁ ਭੀ ਦੇਵਾ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ॥੪॥

*(ਗੂਜਰੀ ਨਾਮਦੇਵ, ੫੨੫-੫)*

(ਘ) ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੈ ਸੇਵ॥
ਜੋ ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥੧॥

ਠਾਕੁਰੁ ਹਮਰਾ ਸਦ ਬੋਲੰਤਾ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ॥੧॥ਰਹਾਉ॥
ਅੰਤਰਿ ਦੇਉ ਨ ਜਾਨੈ ਅੰਧੁ। ਭ੍ਰਮ ਕਾ ਮੋਹਿਆ ਪਾਵੈ ਫੰਧੁ॥
ਨ ਪਾਥਰੁ ਬੋਲੈ ਨਾ ਕਿਛੁ ਦੇਇ॥ ਫੋਕਟ ਕਰਮ ਨਿਹਫਲ ਹੈ ਸੇਵ॥੨॥
ਜੇ ਮਿਰਤਕ ਕਉ ਚੰਦਨੁ ਚੜਾਵੈ॥ ਉਸ ਤੇ ਕਹਹੁ ਕਵਨ ਫਲ ਪਾਵੈ॥
ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ॥ ਤਾਂ ਮਿਰਤਕ ਕਾ ਕਿਆ ਘਟਿ ਜਾਈ॥੩॥
ਕਹਤ ਕਬੀਰ ਹਉ ਕਹਉ ਪੁਕਾਰਿ॥ ਸਮਝਿ ਦੇਖੁ ਸਾਕਤ ਗਾਵਾਰ॥
ਦੂਜੈ ਭਾਇ ਬਹੁਤੁ ਘਰ ਗਾਲੇ॥ ਰਾਮ ਭਗਤ ਹੈ ਸਦਾ ਸੁਖਾਲੇ॥੪॥

*(ਭੈਰਉ ਕਬੀਰ, ੧੧੬੦-੫)*

(ਙ) ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ॥੩॥

*(ਮਲਾਰ ਮ:੪, ੧੨੬੪-੨)*

(ਚ) ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ॥
ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ॥੧੩੫॥
ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ॥
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ॥੧੩੬॥
ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ॥
ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ॥੧੩੭॥

*(ਸਲੋਕ ਕਬੀਰ, ੧੩੭੧-੧੩)*

(ਛ) ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ॥
ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ॥੨॥
ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ॥
ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੈ ਸੰਸਾਰੀ॥੩॥
ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ॥
ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ॥੪॥

*(ਗਉੜੀ ਕਬੀਰ, ੩੩੨-੧੩)*

(ਜ) ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥
ਓਇ ਲੇ ਜਾਰੇ ਓਇ ਲੈ ਗਾਡੇ ਤੇਰੀ ਗਤਿ ਦੁਹੂ ਨ ਪਾਈ॥੧॥

*(ਸੋਰਠਿ ਕਬੀਰ, ੬੫੪-੫)*

(ਝ) ਨਾਵਹਿ ਧੋਵਹਿ ਪੂਜਹਿ ਸੈਲਾ॥ ਬਿਨੁ ਹਰਿ ਰਾਤੇ ਮੈਲੋ ਮੈਲਾ॥
ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ॥ ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ॥੩॥

*(ਰਾਮਕਲੀ ਮ:੧, ੯੦੪-੧੪)*

(ਞ) ਘਰਿ ਨਾਰਾਇਣੁ ਸਭਾ ਨਾਲਿ॥ ਪੂਜ ਕਰੇ ਰਖੈ ਨਾਵਾਲਿ॥

ਕੁੰਗੂ ਚੰਨਣੁ ਫੁਲ ਚੜਾਏ॥ ਪੈਰੀ ਪੈ ਪੈ ਬਹੁਤੁ ਮਨਾਏ॥
ਮਾਣੂਆ ਮੰਗਿ ਮੰਗਿ ਪੈਨ੍ਹੈ ਖਾਇ॥ ਅੰਧੀ ਕੰਮੀ ਅੰਧ ਸਜਾਇ॥
ਭੁਖਿਆ ਦੇਇ ਨ ਮਰਦਿਆ ਰਖੈ॥ ਅੰਧਾ ਝਗੜਾ ਅੰਧੀ ਸਥੈ॥੧॥

*(ਮਲਾਰ ਵਾਰ ਮ:੧, ੧੨੪੦-੧੯)*

(ਟ) ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ॥ ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ॥੪॥

*(ਆਸਾ ਮ:੧, ੪੨੦-੮)*

## ਪਰਉਪਕਾਰ ਕਰਨਾ (੧੬੦੨)

ਦੂਸਰੇ ਲੋਕਾਂ ਵਾਸਤੇ ਸ਼ੁਭ ਕਰਮ ਕਮਾਉਣੇ, ਜਨਤਾ ਦੀ ਭਲਾਈ ਵਾਸਤੇ ਕਾਰ ਕਮਾਉਣੀ, ਦੂਸਰੇ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਕਰਮ ਕਮਾਉਣਾ, ਸਮਾਜਿਕ ਭਲਾਈ ਵਾਸ੍ਤੇ ਘਾਲ ਘਾਲਣੀ।

(ੳ) ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਗੁਰਸਿਖਾਂ ਕੈ ਮਨਿ ਪਿਆਰੀ ਭਾਣੀ॥
ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ॥੪॥

*(ਮਾਝ ਮ:੪, ੯੬-੧੧)*

(ਅ) ਰਾਮ ਹਮ ਸਤਿਗੁਰ ਲਾਲੇ ਕਾਂਢੇ॥੧॥ਰਹਾਉ॥
ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ॥
ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ॥੨॥

*(ਗਉੜੀ ਪੂਰਬੀ ਮ:੪, ੧੭੧-੨)*

(ੲ) ਸਾਧਸੰਗਿ ਮਿਟਿ ਜਾਤ ਬਿਕਾਰ॥ ਸਭ ਤੇ ਊਚ ਏਹੋ ਉਪਕਾਰ॥੩॥

*(ਗਉੜੀ ਮ:੫, ੧੯੮-੯)*

(ਸ) ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ॥
ਅਉਗਣ ਸਭਿ ਮਿਟਾਇ ਕੈ ਪਰਉਪਕਾਰੁ ਕਰੇਇ॥੩॥

*(ਗਉੜੀ ਮਾਝ ਮ:੫, ੨੧੮-੧੨)*

(ਹ) ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ ਉਪਦੇਸੁ ਕਰਹਿ ਪਰਉਪਕਾਰਿਆ॥
ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ ਸੁਣਾਵਹਿ ਹਰਿ ਨਾਮੇ ਜਗੁ ਨਿਸਤਾਰਿਆ॥

*(ਗਉੜੀ ਵਾਰ ਮ:੪, ੩੧੧-੧੬)*

(ਕ) ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥

*(ਸੂਹੀ ਮ:੫, ੭੪੯-੩)*

(ਖ) ਸਤਗੁਰੁ ਦਾਤਾ ਵਡਾ ਵਡ ਪੁਰਖੁ ਹੈ ਜਿਤੁ ਮਿਲਿਐ ਹਰਿ ਉਰ ਧਾਰੇ॥
ਜੀਅ ਦਾਨੁ ਗੁਰਿ ਪੂਰੈ ਦੀਆ ਹਰਿ ਅੰਮ੍ਰਿਤ ਨਾਮੁ ਸਮਾਰੇ॥੧॥

*(ਰਾਮਕਲੀ ਮ:੪, ੮੮੨-੮)*

(ਗ) ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ॥
ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ॥੩॥

*(ਪ੍ਰਭਾਤੀ ਮ:੧, ੧੩੨੮-੬)*

(ਘ) ਜੀਅ ਦਾਨੁ ਗੁਰਿ ਪੂਰੈ ਦੀਆ ਰਾਮ ਨਾਮਿ ਚਿਤੁ ਲਾਏ॥
ਆਪਿ ਕ੍ਰਿਪਾਲੁ ਕ੍ਰਿਪਾ ਕਰਿ ਦੇਵੈ ਨਾਨਕ ਗੁਰ ਸਰਣਾਏ॥੨॥

*(ਆਸਾ ਮ:੪, ਛੰਤ, ੪੪੩-੬)*

(ਙ) ਹਰਿ ਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰਉਪਕਾਰੇ॥
ਜੋ ਜਨੁ ਸੁਣੈ ਸਰਧਾ ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ॥੧॥

*(ਗੂਜਰੀ ਮ:੪, ੪੯੩-੪)*

(ਚ) ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ॥ ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ॥

*(ਗਉੜੀ ਸੁਖਮਨੀ ਮ:੫, ੨੬੩-੮)*

(ਛ) ਅਗਿਆਨੁ ਅਧੇਰਾ ਸੰਤੀ ਕਾਟਿਆ ਜੀਅ ਦਾਨੁ ਗੁਰ ਦੈਣੀ॥
ਕਰਿ ਕਿਰਪਾ ਕਰਿ ਲੀਨੋ ਅਪੁਨਾ ਜਲਤੇ ਸੀਤਲ ਹੋਣੀ॥੧॥
ਕਰਮੁ ਧਰਮੁ ਕਿਛੁ ਉਪਜਿ ਨ ਆਇਓ ਨਹ ਉਪਜੀ ਨਿਰਮਲ ਕਰਣੀ॥
ਛਾਡਿ ਸਿਆਨਪ ਸੰਜਮ ਨਾਨਕ ਲਾਗੋ ਗੁਰ ਕੀ ਚਰਣੀ॥੨॥

*(ਦੇਵਗੰਧਾਰੀ ਮ:੫, ੫੩੦-੩)*

(ਜ) ਮੇਰਾ ਪ੍ਰਭੁ ਪਰਉਪਕਾਰੀ॥ ਪੂਰਨ ਕਲ ਜਿਨਿ ਧਾਰੀ॥
ਨਾਨਕ ਸਰਣੀ ਆਇਆ॥ ਮਨ ਚਿੰਦਿਆ ਫਲੁ ਪਾਇਆ॥੨॥

*(ਸੋਰਠਿ ਮ:੫, ੬੨੨-੧੦)*

(ਝ) ਮਨ ਤਨ ਅੰਤਰਿ ਪ੍ਰਭੁ ਆਹੀ॥
ਹਰਿ ਗੁਨ ਗਾਵਤ ਪਰਉਪਕਾਰ ਨਿਤ ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ॥੧॥ਰਹਾਉ॥

*(ਬ੍ਰਿਲਾਵਲੁ ਮ:੫, ੮੨੪-੨)*

(ਞ) ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ॥
ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ॥੨੩੦॥

*(ਸਲੋਕ ਕਬੀਰ, ੧੩੭੬-੧੮)*

(ਟ) ਚਰਨ ਕਮਲ ਗੁਰ ਕੇ ਜਪਤ ਹਰਿ ਜਪਿ ਹਉ ਜੀਵਾ॥
ਪਾਰਬ੍ਰਹਮੁ ਆਰਾਧਤੇ ਮੁਖਿ ਅੰਮ੍ਰਿਤੁ ਪੀਵਾ॥੧॥ਰਹਾਉ॥
ਜੀਅ ਜੰਤ ਸਭਿ ਸੁਖਿ ਬਸੇ ਸਭ ਕੈ ਮਨਿ ਲੋਚ॥
ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ॥੨॥

*(ਬਿਲਾਵਲੁ ਮ:੫, ੮੧੫-੧੮)*

(ਠ) ਸਾਧੂ ਸਾਧ ਸਰਨਿ ਮਿਲਿ ਸੰਗਤਿ ਜਿਤੁ ਹਰਿ ਰਸੁ ਕਾਢਿ ਕਢੀਜੈ॥
ਪਰਉਪਕਾਰ ਬੋਲਹਿ ਬਹੁ ਗੁਣੀਆ ਮੁਖਿ ਸੰਤ ਭਗਤ ਹਰਿ ਦੀਜੈ॥੨॥

*(ਕਲਿਆਨ ਮ:੪, ੧੩੨੬-੬)*

(ਡ) ਅਪੁਨੇ ਸਤਿਗੁਰ ਪਹਿ ਬਿਨਉ ਕਹਿਆ॥
ਭਏ ਕ੍ਰਿਪਾਲ ਦਇਆਲ ਦੁਖ ਭੰਜਨ ਮੇਰਾ ਸਗਲ ਅੰਦੇਸਰਾ ਗਇਆ॥ਰਹਾਉ॥

ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ॥
ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੁਏ ਦੁਸਟ ਜੋ ਖਇਆ॥੧॥
ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨ ਸਹਜਇਆ॥
ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰ ਧਰਿਆ॥੨॥

*(ਦੇਵਗੰਧਾਰੀ ਮ:੫, ੫੩੩-੨)*

(ਢ) ਪਰਉਪਕਾਰ ਨ ਕਬਹੂ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ॥
ਪੰਚ ਦੂਤ ਰਚਿ ਸੰਗਤਿ ਗੋਸਟਿ ਮਤਵਾਰੋ ਮਦ ਮਾਇਓ॥੪॥
ਕਰਉ ਬੇਨਤੀ ਸਾਧਸੰਗਤਿ ਹਰਿ ਭਗਤਿ ਵਛਲ ਸੁਣਿ ਆਇਓ॥
ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਲਾਜ ਅਪੁਨਾਇਓ॥੫॥

*(ਟੋਡੀ ਮ:੫, ੭੧੨-੧੦)*

(ਣ) ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥

*(ਗਉੜੀ ਸੁਖਮਨੀ ਮ:੫, ੨੭੩-੪)*

(ਤ) ਮਿਥਿਆ ਤਨ ਨਹੀ ਪਰਉਪਕਾਰਾ॥

*(ਗਉੜੀ ਸੁਖਮਨੀ ਮ:੫, ੨੬੯-੨)*

(ਥ) ਸਤਸੰਗਤਿ ਮਹਿ ਹਰਿ ਉਸਤਤਿ ਹੈ ਸੰਗਿ ਸਾਧੂ ਮਿਲੇ ਪਿਆਰਿਆ॥
ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ ਉਪਦੇਸੁ ਕਰਹਿ ਪਰਉਪਕਾਰਿਆ॥
ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ ਸੁਣਾਵਹਿ ਹਰਿ ਨਾਮੇ ਜਗੁ ਨਿਸਤਾਰਿਆ॥

*(ਗਉੜੀ ਵਾਰ ਮ:੪, ੩੧੧-੧੫)*

(ਦ) ਵਿਦਿਆ ਵੀਚਾਰੀ ਤਾਂ ਪਰਉਪਕਾਰੀ॥ ਜਾਂ ਪੰਚ ਰਾਸੀ ਤਾਂ ਤੀਰਥ ਵਾਸੀ॥੧॥

*(ਆਸਾ ਮ:੧, ੩੫੬-੧੪)*

(ਧ) ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ॥
ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ॥੧੬॥

*(ਵਡਹੰਸ ਵਾਰ ਮ:੪, ੫੯੨-੧੫)*

(ਨ) ਸਤਿਗੁਰ ਕੀਨੋ ਪਰਉਪਕਾਰੁ॥ ਕਾਢਿ ਲੀਨ ਸਾਗਰ ਸੰਸਾਰ॥
ਚਰਨ ਕਮਲ ਸਿਉ ਲਾਗੀ ਪ੍ਰੀਤਿ॥ ਗੋਬਿੰਦੁ ਬਸੈ ਨਿਤਾ ਨਿਤ ਚੀਤ॥੨॥

*(ਗਉੜੀ ਕਬੀਰ ੩੩੧-੬)*

(ਪ) ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲਹਿ ਪਰਉਪਕਾਰੇ॥
ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ॥੬॥

*(ਨਟ ਮ:੪, ੯੮੩-੧੬)*

## ਪਰਅਪਵਾਦ (੧੬੦੩)

ਭਾਵ ਪਰਾਏ ਦਾ ਬੁਰਾ ਆਖਣਾ, ਪਰਾਏ ਦੀ ਨਿੰਦਾ ਚੁਗਲੀ ਕਰਨੀ, ਪਰਾਏ ਦੀ ਬਖੀਲੀ ਕਰਨੀ, ਦੂਜਿਆਂ ਦੇ ਵਿਰੁਧ ਵਤੰਡਬਾਜ਼ੀ ਕਰਨੀ, ਦੂਜਿਆਂ ਵਾਸਤੇ ਕੌੜੇ ਅਥਵਾ ਘਿਰਣਤ ਬਚਨ ਬੋਲਣਾ, ਦੂਸਰਿਆਂ ਦੇ ਖਿਲਾਫ ਝੂਠਾ ਪਰਾਪੇਗੰਡਾ ਕਰਨਾ, ਪਰਅਪਵਾਦੀ ਨਿੰਦਨੀ ਵਿਅਕਤੀ ਹੁੰਦਾ ਹੈ। ਪਰਅਪਵਾਦੀ ਬਿਰਤੀ

ਦੀ ਥਾਂ ਪਰਉਪਕਾਰੀ ਬਿਰਤੀ ਹੋਣਾ ਪਰਮਾਰਥ ਦੀ ਪ੍ਰਾਪਤੀ ਦਾ ਸੁਖੈਨ ਸਾਧਨ ਹੈ।

(ੳ) ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ॥
ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ॥
ਜੋਬਨ ਰੂਪ ਮਾਇਆ ਮਦ ਮਾਤਾ ਬਿਚਰਤ ਬਿਕਲ ਬਡੌ ਅਭਿਮਾਨੀ॥
ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ॥
ਬਲਬੰਚ ਛਪਿ ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ॥
ਸੀਲ ਧਰਮ ਦਯਾ ਸੁਚ ਨਾਸ੍ਤਿ ਆਇਓ ਸਰਨਿ ਜੀਅ ਕੇ ਦਾਨੀ॥
ਕਾਰਣ ਕਰਣ ਸਮਰਥ ਸਿਰੀਧਰ ਰਾਖਿ ਲੇਹੁ ਨਾਨਕ ਕੇ ਸੁਆਮੀ॥੧॥

*(ਸਵਯੇ ਸ੍ਰੀ ਮੁਖਬਾਕ੍ਯ, ਮ:੫, ੧੩੮੭-੪)*

(ਅ) ਪਰ ਧਨ ਪਰ ਤਨ ਪਰ ਤੀ ਨਿੰਦਾ ਪਰ ਅਪਬਾਦੁ ਨ ਛੂਟੈ॥
ਆਵਾ ਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ॥੨॥
ਜਿਹ ਘਰਿ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨੑੋ ਮੈ ਫੇਰਾ॥
ਲੰਪਟ ਚੋਰ ਦੂਤ ਮਤਵਾਰੇ ਤਿਨ ਸੰਗਿ ਸਦਾ ਬਸੇਰਾ॥੩॥
ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ॥
ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨੰਤਰਿ ਨਾਹੀ॥੪॥
ਦੀਨ ਦਇਆਲ ਕ੍ਰਿਪਾਲ ਦਮੋਦਰ ਭਗਤਿ ਬਛਲ ਭੈ ਹਾਰੀ॥
ਕਹਤ ਕਬੀਰ ਭੀਰ ਜਨ ਰਾਖਹੁ ਹਰਿ ਸੇਵਾ ਕਰਉ ਤੁਮੑਾਰੀ॥੫॥

*(ਰਾਮਕਲੀ ਕਬੀਰ, ੯੭੧-੨)*

(ੲ) ਵਿਣੁ ਨਾਵੈ ਹੋਰੁ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ॥
ਮਨਮੁਖ ਅਹੰਕਾਰੁ ਸਲਾਹਦੇ ਹਉਮੈ ਮਮਤਾ ਵਾਦੁ॥
ਜਿਨ ਸਾਲਾਹਨਿ ਸੇ ਮਰਹਿ ਖਪਿ ਜਾਵੈ ਸਭੁ ਅਪਵਾਦੁ॥
ਜਨ ਨਾਨਕ ਗੁਰਮੁਖਿ ਉਬਰੇ ਜਪਿ ਹਰਿ ਹਰਿ ਪਰਮਾਨਾਦੁ॥੧॥

*(ਗਉੜੀ ਵਾਰ ਮ:੪, ੩੦੧-੪)*

## ਪਰਸਣ ਕਰਨਾ (੧੬੦੪)

ਛੋਹਣਾ, ਪਰਸਨ ਕਰਨਾ, ਨਾਲ ਲਗ ਕੇ ਪਿਆਰ ਕਰਨਾ, ਘੁਟਕੇ ਬਹੁਤਾ ਪਿਆਰ ਕਰਨਾ, ਪਿਆਰ ਨਾਲ ਦਰਸ਼ਨ ਕਰਨੇ, ਸਤਿਗੁਰੂ ਦੇ ਚਰਨ ਕਮਲਾਂ ਨੂੰ ਪਰਸਨਾ, ਭਾਵ ਸਤਿਗੁਰੂ ਦੇ ਸ਼ਬਦ ਨਾਲ ਪਿਆਰ ਕਰਨਾ।

(ੳ) ਸਫਲ ਦਰਸਨੁ ਪੇਖਤ ਪੁਨੀਤ॥ ਪਰਸਤ ਚਰਨ ਗਤਿ ਨਿਰਮਲ ਰੀਤਿ॥
ਭੇਟਤ ਸੰਗਿ ਰਾਮ ਗੁਨ ਰਵੇ॥ ਪਾਰਬ੍ਰਹਮ ਕੀ ਦਰਗਹ ਗਵੇ॥

*(ਗਉੜੀ ਸੁਖਮਨੀ ਮ:੫, ੨੮੭-੫)*

(ਅ) ਅਨਿਕ ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ ਕਰਮ ਕਰੈ ਅਹੰਕਾਰੀ॥
ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ॥੧॥

*(ਸੋਰਠਿ ਮ:੪, ੬੦੭-੨)*

(ੲ) ਮਹਾ ਤਪਤਿ ਤੇ ਭਈ ਸਾਂਤਿ ਪਰਸਤ ਪਾਪ ਨਾਠੇ॥ ਅੰਧ ਕੂਪ ਮਹਿ ਗਲਤ ਥੇ ਕਾਢੇ ਦੇ ਹਾਥੇ॥੧॥
ਓਇ ਹਮਾਰੇ ਸਾਜਨਾ ਹਮ ਉਨ ਕੀ ਰੇਨ॥ ਜਿਨ ਭੇਟਤ ਹੋਵਤ ਸੁਖੀ ਜੀਅ ਦਾਨੁ ਦੇਨ॥੧॥

*(ਬਿਲਾਵਲੁ ਮ:੫, ੮੧੩-੩)*

(ਸ) ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ॥
ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ॥੨॥

*(ਰਾਮਕਲੀ ਮ:੧, ੮੭੮-੩)*

(ਹ) ਦਾਸ ਅਨਿੰਨ ਮੇਰੋ ਨਿਜ ਰੂਪ॥
ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ॥੧॥ਰਹਾਉ॥

*(ਸਾਰੰਗ ਨਾਮਦੇਉ, ੧੨੫੨-੧੮)*

(ਕ) ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ॥
ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ॥੨॥

*(ਆਸਾ ਮ:੫, ੪੦੩-੧੬)*

(ਖ) ਨੇਤ੍ਰ ਪੁਨੀਤ ਪੇਖਤ ਹੀ ਦਰਸ॥ ਧਨਿ ਮਸਤਕ ਚਰਨ ਕਮਲ ਹੀ ਪਰਸ॥
ਗੋਬਿੰਦ ਕੀ ਟਹਲ ਸਫਲ ਇਹ ਕਾਂਇਆ॥ ਸੰਤ ਪ੍ਰਸਾਦਿ ਪਰਮ ਪਦੁ ਪਾਇਆ॥੨॥

*(ਗਉੜੀ ਮ:੫, ੨੦੧-੧੯)*

(ਗ) ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ॥
ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ॥
ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ॥
ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ॥
ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ॥
ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ॥੫॥

*(ਸਵਈਏ ਮ:੩ ਕੇ, ੧੩੯੪-੧੮)*

(ਘ) ਨਾਮ ਪਰਸੁ ਜਿਨਿ ਪਾਇਓ ਸਤੁ ਪ੍ਰਗਟਿਓ ਰਵਿ ਲੋਇ॥
ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ॥੮॥

*(ਸਵਈਏ ਮ:੨ ਕੇ, ੧੩੯੨-੯)*

(ਙ) ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥
ਦਰਸਨਿ ਪਰਸਿਐ ਗੁਰੂ ਕੇ ਜਨਮ ਮਰਣ ਦੁਖੁ ਜਾਇ॥੧੦॥

*(ਸਵਈਏ ਮ:੨ ਕੇ, ੧੩੯੨-੧੪)*

## ਪਰਹਰਨਾ (੧੬੦੫)

ਪਰਾਇਆ ਧਨ ਚੋਰੀ ਕਰਨਾ, ਪਰਾਈ ਵਸਤੂ ਦਾ ਚੋਰੀ ਕਰਨਾ।

(ੳ) ਪਰ ਹਰਨਾ ਲੋਭੁ ਝੂਠ ਨਿੰਦ ਇਵ ਹੀ ਕਰਤ ਗੁਦਾਰੀ॥
ਮ੍ਰਿਗ ਤ੍ਰਿਸਨਾ ਆਸ ਮਿਥਿਆ ਮੀਠੀ ਇਹ ਟੇਕ ਮਨਹਿ ਸਾਧਾਰੀ॥੧॥

ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ॥
ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ॥ਰਹਾਉ॥
ਕਰਿ ਕਿਰਪਾ ਪਾਰਬ੍ਰਹਮ ਸੁਆਮੀ ਇਹ ਬੰਧਨ ਛੁਟਕਾਰੀ॥
ਬੂਡਤ ਅੰਧ ਨਾਨਕ ਪ੍ਰਭ ਕਾਢਤ ਸਾਧ ਜਨਾ ਸੰਗਾਰੀ॥੨॥

*(ਧਨਾਸਰੀ ਮ:੫, ੬੮੧-੬)*

## ਪਰਹਰਿ ਕਰਨਾ (੧੬੦੬)

ਤਿਆਗ ਕਰਨਾ, ਤਿਲਾਂਜਲੀ ਦੇਣੀ, ਛੱਡ ਦੇਣਾ, ਕਿਸੇ ਕਰਮ ਤੋਂ ਤੋਬ੍ਹਾ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਤਿਆਗ"।

(ੳ) ਕਾਮੁ ਕ੍ਰੋਧੁ ਨਿੰਦਾ ਪਰਹਰੀਐ ਹਰਿ ਰਸਨਾ ਨਾਨਕ ਗਾਵਣਾ॥੫॥

*(ਮਾਰੂ ਮ:੫, ਸੋਲਹੇ, ੧੦੮੬-੩)*

(ਅ) ਉਸਤਤਿ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰਿ ਆਨੋ॥
ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ॥੨॥

*(ਬਸੰਤੁ ਮ:੯, ੧੧੮੬-੯)*

## ਪਰਤਨ, ਪਰਤ੍ਰਿਆ (੧੬੦੭)

ਜੋ ਪਰਾਏ ਸਰੀਰ ਨੂੰ ਭੋਗਦਾ/ ਭੋਗਦੀ ਹੈ, ਕਾਮ-ਵਾਸ਼ਨਾ ਦੀ ਪੂਰਤੀ ਵਾਸਤੇ ਪਰਾਏ ਇਸਤ੍ਰੀ ਪੁਰਸ਼ ਦਾ ਸੰਜੋਗ ਕਰਨਾ, ਪਰਤ੍ਰਿਆ ਅਥਵਾ ਪਰਪੁਰਸ਼ ਦਾ ਭੋਗ ਕਰਨਾ। ਇਸ ਵਿਸ਼ੇ ਦੀ ਬਾਬਤ ਪਾਵਨ ਗੁਰਬਾਣੀ ਦਾ ਹੁਕਮ ਨਿਮਨ ਲਿਖਤ ਦੇ ਅਨਕੂਲ ਹੈ:

(ੳ) ਪਰ ਧਨ ਪਰ ਤਨ ਪਰ ਕੀ ਨਿੰਦਾ ਇਨ ਸਿਉ ਪ੍ਰੀਤਿ ਨ ਲਾਗੈ॥
ਸੰਤਹ ਸੰਗੁ ਸੰਤ ਸੰਭਾਖਨੁ ਹਰਿ ਕੀਰਤਨਿ ਮਨੁ ਜਾਗੈ॥੨॥

*(ਧਨਾਸਰੀ ਮ:੫, ੬੭੪-੧੨)*

(ਅ) ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥੩॥

*(ਸੋਰਠਿ ਮ:੫, ੬੧੬-੭)*

(ੲ) ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ॥
ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ॥੩॥

*(ਧਨਾਸਰੀ ਮ:੫, ੬੭੨-੬)*

(ਸ) ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ॥
ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ॥
ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ॥
ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ॥
ਗੁਰਮੁਖਿ ਹੋਵੈ ਸੁ ਪਲਟਿਆ ਹਰਿ ਰਾਤੀ ਸਾਜਿ ਸੀਗਾਰਿ।॥
ਸਹਜਿ ਸਚੁ ਪਿਰ ਰਾਵਿਆ ਹਰਿ ਨਾਮਾ ਉਰ ਧਾਰਿ॥
ਆਗਿਆਕਾਰੀ ਸਦਾ ਸੋੁਹਾਗਣਿ ਆਪਿ ਮੇਲੀ ਕਰਤਾਰਿ॥

ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੋਹਾਗਣਿ ਨਾਰਿ॥੧॥

*(ਵਾਰ ਸੂਹੀ ਮ:੩, ੭੮੫-੭)*

(ਹ) ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ॥
ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ॥੩॥

*(ਆਸਾ ਮ:੫, ੪੦੨-੧੫)*

(ਕ) ਕਿਆ ਗਾਲਾਇਓ ਭੂਛ ਪਰ ਵੇਲਿ ਨ ਜੋਹੇ ਕੰਤੁ ਤੂ॥
ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ॥੩॥

*(ਮਾਰੂ ਵਾਰ ਮ:੫, ੧੦੯੫-੧੨)*

(ਖ) ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥
ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥੬॥

*(ਮਾਰੂ ਮ:੧, ੧੦੧੩-੭)*

(ਗ) ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ॥
ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ॥੩॥

*(ਸਿਰੀ ਮ:੩, ੨੬-੧੬)*

(ਘ) ਪਰ ਧਨ ਪਰ ਦਾਰਾ ਪਰ ਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ॥
ਚਰਨ ਕਮਲ ਸੇਵੀ ਰਿਦ ਅੰਤਰਿ ਗੁਰ ਪੂਰੇ ਕੈ ਆਧਾਰਿ॥੩॥

*(ਆਸਾ ਮ:੫, ੩੭੯-੧੨)*

(ਙ) ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ॥
ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ॥੨॥

*(ਆਸਾ ਮ:੫, ੪੦੩-੭)*

(ਚ) ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥
ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥੧॥
ਅੰਧੇ ਚੇਤਿ ਹਰਿ ਹਰਿ ਰਾਇਆ॥ ਤੇਰਾ ਸੋ ਦਿਨੁ ਨੇੜੈ ਆਇਆ॥੧॥ਰਹਾਉ॥

*(ਆਸਾ ਮ:੫, ੪੦੩-੫)*

(ਛ) ਲੂਕਿ ਕਮਾਨੋ ਸੋਈ ਤੁਮ੍ ਪੇਖਿਓ ਮੂੜ ਮੁਗਧ ਮੁਕਰਾਨੀ॥
ਆਪ ਕਮਾਨੇ ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ॥੧॥
ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ॥
ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ ਜੀਅ ਕੀ ਮਾਨੀ॥੧॥ਰਹਾਉ॥
ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ ਕਿਆ ਕੋ ਕਰੈ ਪਰਾਨੀ॥
ਬਖਸਿ ਲੈਹੁ ਪਾਰਬ੍ਰਹਮ ਸੁਆਮੀ ਨਾਨਕ ਸਦ ਕੁਰਬਾਨੀ॥੨॥

*(ਆਸਾ ਮ:੫, ੪੦੩-੧੧)*

(ਜ) ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥ ਸਾਧ ਕੀ ਟਹਲ ਸੰਤਸੰਗਿ ਹੇਤ॥
ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਸਭ ਤੇ ਜਾਨੈ ਆਪਸ ਕਉ ਮੰਦਾ॥

*(ਗਉੜੀ ਸੁਖਮਨੀ ਮ:੫, ੨੭੪-੪)*

(ਝ) ਪਰ ਧਨ ਪਰ ਦਾਰਾ ਪਰਹਰੀ॥ ਤਾ ਕੈ ਨਿਕਟਿ ਬਸੈ ਨਰਹਰੀ॥੧॥

*(ਭੈਰਉ ਨਾਮਦੇਉ, ੧੧੬੩-੧੪)*

(ਞ) ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ॥
ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ॥੧॥
ਰੇ ਨਰ ਕਾਇ ਪਰ ਗ੍ਰਿਹਿ ਜਾਇ॥
ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ॥੧॥ਰਹਾਉ॥

*(ਮਾਰੂ ਮ:੫, ੧੦੦੧-੧੪)*

(ਟ) ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ॥
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥੧॥
ਕੋਈ ਜਾਣਿ ਨ ਭੂਲੈ ਭਾਈ॥ ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ॥੧॥ਰਹਾਉ॥

*(ਪ੍ਰਭਾਤੀ ਮ:੧, ਦਖਣੀ, ੧੩੪੪-੧)*

(ਠ) ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ॥
ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ॥
ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ॥
ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ॥੩॥

*(ਸ੍ਰੀ ਬੇਣੀ, ੯੩-੯)*

(ਡ) ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ॥ ਅੰਤ ਕੀ ਬਾਰ ਮੂਆ ਲਪਟਾਨਾ॥੧॥
ਪਾਪੀ ਕਾ ਘਰੁ ਅਗਨੇ ਮਾਹਿ॥ ਜਲਤ ਰਹੈ ਮਿਟਵੈ ਕਬ ਨਾਹਿ॥੧॥ਰਹਾਉ॥

*(ਭੈਰਉ ਨਾਮਦੇਉ, ੧੧੬੪-੧੯)*

(ਢ) ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ॥
ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ॥
ਸਬਦੁ ਚੀਨਿ ਭੈ ਕਪਟ ਨ ਛੂਟੇ ਮਨਿ ਮੁਖਿ ਮਾਇਆ ਮਾਇਆ॥
ਅਜਗਰਿ ਭਾਰਿ ਲਦੇ ਅਤਿ ਭਾਰੀ ਮਰਿ ਜਨਮੇ ਜਨਮੁ ਗਵਾਇਆ॥੧॥

*(ਮਲਾਰ ਮ:੧, ੧੨੫੪-੧੫)*

(ਣ) ਪਰ ਦਾਰਾ ਪਰ ਧਨੁ ਪਰ ਲੋਭਾ ਹਉਮੈ ਬਿਖੈ ਬਿਕਾਰ॥
ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ॥੧॥

*(ਮਲਾਰ ਮ:੧, ੧੨੫੫-੧੮)*

(ਤ) ਕਾਨ ਫਰਾਇ ਹਿਰਾਏ ਟੂਕਾ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ॥

ਬਨਿਤਾ ਛੋਡਿ ਬਦ ਨਦਰਿ ਪਰ ਨਾਰੀ॥ ਵੇਸਿ ਨ ਪਾਈਐ ਮਹਾ ਦੁਖਿਆਰੀ॥੫॥

*(ਪ੍ਰਭਾਤੀ ਮ:੫, ੧੩੪੮-੭)*

(ਥ) ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ॥
ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ॥
ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ॥
ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ॥੮॥

*(ਫੁਨਹੇ ਮ:੫, ੧੩੬੨-੬)*

(ਦ) ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ॥
ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ॥

*(ਸੂਹੀ ਵਾਰ ਮ:੩, ੭੮੬-੧੧)*

(ਧ) ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ॥ ਮਿਰਗੁ ਮਰੈ ਸਹਿ ਅਪੁਨਾ ਕੀਨਾ॥
ਤ੍ਰਿਸਨਾ ਰਾਚਿ ਤਤੁ ਨਹੀ ਬੀਨਾ॥੩
ਕਾਮੁ ਚਿਤੈ ਕਾਮਣਿ ਹਿਤਕਾਰੀ॥ ਕ੍ਰੋਧੁ ਬਿਨਾਸੈ ਸਗਲ ਵਿਕਾਰੀ॥
ਪਤਿ ਮਤਿ ਖੋਵਹਿ ਨਾਮੁ ਵਿਸਾਰੀ॥੪॥
ਪਰ ਘਰਿ ਚੀਤੁ ਮਨਮੁਖਿ ਡੋਲਾਇ॥ ਗਲਿ ਜੇਵਰੀ ਧੰਧੈ ਲਪਟਾਇ॥
ਗੁਰਮੁਖਿ ਛੂਟਸਿ ਹਰਿ ਗੁਣ ਗਾਇ॥੫॥
ਜਿਉ ਤਨੁ ਬਿਧਵਾ ਪਰ ਕਉ ਦੇਈ॥ ਕਾਮਿ ਦਾਮਿ ਚਿਤੁ ਪਰ ਵਸਿ ਸੇਈ॥
ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ॥੬॥

*(ਗਉੜੀ ਮ:੧, ੨੨੫-੧੮)*

(ਨ) ਨਉਮੀ ਨਵੇ ਛਿਦ੍ਰ ਅਪਵੀਤ॥ ਹਰਿ ਨਾਮੁ ਨ ਜਪਹਿ ਕਰਤ ਬਿਪਰੀਤਿ॥
ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ॥ ਕਰਨ ਨ ਸੁਨਹੀ ਹਰਿ ਜਸੁ ਬਿੰਦ॥
ਹਿਰਹਿ ਪਰ ਦਰਬੁ ਉਦਰ ਕੈ ਤਾਈ॥ ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ॥
ਹਰਿ ਸੇਵਾ ਬਿਨੁ ਏਹ ਫਲ ਲਾਗੇ॥ ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ॥੯॥

*(ਗਉੜੀ ਮ:੫, ਥਿਤੀ, ੨੯੮-੧੪)*

(ਪ) ਮਨ ਰੇ ਕਉਨੁ ਕੁਮਤਿ ਤੈ ਲੀਨੀ॥
ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥੧॥ਰਹਾਉ॥

*(ਸੋਰਠਿ ਮ:੯, ੬੩੧-੧੮)*

(ਫ) ਮਾਈ ਮਨੁ ਮੇਰੋ ਬਸਿ ਨਾਹਿ॥
ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥੧॥ਰਹਾਉ॥
ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ॥
ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ॥੧॥

*(ਸੋਰਠਿ ਮ:੯, ੬੩੨-੧੭)*

(ਬ) ਮਨ ਕਰਿ ਕਬਹੂ ਨ ਹਰਿ ਗੁਨ ਗਾਇਓ॥
ਬਿਖਿਆਸਕਤ ਰਹਿਓ ਨਿਸਿ ਬਾਸੁਰ ਕੀਨੋ ਅਪਨੋ ਭਾਇਓ॥੧॥ਰਹਾਉ॥
ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ॥
ਪਰ ਨਿੰਦਾ ਕਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ॥੧॥
ਕਹਾ ਕਹਉ ਮੈ ਅਪੁਨੀ ਕਰਨੀ ਜਿਹ ਬਿਧਿ ਜਨਮੁ ਗਵਾਇਓ॥
ਕਹਿ ਨਾਨਕ ਸਭ ਅਉਗੁਨ ਮੋ ਮਹਿ ਰਾਖਿ ਲੇਹੁ ਸਰਨਾਇਓ॥੨॥

*(ਸਾਰੰਗ ਮ:੯, ੧੨੩੧-੧੯)*

(ਭ) ਅਲਿਪਤ ਗੁਫਾ ਮਹਿ ਰਹਹਿ ਨਿਰਾਰੇ॥ ਤਸਕਰ ਪੰਚ ਸਬਦਿ ਸੰਘਾਰੇ॥
ਪਰ ਘਰ ਜਾਇ ਨ ਮਨੁ ਡੋਲਾਇ॥ ਸਹਜ ਨਿਰੰਤਰਿ ਰਹਉ ਸਮਾਇ॥੫॥

*(ਰਾਮਕਲੀ ਮ:੧, ੯੦੪-੫)*

(ਮ) ਪੰਚ ਚੋਰ ਚੰਚਲ ਚਿਤੁ ਚਾਲਹਿ॥ ਪਰ ਘਰ ਜੋਹਹਿ ਘਰੁ ਨਹੀ ਭਾਲਹਿ॥
ਕਾਇਆ ਨਗਰੁ ਢਹੈ ਢਹਿ ਢੇਰੀ ਬਿਨੁ ਸਬਦੈ ਪਤਿ ਜਾਈ ਹੇ॥੩॥

*(ਮਾਰੂ ਮ:੧, ਸੋਲਹੇ, ੧੦੨੧-੧੩)*

(ਯ) ਮਨਮੁਖਿ ਭੂਲੈ ਜਮ ਕੀ ਕਾਣਿ॥ ਪਰ ਘਰੁ ਜੋਹੈ ਹਾਣੇ ਹਾਣਿ॥
ਮਨਮੁਖਿ ਭਰਮਿ ਭਵੈ ਬੇਬਾਣਿ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ॥
ਸਬਦੁ ਨ ਚੀਨੈ ਲਵੈ ਕੁਬਾਣਿ॥ ਨਾਨਕ ਸਾਚਿ ਰਤੇ ਸੁਖੁ ਜਾਣਿ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੨)*

(ਰ) ਪਰ ਘਰਿ ਜਾਤੀ ਠਾਕਿ ਰਹਾਈ॥ ਮਹਿਲ ਬੁਲਾਈ ਠਾਕ ਨ ਪਾਈ॥

*(ਰਾਮਕਲੀ ਮ:੧, ਓਅੰਕਾਰੁ, ੯੩੩-੧੨)*

(ਲ) ਮੁਖਿ ਨਿੰਦਾ ਆਖਾ ਦਿਨੁ ਰਾਤਿ॥ ਪਰ ਘਰੁ ਜੋਹੀ ਨੀਚ ਸਨਾਤਿ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ॥ ਧਾਣਕ ਰੂਪਿ ਰਹਾ ਕਰਤਾਰ॥੨॥

*(ਸਿਰੀ ਮ:੧, ੨੪-੧੫)*

(ਵ) ਪਰ ਦਰਬ ਹਿਰਣੰ ਬਹੁ ਵਿਘਨ ਕਰਣੰ ਉਚਰਣੰ ਸਰਬ ਜੀਅ ਕਹ॥
ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ਕਰਮ ਕਰਤ ਸਿ ਸੂਕਰਹ॥੬੬॥

*(ਸਲੋਕ ਮ:੫, ੧੩੬੦-੨)*

(ੜ) ਨਿਤਪ੍ਰਤਿ ਇਸਨਾਨੁ ਸਰੀਰੰ॥ ਦੁਇ ਧੋਤੀ ਕਰਮ ਮੁਖਿ ਖੀਰੰ॥
ਰਿਦੈ ਛੁਰੀ ਸੰਧਿਆਨੀ॥ ਪਰ ਦਰਬੁ ਹਿਰਨ ਕੀ ਬਾਨੀ॥੨॥

*(ਪ੍ਰਭਾਤੀ ਬੇਣੀ, ੧੩੫੧-੧੪)*

(ਓਓ) ਚਰਨ ਕਮਲ ਜਾ ਕਾ ਮਨੁ ਰਾਪੈ॥ ਸੋਗ ਅਗਨਿ ਤਿਸੁ ਜਨ ਨ ਬਿਆਪੈ॥੨॥
... ... ...
ਪਰ ਧਨ ਦੋਖ ਕਿਛੁ ਪਾਪ ਨ ਫੇੜੇ॥ ਜਮ ਜੰਦਾਰੁ ਨ ਆਵੈ ਨੇੜੇ॥੪॥

*(ਧਨਾਸਰੀ ਮ:੫, ੬੮੪-੧)*

(ੳਅ) ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥੧॥ਰਹਾਉ॥
ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥ ਪਰੈ ਪਰੈ ਹੀ ਕਉ ਲੁਝੀ ਹੇ॥੧॥
ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ॥ ਬੁਰਾ ਭਲਾ ਨਹੀ ਸੁਝੀ ਹੇ॥੨॥

*(ਗਉੜੀ ਮ:੫, ੨੧੩-੧੧)*

(ੳੲ) ਹਰਿ ਕਥਾ ਹਰਿ ਜਸ ਸਾਧਸੰਗਤਿ ਸਿਉ ਇਕੁ ਮੁਹਤੁ ਨ ਇਹੁ ਮਨੁ ਲਾਇਓ॥
ਬਿਗਸਿਓ ਪੇਖਿ ਰੰਗੁ ਕਸੁੰਭ ਕੋ ਪਰ ਗ੍ਰਿਹ ਜੋਹਨਿ ਜਾਇਓ॥੧॥

*(ਟੋਡੀ ਮ:੫, ੭੧੨-੬)*

(ੳਸ) ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ॥
ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ॥੩॥

*(ਗੂਜਰੀ ਜੈਦੇਵ, ੫੨੬-੧੬)*

(ੳਹ) ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ॥ ਦਰਬੁ ਹਿਰੈ ਮਿਥਿਆ ਕਰਿ ਖਾਇ॥
ਪਈ ਠਗਉਰੀ ਹਰਿ ਸੰਗਿ ਨ ਜਾਨਿਆ॥ ਬਾਝੁ ਗੁਰੂ ਹੈ ਭਰਮਿ ਭੁਲਾਨਿਆ॥੨॥

*(ਭੈਰਉ ਮ:੫, ੧੧੩੯-੧੨)*

(ੳਕ) ਸਤਿਗੁਰ ਮਿਲਿਐ ਮਨੁ ਸੰਤੋਖੀਐ ਤਾ ਫਿਰਿ ਤ੍ਰਿਸਨਾ ਭੂਖ ਨ ਹੋਈ॥
ਨਾਮੁ ਨਿਧਾਨੁ ਪਾਇਆ ਪਰ ਘਰਿ ਜਾਇ ਨ ਕੋਇ॥੨॥

*(ਗੂਜਰੀ ਮ:੩, ੪੯੨-੩)*

(ੳਖ) ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥੧॥

*(ਸੋਰਠਿ ਮ:੧, ੬੩੪-੮)*

(ੳਗ) ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ॥
ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ॥੧॥
ਮਨ ਰੇ ਸਮਝੁ ਕਵਨ ਮਤਿ ਲਾਗਾ॥
ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ॥ਰਹਾਉ॥

*(ਸੋਰਠਿ ਮ:੧, ੫੯੮-੧੦)*

## ਪਰਤੀਤ (੧੬੦੮)

ਯਕੀਨ, ਭਰੋਸਾ, ਨਿਸ਼ਚਾ, ਵਿਸ਼ਵਾਸ, ਜਾਣਿਆ ਹੋਇਆ, ਇਤਬਾਰ ਵਾਲਾ, ਸਾਖ ਵਾਲਾ, ਜਾਪਣਾ, ਗਿਆਤ, ਮਹਿਸੂਸ ਹੋਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਵਿਸ਼ਵਾਸ", "ਭਰੋਸਾ"।

(ੳ) ਅਪਨੀ ਪਰਤੀਤਿ ਆਪ ਹੀ ਖੋਵੈ ॥ ਬਹੁਰਿ ਉਸ ਕਾ ਬਿਸ੍ਵਾਸੁ ਨ ਹੋਵੈ॥

*(ਗਉੜੀ ਸੁਖਮਨੀ ਮ:੫, ੨੬੮-੧੦)*

(ਅ) ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ॥ ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ॥

*(ਗਉੜੀ ਸੁਖਮਨੀ ਮ:੫, ੨੮੫-੧੩)*

(ੲ) ਪਰਾਈ ਬਖੀਲੀ ਕਰਹਿ ਆਪਣੀ ਪਰਤੀਤਿ ਖੋਵਨਿ ਸਗਵਾ ਭੀ ਆਪੁ ਲਖਾਹਿ॥

*(ਬਿਲਾਵਲ ਵਾਰ ਮ:੪, ੮੫੨-੧੮)*

(ਸ) ਵਿਣੁ ਸਤਿਗੁਰ ਪਰਤੀਤਿ ਨ ਆਵਈ ਨਾਮਿ ਨ ਲਾਗੋ ਭਾਉ॥
ਸੁਪਨੈ ਸੁਖੁ ਨ ਪਾਵਈ ਦੁਖ ਮਹਿ ਸਵੈ ਸਮਾਇ॥੨॥

*(ਸਿਰੀ ਮ:੩, ੬੫-੧੨)*

(ਹ) ਹਰਿ ਕੀ ਭਗਤਾ ਪਰਤੀਤਿ ਹਰਿ ਸਭ ਕਿਛੁ ਜਾਣਦਾ॥
ਹਰਿ ਜੇਵਡੁ ਨਾਹੀ ਕੋਈ ਜਾਣੁ ਹਰਿ ਧਰਮੁ ਬੀਚਾਰਦਾ॥
ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ ਅਧਰਮਿ ਮਾਰਦਾ॥
ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ॥
ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ॥੧੮॥

*(ਸਿਰੀ ਵਾਰ ਮ:੪, ੯੦-੧੨)*

(ਕ) ਮਨੁ ਸਬਦਿ ਮਰੈ ਪਰਤੀਤਿ ਹੋਇ ਹਉਮੈ ਤਜੇ ਵਿਕਾਰ॥
ਜਨ ਨਾਨਕ ਕਰਮੀ ਪਾਈਅਨਿ ਹਰਿ ਨਾਮਾ ਭਗਤਿ ਭੰਡਾਰ॥੪॥

*(ਗਉੜੀ ਬੈਰਾਗਣਿ ਮ:੩, ੧੬੨-੧੬)*

(ਖ) ਕਹੁ ਨਾਨਕ ਮਨਿ ਭਈ ਪਰਤੀਤਿ॥ ਨਿਰਮਲ ਜਸੁ ਪੀਵਹਿ ਜਨ ਨੀਤਿ॥੪॥

*(ਗਉੜੀ ਮ:੫, ੧੯੪-੧੨)*

(ਗ) ਜਾ ਕੈ ਮਨਿ ਗੁਰ ਕੀ ਪਰਤੀਤਿ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥

*(ਗਉੜੀ ਸੁਖਮਨੀ ਮ:੫, ੨੮੩-੧੩)*

(ਘ) ਜੀਵਨ ਮੁਕਤ ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ॥
ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ ਹੰਸਹ ਰੀਤਿ॥੨॥

*(ਗੂਜਰੀ ਮ:੫, ੫੦੮-੧੧)*

(ਙ) ਮਨਿ ਪਰਤੀਤਿ ਨ ਆਈਆ ਸਹਜਿ ਨ ਲਗੋ ਭਾਉ॥
ਸਬਦੈ ਸਾਦੁ ਨ ਪਾਇਓ ਮਨਹਠਿ ਕਿਆ ਗੁਣ ਗਾਇ॥
ਨਾਨਕ ਆਇਆ ਸੋ ਪਰਵਾਣੁ ਹੈ ਜਿ ਗੁਰਮੁਖਿ ਸਚਿ ਸਮਾਇ॥੧॥

*(ਬਿਹਾਗੜਾ ਵਾਰ ਮ:੩, ੫੪੯-੧੬)*

(ਚ) ਇਕਨਾ ਦਰਸਨ ਕੀ ਪਰਤੀਤਿ ਨ ਆਈਆ ਸਬਦਿ ਨ ਕਰਹਿ ਵੀਚਾਰੁ॥
ਵਿਛੁੜਿਆ ਕਾ ਕਿਆ ਵਿਛੁੜੈ ਜਿਨਾ ਦੂਜੈ ਭਾਇ ਪਿਆਰੁ॥

*(ਵਡਹੰਸ ਵਾਰ ਮ:੩, ੫੮੨-੧੩)*

(ਛ) ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ॥
ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ॥
ਨਾਨਕ ਗੁਰਮੁਖਿ ਸਹਜਿ ਮਿਲੈ ਸਚੇ ਸਿਉ ਲਿਵ ਲਾਉ॥੧॥

*(ਵਡਹੰਸ ਵਾਰ ਮ:੩, ੫੯੧-੮)*

(ਜ) ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ॥
ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ॥

ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ॥੧॥

*(ਸੋਰਠਿ ਮ:੩, ੬੩੭-੧੩)*

(ਝ) ਕਰਨੀ ਸੁਣਿ ਸੁਣਿ ਜੀਵਿਆ ਭਾਈ ਨਿਹਚਲੁ ਪਾਇਆ ਥਾਉ॥
ਜਿਸੁ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ॥੬॥

*(ਸੋਰਠਿ ਮ:੫, ੬੪੦-੬)*

(ਞ) ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥
ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ॥
ਗੁਰ ਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ॥
ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ॥੧॥

*(ਸੋਰਠਿ ਵਾਰ ਮ:੩, ੬੪੭-੧)*

(ਟ) ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰ ਕੀ ਪਰਤੀਤਿ ਨਾਹੀ॥
ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੇ ਖਪਹਿ ਖਪਾਹੀ॥
ਸਤਿਗੁਰ ਕਾ ਭਾਣਾ ਚਿਤਿ ਨ ਆਵੈ ਆਪਣੈ ਸੁਆਇ ਫਿਰਾਹੀ॥
ਕਿਰਪਾ ਕਰੇ ਜੇ ਆਪਣੀ ਤਾ ਨਾਨਕ ਸਬਦਿ ਸਮਾਹੀ॥੧॥

*(ਸੋਰਠਿ ਵਾਰ ਮ:੪, ੬੫੨-੧੨)*

(ਠ) ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ ਸੋ ਪਾਵੈ ਦਰਗਹ ਮਾਨੁ॥
ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ॥੩॥

*(ਸੂਹੀ ਮ:੪, ੭੩੪-੧੬)*

(ਡ) ਮਨ ਕੀ ਪਰਤੀਤਿ ਮਨ ਤੇ ਪਾਈ॥ ਪੂਰੇ ਗੁਰ ਤੇ ਸਬਦਿ ਬੁਝਾਈ॥
ਜੀਵਣ ਮਰਣੁ ਕੋ ਸਮਸਰਿ ਵੇਖੈ॥ ਬਹੁੜਿ ਨ ਮਰੈ ਨਾ ਜਮੁ ਪੇਖੈ॥੨॥

*(ਬਿਲਾਵਲੁ ਮ:੩, ੭੯੮-੧੨)*

(ਢ) ਇਹ ਪਰਤੀਤਿ ਗੋਵਿੰਦ ਕੀ ਜਪਿ ਹਰਿ ਸੁਖੁ ਪਾਇਆ॥
ਅਨਿਕ ਬਾਤਾ ਸਭਿ ਕਰਿ ਰਹੇ ਗੁਰੁ ਘਰਿ ਲੈ ਆਇਆ॥੧॥ਰਹਾਉ॥

*(ਬਿਲਾਵਲੁ ਮ:੫, ੮੧੨-੮)*

(ਣ) ਪ੍ਰਭ ਅਪਨੇ ਕਾ ਭਇਆ ਬਿਸਾਸੁ॥ ਜੀਉ ਪਿੰਡੁ ਸਭੁ ਤਿਸ ਕੀ ਰਾਸਿ॥
ਨਾਨਕ ਕਉ ਉਪਜੀ ਪਰਤੀਤਿ॥ ਮਨਮੁਖ ਹਾਰ ਗੁਰਮੁਖ ਸਦ ਜੀਤਿ॥੪॥

*(ਗੋਂਡ ਮ:੫, ੮੬੭-੧੨)*

(ਤ) ਹਰਿ ਹਰਿ ਕਥਾ ਸੁਣਾਇ ਪ੍ਰਭ ਗੁਰਮਤਿ ਹਰਿ ਰਿਦੈ ਸਮਾਣੀ॥
ਜਪਿ ਹਰਿ ਹਰਿ ਕਥਾ ਵਡਭਾਗੀਆ ਹਰਿ ਉਤਮ ਪਦੁ ਨਿਰਬਾਣੀ॥
ਗੁਰਮੁਖਾ ਮਨਿ ਪਰਤੀਤਿ ਹੈ ਗੁਰਿ ਪੂਰੈ ਨਾਮਿ ਸਮਾਣੀ॥੧॥

*(ਮਾਰੂ ਮ:੪, ੯੯੬-੧੨)*

(ਥ) ਮਨਿ ਪਰਤੀਤਿ ਬਨੀ ਪ੍ਰਭ ਤੇਰੀ॥ ਬਿਨਸਿ ਗਈ ਹਉਮੈ ਮਤਿ ਮੇਰੀ॥
ਅੰਗੀਕਾਰੁ ਕੀਆ ਪ੍ਰਭਿ ਅਪਨੈ ਜਗ ਮਹਿ ਸੋਭ ਸੁਹਾਈ ਹੇ॥੧੩॥

*(ਮਾਰੂ ਮ:੫, ਸੋਲਹੇ, ੧੦੭੭-੭)*

(ਦ) ਸਤਿ ਸਤਿ ਹਰਿ ਸਤਿ ਸੁਆਮੀ ਸਤਿ ਸਾਧਸੰਗੇਹੁ॥
ਸਤਿ ਤੇ ਜਨ ਜਿਨ ਪਰਤੀਤਿ ਉਪਜੀ ਨਾਨਕ ਨਹ ਭਰਮੇਹੁ॥੨॥

*(ਸਾਰਗ ਮ:੫, ੧੨੨੬-੯)*

(ਧ) ਸੰਸਾਰੁ ਅਗਮ ਸਾਗਰੁ ਤੁਲਹਾ ਹਰਿ ਨਾਮੁ ਗੁਰੂ ਮੁਖਿ ਪਾਯਾ॥
ਜਗਿ ਜਨਮ ਮਰਣੁ ਭਗਾ ਇਹ ਆਈ ਹੀਐ ਪਰਤੀਤਿ॥
ਪਰਤੀਤਿ ਹੀਐ ਆਈ ਜਿਨ ਜਨ ਕੈ ਤਿਨ੍ ਕਉ ਪਦਵੀ ਉਚ ਭਈ॥
ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ ਕਾਮ ਕ੍ਰੋਧ ਕੀ ਬ੍ਰਿਥਾ ਗਈ॥

*(ਸਵਈਏ ਮ:੪, ਗਯੰਦ, ੧੪੦੨-੧)*

(ਨ) ਗੁਰਮੁਖਿ ਪਰਤੀਤਿ ਭਈ ਮਨੁ ਮਾਨਿਆ ਅਨਦਿਨੁ ਸੇਵਾ ਕਰਤ ਸਮਾਇ॥
ਅੰਤਰਿ ਸਤਿਗੁਰੁ ਗੁਰੂ ਸਭ ਪੂਜੇ ਸਤਿਗੁਰ ਕਾ ਦਰਸੁ ਦੇਖੈ ਸਭ ਆਇ॥

*(ਸਲੋਕ ਮ:੪, ੧੪੨੩-੮)*

(ਪ) ਮੁਖਹੁ ਅਲਾਏ ਹਭ ਮਰਣੁ ਪਛਾਣੰਦੋ ਕੋਇ॥ ਨਾਨਕ ਤਿਨਾ ਖਾਕੁ ਜਿਨਾ ਯਕੀਨਾ ਹਿਕ ਸਿਉ॥੧॥

*(ਮਾਰੂ ਵਾਰ ਮ:੫, ੧੦੯੯-੧੧)*

## ਪਰਥਾਂਇ ਸਾਖੀ ਭਰਨੀ (੧੬੦੯)

ਕਿਸੇ ਦੂਸਰੇ ਦੇ ਥਾਂ ਤੇ ਗਵਾਹੀ ਦੇਣੀ, ਕਿਸੇ ਸ਼ਹਾਦਤ ਦੇ ਤੌਰ ਤੇ ਕੋਈ ਖਾਸ ਗੱਲ ਆਖਣੀ, ਜੋ ਸਾਰਿਆਂ ਵਾਸਤੇ ਆਪਣਾ ਅਸਰ ਰਖਦੀ ਹੋਵੇ, ਕਿਸੇ ਦੇ ਵਾਸਤੇ ਕੋਈ ਖਾਸ ਅਸੂਲ ਦੀ ਗੱਲ ਆਖਣੀ, ਕਿਸੇ ਦੇ ਨਮਿਤ ਕੋਈ ਠੋਸ ਗਵਾਹੀ ਭਰਨੀ, ਕਿਸੇ ਚੀਜ਼ ਦੀ ਸ਼ਹਾਦਤ ਵਾਸਤੇ ਕਿਸੇ ਦੀ ਬਾਬਤ ਕੋਈ ਗੱਲ ਆਖਣੀ, ਜੋ ਸਮੂੰਹ ਦੇ ਭਲੇ ਲਈ ਹੋਵੇ।

(ੳ) ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ॥
ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ॥੮॥
ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ॥
ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ॥੯॥

*(ਸੂਹੀ ਮ:੩, ੭੫੫-੯)*

## ਪਰਦਰਬ ਹਿਰਨਾ (੧੬੧੦)

ਭਾਵ ਕਿਸੇ ਭੀ ਯੋਗ ਅਯੋਗ ਢੰਗ ਦੁਆਰਾ ਪਰਾਇਆ ਧਨ ਆਦਿ ਲੁਟਣਾ, ਚੋਰੀ ਕਰਨਾ, ਠੱਗੀ ਕਰਨਾ, ਭ੍ਰਿਸ਼ਟਾਚਾਰੀ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਪਰਹਰਨਾ"।

(ੳ) ਮਿਥਿਆ ਹਸਤ ਪਰ ਦਰਬ ਕਉ ਹਿਰਹਿ॥

*(ਗਉੜੀ ਸੁਖਮਨੀ ਮ:੫, ੨੬੮-੧੯)*

(ਅ) ਹਿਰਹਿ ਪਰ ਦਰਬੁ ਉਦਰ ਕੈ ਤਾਈ॥ ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ॥
ਹਰਿ ਸੇਵਾ ਬਿਨੁ ਏਹ ਫਲ ਲਾਗੇ॥ ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ॥੯॥

*(ਗਉੜੀ ਮ:੫, ਥਿਤੀ, ੨੯੮-੧੫)*

(ਏ) ਮਾਇਆ ਰੰਗ ਬਿਰੰਗ ਕਰਤ ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ॥
ਏਤਾ ਗਬੁ ਅਕਾਸਿ ਨ ਮਾਵਤ ਬਿਸਟਾ ਅਸ੍ਤ ਕ੍ਰਿਮਿ ਉਦਰੁ ਭਰਿਓ ਹੈ॥
ਦਹ ਦਿਸ ਧਾਇ ਮਹਾ ਬਿਖਿਆ ਕਉ ਪਰ ਧਨ ਛੀਨਿ ਅਗਿਆਨ ਹਰਿਓ ਹੈ॥
ਜੋਬਨ ਬੀਤਿ ਜਰਾ ਰੋਗਿ ਗ੍ਰਸਿਓ ਜਮਦੂਤਨ ਡੰਨੁ ਮਿਰਤੁ ਮਰਿਓ ਹੈ॥
ਅਨਿਕ ਜੋਨਿ ਸੰਕਟ ਨਰਕ ਭੁੰਚਤ ਸਾਸਨ ਦੂਖ ਗਰਤਿ ਗਰਿਓ ਹੈ॥
ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥੮॥

*(ਸਵਯੇ ਸ੍ਰੀ ਮੁਖ, ਮ:੫, ੧੩੮੮-੧੫)*

(ਸ) ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥ ਸੁਤ ਦਾਰਾ ਪਹਿ ਆਨਿ ਲੁਟਾਵੈ॥੧॥
ਮਨ ਮੇਰੇ ਭੂਲੇ ਕਪਟੁ ਨ ਕੀਜੈ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥੧॥ਰਹਾਉ॥
ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ॥ ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥੨॥
ਕਹਤੁ ਕਬੀਰੁ ਕੋਈ ਨਹੀ ਤੇਰਾ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ॥੩॥

*(ਸੋਰਠਿ ਕਬੀਰ, ੬੫੬-੭)*

## ਪਰ ਦ੍ਰੋਹ ਕਰਨਾ (੧੬੧੧)

ਪਰਾਏ ਨਾਲ ਦੁਸ਼ਮਣੀ ਕਰਨੀ, ਦੂਸਰੇ ਨਾਲ ਵੈਰ ਰਖਣਾ, ਦੂਸਰੇ ਦਾ ਬੁਰਾ ਚਿਤਵਨਾ, ਮੰਦੀ ਸੋਚ। ਹੋਰ ਦੇਖੋ "ਦ੍ਰੋਹੀ"।

(ੳ) ਪਰ ਦ੍ਰੋਹ ਕਰਤ ਬਿਕਾਰ ਨਿੰਦਾ ਪਾਪ ਰਤ ਕਰ ਝਾਰ॥
ਬਿਨਾ ਸਤਿਗੁਰ ਬੂਝ ਨਾਹੀ ਤਮ ਮੋਹ ਮਹਾਂ ਅੰਧਾਰ॥੨॥

*(ਸਾਰਗ ਮ:੫, ੧੨੨੯-੪)*

(ਅ) ਹਮ ਪਾਪੀ ਬਲਵੰਚੀਆ ਮੇਰੀ ਜਿੰਦੁੜੀਏ ਪਰਦ੍ਰੋਹੀ ਠਗ ਮਾਇਆ ਰਾਮ॥
ਵਡਭਾਗੀ ਗੁਰੁ ਪਾਇਆ ਮੇਰੀ ਜਿੰਦੁੜੀਏ ਗੁਰਿ ਪੂਰੈ ਗਤਿ ਮਿਤਿ ਪਾਇਆ ਰਾਮ॥
ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ ਫਿਰਿ ਮਰਦਾ ਬਹੁੜਿ ਜੀਵਾਇਆ ਰਾਮ॥
ਜਨ ਨਾਨਕ ਸਤਿਗੁਰ ਜੋ ਮਿਲੇ ਮੇਰੀ ਜਿਦੁੜੀਏ ਤਿਨ ਕੇ ਸਭ ਦੁਖ ਗਵਾਇਆ ਰਾਮ॥੩॥

*(ਬਿਹਾਗੜਾ ਮ:੪, ੫੩੮-੧੧)*

## ਪਰਦੇਸ ਅਤੇ ਪਰਦੇਸੀ (੧੬੧੨)

ਓਪਰਾ ਦੇਸ਼, ਅਤੇ ਓਪਰੇ ਦੇਸ਼ ਵਿਚ ਰਹਿਣ ਵਾਲਾ, ਪਰਾਇਆ ਮੁਲਕ ਅਤੇ ਪਰਾਏ ਮੁਲਕ ਦਾ ਵਸਨੀਕ, ਇਹ ਦੁਨੀਆਂ ਪਰਾਇਆ ਦੇਸ਼ ਹੈ ਅਤੇ ਇਹ ਜੀਵ ਪਰਦੇਸੀ ਹੈ।

(ੳ) ਪਰਦੇਸੁ ਝਾਗਿ ਸਉਦੇ ਕਉ ਆਇਆ॥ ਵਸਤੁ ਅਨੂਪ ਸੁਣੀ ਲਾਭਾਇਆ॥
ਗੁਣ ਰਾਸਿ ਬੰਨ੍ਹਿ ਪਲੈ ਆਨੀ॥ ਦੇਖਿ ਰਤਨੁ ਇਹੁ ਮਨੁ ਲਪਟਾਨੀ॥੧॥

*(ਆਸਾ ਮ:੫, ੩੭੨-੧)*

(ਅ) ਏਹ ਵਿਡਾਣੀ ਚਾਕਰੀ ਪਿਰਾ ਜੀਉ ਧਨ ਛੋਡਿ ਪਰਦੇਸਿ ਸਿਧਾਏ॥
ਦੂਜੈ ਕਿਨੈ ਸੁਖੁ ਨ ਪਾਇਓ ਪਿਰਾ ਜੀਉ ਬਿਖਿਆ ਲੋਭਿ ਲੁਭਾਏ॥

*(ਗਉੜੀ ਮ:੩, ੨੪੬-੧੭)*

(ਏ) ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ॥ ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ॥

ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ॥੨॥

*(ਸਿਰੀ ਮ:੧, ੫੬-੨)*

(ਸ) ਮਨੁ ਪਰਦੇਸੀ ਆਇਆ ਮਿਲਿਓ ਸਾਧ ਕੈ ਸੰਗਿ॥
ਜਿਸੁ ਵਖਰ ਕਉ ਚਾਹਤਾ ਸੋ ਪਾਇਓ ਨਾਮਹਿ ਰੰਗਿ॥੨॥

*(ਆਸਾਵਰੀ ਮ:੫, ੪੩੧-੪)*

(ਹ) ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ॥
ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ॥
ਰੰਗਿ ਰਲੀਆ ਮਾਣਹੁ ਮੇਰੇ ਪਿਆਰੇ ਹਰਿ ਕਿਰਪਾ ਕਰੇ॥
ਗੁਰੁ ਨਾਨਕੁ ਤੁਠਾ ਮੇਰੇ ਪਿਆਰੇ ਮੇਲੇ ਹਰੇ॥

*(ਆਸਾ ਮ:੪, ਛੰਤ, ੪੫੧-੧੬)*

(ਕ) ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ॥
ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ॥੪॥

*(ਸੂਹੀ ਮ:੧, ੭੩੧-੪)*

(ਖ) ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ॥
ਕਿਸੁ ਪਹਿ ਖੋਲ੍ਉ ਗੰਠੜੀ ਦੂਖੀ ਭਰਿ ਆਇਆ॥

*(ਸੂਹੀ ਮ:੧, ਛੰਤ, ੭੬੭-੫)*

(ਗ) ਸੁਣਿ ਬਾਵਰੇ ਸੇਵਿ ਠਾਕੁਰੁ ਨਾਥੁ ਪਰਾਣਾ॥ ਸੁਣਿ ਬਾਵਰੇ ਜੋ ਆਇਆ ਤਿਸੁ ਜਾਣਾ॥
ਨਿਹਚਲੁ ਹਭ ਵੈਸੀ ਸੁਣਿ ਪਰਦੇਸੀ ਸੰਤਸੰਗਿ ਮਿਲਿ ਰਹੀਐ॥

*(ਸੂਹੀ ਮ:੫, ਛੰਤ, ੭੭੭-੧੧)*

(ਘ) ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ॥
ਖਿੰਥਾ ਜਲਿ ਕੋਇਲਾ ਭਈ ਤਾਗੇ ਆਂਚ ਨ ਲਾਗ॥੪੭॥

*(ਸਲੋਕ ਕਬੀਰ, ੧੩੬੬-੧੮)*

(ਙ) ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ॥
ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ॥੧॥

*(ਗਉੜੀ ਪੂਰਬੀ ਮ:੪, ਕਰਹਲੇ, ੨੩੪-੪)*

(ਚ) ਓਇ ਪਰਦੇਸੀਆ ਹਾਂ ॥ਸੁਨਤ ਸੰਦੇਸਿਆ ਹਾਂ॥੧॥ਰਹਾਉ॥
ਜਾ ਸਿਉ ਰਚਿ ਰਹੇ ਹਾਂ॥ ਸਭ ਕਉ ਤਜਿ ਗਏ ਹਾਂ॥
ਸੁਪਨਾ ਜਿਉ ਭਏ ਹਾਂ॥ ਹਰਿ ਨਾਮੁ ਜਿਨ੍ਹਿ ਲਏ॥੧॥
ਹਰਿ ਤਜਿ ਅਨ ਲਗੇ ਹਾਂ॥ ਜਨਮਹਿ ਮਰਿ ਭਗੇ ਹਾਂ॥
ਹਰਿ ਹਰਿ ਜਨਿ ਲਹੇ ਹਾਂ॥ ਜੀਵਤ ਸੇ ਰਹੇ ਹਾਂ॥
ਜਿਸਹਿ ਕ੍ਰਿਪਾਲੁ ਹੋਇ ਹਾਂ॥ ਨਾਨਕ ਭਗਤੁ ਸੋਇ॥੨॥

*(ਆਸਾਵਰੀ ਮ:੫, ੫, ੪੧੦-੧੯)*

(ਛ) ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ॥
ਸਾਚਾ ਸਾਹਿਬੁ ਮਨਿ ਵਸੈ ਕੀ ਫਾਸਹਿ ਜਮ ਜਾਲੇ ਰਾਮ॥
ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ॥
ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ॥
ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸਿਆ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਜੀਅੜਿਆ ਪਰਦੇਸੀਆ॥੩॥

*(ਆਸਾ ਮ:੧, ਛੰਤ, ੪੩੯-੫)*

## ਪਰਧਾਨ ਕੌਣ ਹੈ ? (੧੬੧੩)

ਸਭ ਤੋਂ ਉੱਤਮ ਪੁਰਸ਼ ਜੋ ਕਿਸੇ ਸਭਾ ਨੂੰ ਅਗਵਾਈ ਦਿੰਦਾ ਹੈ, ਮੁਖੀਆ, ਵੱਡਾ, ਸਭਾਪਤੀ, ਚੌਧਰੀ, ਮਹੱਤਤਾ ਰੱਖਣ ਵਾਲਾ। ਪਾਵਨ ਗੁਰਬਾਣੀ ਦੁਆਰਾ ਪਰਧਾਨ ਦੇ ਗੁਣ ਨਿਮਨ ਲਿਖਤ ਦੇ ਅਨਕੂਲ ਦਰਸਾਏ ਹਨ:

(ੳ) ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ॥
ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ॥
ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ॥੨॥

*(ਸ੍ਰੀ ਮ:੫, ੪੫-੨)*

(ਅ) ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ॥
ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ॥
ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ॥੧॥

*(ਸਿਰੀ ਮ:੫, ੪੫-੧੩)*

(ੲ) ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ॥
ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ॥
ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ॥੪॥

*(ਸਿਰੀ ਮ:੫, ੪੫-੧੮)*

(ਸ) ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ॥ ਸਾਧਸੰਗਿ ਜਾ ਕਾ ਮਿਟੈ ਅਭਿਮਾਨੁ॥
ਆਪਸ ਕਉ ਜੋ ਜਾਣੈ ਨੀਚਾ॥ ਸੋਊ ਗਨੀਐ ਸਭ ਤੇ ਊਚਾ॥
ਜਾ ਕਾ ਮਨੁ ਹੋਇ ਸਗਲ ਕੀ ਰੀਨਾ॥ ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ॥
ਮਨ ਅਪੁਨੇ ਤੇ ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ ਸਾਜਨਾ॥
ਸੂਖ ਦੂਖ ਜਨ ਸਮ ਦ੍ਰਿਸਟੇਤਾ॥ ਨਾਨਕ ਪਾਪ ਪੁੰਨ ਨਹੀ ਲੇਪਾ॥੬॥

*(ਗਉੜੀ ਸੁਖਮਨੀ ਮ:੫, ੨੬੬-੭)*

(ਹ) ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ ਤੇ ਊਤਮ ਹਰਿ ਹਰਿ ਲੋਗ ਜੀਉ॥
ਹਰਿ ਨਾਮੁ ਵਡਾਈ ਹਰਿ ਨਾਮੁ ਸਖਾਈ ਗੁਰ ਸਬਦੀ ਹਰਿ ਰਸ ਭੋਗ ਜੀਉ॥

*(ਆਸਾ ਮ:੪, ਛੰਤ, ੪੪੫-੩)*

(ੳ) ਠਾਕੁਰਿ ਮਾਨੇ ਸੇ ਪਰਧਾਨੇ ਹਰਿ ਸੇਤੀ ਰੰਗਿ ਰਾਤੇ॥
ਹਰਿ ਰਸਹਿ ਅਘਾਏ ਸਹਜਿ ਸਮਾਏ ਘਟਿ ਘਟਿ ਰਮਈਆ ਜਾਤੇ॥

*(ਵਡਹੰਸੁ ਮ:੫, ਛੰਤ, ੫੭੭-੧੪)*

(ਖ) ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ॥
ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥੩॥

*(ਗੋਂਡ ਮ:੪, ੮੬੧-੭)*

(ਗ) ਸੋ ਪੂਰਾ ਪਰਧਾਨੁ ਜਿਸ ਨੋ ਬਲੁ ਧਰੈ॥

*(ਰਾਮਕਲੀ ਵਾਰ ਮ:੫, ੯੫੮-੪)*

(ਘ) ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥

*(ਸਾਰੰਗ ਵਾਰ ਮ:੧, ੧੨੪੫-੧੦)*

(ਙ) ਮੁਆ ਜੀਵੰਦਾ ਪੇਖੁ ਜੀਵੰਦੇ ਮਰਿ ਜਾਨਿ॥ ਜਿਨ੍ਹਾ ਮੁਹਬਤਿ ਇਕ ਸਿਉ ਤੇ ਮਾਣਸ ਪਰਧਾਨ॥੨॥

*(ਮਾਰੂ ਵਾਰ ਮ:੫, ੧੧੦੨-੧੧)*

(ਚ) ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ॥
ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰ ਸੰਗਿ ਥੀਏ॥੪॥

*(ਬਸੰਤੁ ਹਿੰਡੋਲ ਮ:੧, ੧੧੭੨-੧)*

(ਛ) ਧਨਵੰਤੇ ਸੇਈ ਪਰਧਾਨ॥ ਨਾਨਕ ਜਾ ਕੈ ਨਾਮੁ ਨਿਧਾਨ॥੪॥

*(ਭੈਰਉ ਮ:੫, ੧੧੪੪-੮)*

(ਜ) ਆਪੇ ਵਡਾ ਆਪਿ ਹੈ ਪਿਆਰਾ ਆਪੇ ਹੀ ਪਰਧਾਣੁ॥
ਆਪੇ ਕੀਮਤਿ ਪਾਇਦਾ ਪਿਆਰਾ ਆਪੇ ਤੁਲੁ ਪਰਵਾਣੁ॥
ਆਪੇ ਅਤੁਲੁ ਤੁਲਾਇਦਾ ਪਿਆਰਾ ਜਨ ਨਾਨਕ ਸਦ ਕੁਰਬਾਣੁ॥੪॥

*(ਸੋਰਠਿ ਮ:੪, ੬੦੬-੧੧)*

(ਝ) ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥
ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ॥

*(ਜਪੁ, ੩-੧੧)*

(ਞ) ਮਤਿ ਪੂਰੀ ਪਰਧਾਨ ਤੇ ਗੁਰ ਪੂਰੇ ਮਨ ਮੰਤ॥
ਜਿਹ ਜਾਨਿਓ ਪ੍ਰਭੁ ਆਪੁਨਾ ਨਾਨਕ ਤੇ ਭਗਵੰਤ॥੨॥

*(ਗਉੜੀ ਬਾਵਨ ਅਖਰੀ, ਮ:੫, ੨੫੯-੧)*

(ਟ) ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ॥

*(ਗਉੜੀ ਵਾਰ ਮ:੪, ੩੧੨-੧੯)*

(ਠ) ਹਰਿ ਹਰਿ ਜਸੁ ਗਾਇਆ ਪਰਮ ਪਦੁ ਪਾਇਆ ਤੇ ਊਤਮ ਜਨ ਪਰਧਾਨ ਜੀਉ॥

ਤਿਨ੍ ਹਮ ਚਰਣ ਸਰੇਵਹ ਖਿਨੁ ਖਿਨੁ ਪਗ ਧੋਵਹ ਜਿਨ ਹਰਿ ਮੀਠ ਲਗਾਨ ਜੀਉ॥੨॥

*(ਆਸਾ ਮ:੪, ੪੪੬-੧੦)*

(ਡ) ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥ ਸਾਵਧਾਨ ਏਕਾਗਰ ਚੀਤ॥
ਸੁਖਮਨੀ ਸਹਜ ਗੋਬਿੰਦ ਗੁਨ ਨਾਮ॥ ਜਿਸੁ ਮਨਿ ਬਸੈ ਸੁ ਹੋਤ ਨਿਧਾਨ॥
ਸਰਬ ਇਛਾ ਤਾ ਕੀ ਪੂਰਨ ਹੋਇ॥ ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ॥
ਸਭ ਤੇ ਊਚ ਪਾਏ ਅਸਥਾਨੁ॥ ਬਹੁਰਿ ਨ ਹੋਵੈ ਆਵਨ ਜਾਨੁ॥
ਹਰਿ ਧਨੁ ਖਾਟਿ ਚਲੈ ਜਨੁ ਸੋਇ॥ ਨਾਨਕ ਜਿਸਹਿ ਪਰਾਪਤਿ ਹੋਇ॥੫॥

*(ਗਉੜੀ ਸੁਖਮਨੀ ਮ:੫, ੨੯੫-੧੫)*

(ਢ) ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ॥ ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ॥

*(ਜੈਤਸਰੀ ਵਾਰ ਮ:੫, ੭੦੯-੪)*

(ਣ) ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ ਤੇ ਊਤਮ ਹਰਿ ਹਰਿ ਲੋਗ ਜੀਉ॥

*(ਆਸਾ ਮ:੪, ਛੰਤ, ੪੪੫-੩)*

(ਤ) ਸੋਈ ਸੁਗਿਆਨਾ ਸੋ ਪਰਧਾਨਾ ਜੋ ਪ੍ਰਭਿ ਅਪਨਾ ਕੀਤਾ॥
ਕਹੁ ਨਾਨਕ ਜਾਂ ਵਲਿ ਸੁਆਮੀ ਤਾ ਸਰਸੇ ਭਾਈ ਮੀਤਾ॥੪॥

*(ਆਸਾ ਮ:੫, ਛੰਤ, ੪੫੩-੭)*

(ਥ) ਸਤਿਗੁਰੁ ਸੇਵਹਿ ਸੇ ਪਰਧਾਨਾ॥ ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ॥

*(ਮਾਰੂ ਮ:੧, ਸੋਲਹੇ, ੧੦੩੨-੬)*

(ਦ) ਦੇਹੀ ਨਗਰੀ ਊਤਮ ਥਾਨਾ॥ ਪੰਚ ਲੋਕ ਵਸਹਿ ਪਰਧਾਨਾ॥
ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ॥੩॥

*(ਮਾਰੂ ਮ:੧, ਸੋਲਹੇ, ੧੦੩੯-੧੬)*

(ਧ) ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ॥ ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ॥

*(ਮਾਰੂ ਵਾਰ ਮ:੩, ੧੦੮੯-੫)*

(ਨ) ਸਤਿਗੁਰ ਕੈ ਵਸਿ ਚਾਰਿ ਪਦਾਰਥ॥ ਤੀਨਿ ਸਮਾਏ ਏਕ ਕ੍ਰਿਤਾਰਥ॥੫॥
ਸਤਿਗੁਰਿ ਦੀਏ ਮੁਕਤਿ ਧਿਆਨਾਂ॥ ਹਰਿ ਪਦੁ ਚੀਨ੍ਹਿ ਭਏ ਪਰਧਾਨਾ॥੬॥

*(ਪ੍ਰਭਾਤੀ ਮ:੧, ੧੩੪੫-੭)*

(ਪ) ਤੂੰ ਸਤਵੰਤੀ ਤੂੰ ਪਰਧਾਨਿ॥ ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ॥੩॥

*(ਆਸਾ ਮ:੫, ੩੮੪-੯)*

(ਫ) ਸੀਲਵੰਤਿ ਪਰਧਾਨਿ ਰਿਦੈ ਸਚਾਵੀਆ॥ ਅੰਤਰਿ ਬਾਹਰਿ ਇਕੁ ਇਕ ਰੀਤਾਵੀਆ॥

*(ਰਾਮਕਲੀ ਵਾਰ ਮ:੫, ੯੬੪-੮)*

(ਬ) ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ॥ ਸੋ ਨਰੁ ਜੰਮੈ ਨਾ ਮਰੈ ਨਾ ਆਵੈ ਨਾ ਜਾਇ॥
ਨਾਨਕ ਦਰਿ ਪਰਧਾਨੁ ਸੋ ਦਰਗਹਿ ਪੈਧਾ ਜਾਇ॥੪॥

*(ਸਿਰੀ ਮ:੧, ੧੯-੧੨)*

(ਭ) ਐਥੈ ਧੰਧੁ ਪਿਟਾਈਐ ਸਚੁ ਲਿਖਤੁ ਪਰਵਾਨੁ॥

ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ॥
ਨਾਨਕ ਨਾਮੁ ਨ ਵੀਸਰੈ ਕਰਮਿ ਸਚੈ ਨੀਸਾਣੁ॥੪॥

*(ਸਿਰੀ ਮ:੧, ੨੧-੧੩)*

(ਮ) ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥
ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ॥
ਦਰਿ ਸੇਵਨਿ ਸੰਤ ਜਨ ਖੜੇ ਪਾਇਨਿ ਗੁਣੀ ਨਿਧਾਨੁ॥੧॥

*(ਸਿਰੀ ਮ:੩, ੩੨-੧੨)*

(ਯ) ਜੋ ਹਰਿ ਕੀਤਾ ਆਪਣਾ॥ ਤਿਨਹਿ ਗੁਸਾਈ ਜਾਪਣਾ॥
ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ॥੫॥

*(ਮਾਝ ਮ:੫, ੧੩੨-੧੩)*

(ਰ) ਰੰਗ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ॥੧॥
ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ॥ਰਹਾਉ॥
ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ॥੨॥

*(ਗਉੜੀ ਮ:੫, ੨੪੨-੧)*

(ਲ) ਅਹਿਨਿਸਿ ਨਾਮੁ ਤਿਸੈ ਕਾ ਲੀਜੈ ਹਰਿ ਊਤਮੁ ਪੁਰਖੁ ਪਰਧਾਨੁ ਜੀਉ॥

*(ਆਸਾ ਮ:੧, ਛੰਤ, ੪੩੮-੧੨)*

(ਵ) ਗੁਰਮੁਖਿ ਨਾਮੁ ਦਾਨੁ ਇਸਨਾਨੁ॥ ਗੁਰਮੁਖਿ ਲਾਗੈ ਸਹਜਿ ਧਿਆਨੁ॥
ਗੁਰਮੁਖਿ ਪਾਵੈ ਦਰਗਹ ਮਾਨੁ॥ ਗੁਰਮੁਖਿ ਭਉ ਭੰਜਨੁ ਪਰਧਾਨੁ॥
ਗੁਰਮੁਖਿ ਕਰਣੀ ਕਾਰ ਕਰਾਏ॥ ਨਾਨਕ ਗੁਰਮੁਖਿ ਮੇਲਿ ਮਿਲਾਏ॥੩੬॥

*(ਰਾਮਕਲੀ ਮ:੧, ਸਿਧ ਗੋਸਟਿ, ੯੪੨-੪)*

(ੜ) ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ॥
ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ ਹਰੇ॥੧੨॥

*(ਮਾਰੂ ਮ:੧, ੧੦੧੪-੧੧)*

(ੳੳ) ਗੋਵਿਦੁ ਗੋਵਿਦੁ ਗੋਵਿਦੁ ਜਪਿ ਮੁਖੁ ਊਜਲਾ ਪਰਧਾਨੁ॥

*(ਕਾਨੜਾ ਵਾਰ ਮ:੪, ੧੩੧੩-੧)*

(ੳਅ) ਅਚਾਰਵੰਤਿ ਸਾਈ ਪਰਧਾਨੇ॥ ਸਭ ਸਿੰਗਾਰ ਬਣੇ ਤਿਸੁ ਗਿਆਨੇ॥
ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ॥੩॥

*(ਮਾਝ ਮ:੫, ੯੨-੧੮)*

(ੳੲ) ਠਾਕੁਰਿ ਮਾਨੇ ਸੇ ਪਰਧਾਨੇ ਹਰਿ ਸੇਤੀ ਰੰਗਿ ਰਾਤੇ॥

*(ਵਡਹੰਸੁ ਮ:੫, ਛੰਤ, ੫੭੭-੧੪)*

(ੳਸ) ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ॥
ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ॥

*(ਸੂਹੀ ਮ:੧, ਛੰਤ, ੭੬੪-੨)*

## ਪਰ ਨਿੰਦਾ ਕਰਨੀ (੧੯੧੪)

ਪਰਾਏ ਵਿਅਕਤੀ ਦੀ ਬਦਖੋਈ ਕਰਨੀ, ਪਰਾਏ ਆਦਮੀ ਅਥਵਾ ਇਸਤਰੀ ਨੂੰ ਅਣਹੋਈ ਤੋਹਮਤ ਲਗਾਉਣੀ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿੰਦਕ ਅਤੇ ਨਿੰਦਾ ਕਰਨੀ"।

(ੳ) ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥
ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ॥
ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ॥
ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ॥੨॥

*(ਰਾਮਕਲੀ ਵਾਰ ਮ:੩, ੯੫੧-੭)*

(ਅ) ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ॥ ਮਿਥਿਆ ਹਸਤ ਪਰ ਦਰਬ ਕਉ ਹਿਰਹਿ॥

*(ਗਉੜੀ ਸੁਖਮਨੀ ਮ:੫, ੨੬੯-੧੯)*

(ੲ) ਜੰਮਣੁ ਮਰਣਾ ਹੈ ਸੰਸਾਰੁ॥ ਮਨਮੁਖੁ ਅਚੇਤੁ ਮਾਇਆ ਮੋਹੁ ਗੁਬਾਰੁ॥
ਪਰ ਨਿੰਦਾ ਬਹੁ ਕੂੜੁ ਕਮਾਵੈ॥ ਵਿਸਟਾ ਕਾ ਕੀੜਾ ਵਿਸਟਾ ਮਾਹਿ ਸਮਾਵੈ॥੩॥

*(ਆਸਾ ਮ:੩, ੩੬੪-੪)*

(ਸ) ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ॥੧॥

*(ਧਨਾਸਰੀ ਮ:੯, ੬੮੫-੪)*

(ਹ) ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ॥
ਭ੍ਰਮ ਕਾ ਸੰਗਲੁ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ॥੧॥

*(ਮਾਰੂ ਮ:੧, ਸੋਲਹੇ, ੧੦੪੧-੧੪)*

(ਕ) ਮਨਮੁਖ ਹਉਮੈ ਮਾਇਆ ਸੂਤੇ॥ ਅਪਣਾ ਘਰੁ ਨ ਸਮਾਲਹਿ ਅੰਤਿ ਵਿਗੂਤੇ॥
ਪਰ ਨਿੰਦਾ ਕਰਹਿ ਬਹੁ ਚਿੰਤਾ ਜਾਲੈ ਦੁਖੇ ਦੁਖਿ ਨਿਵਾਸੀ ਹੇ॥੧੫॥

*(ਮਾਰੂ ਮ:੩, ਸੋਲਹੇ, ੧੦੪੯-੭)*

(ਖ) ਜਉ ਗੁਰਦੇਉ ਸਦਾ ਬੈਰਾਗੀ॥ ਜਉ ਗੁਰਦੇਉ ਪਰ ਨਿੰਦਾ ਤਿਆਗੀ॥
ਜਉ ਗੁਰਦੇਉ ਬੁਰਾ ਭਲਾ ਏਕ॥ ਜਉ ਗੁਰਦੇਉ ਲਿਲਾਟਹਿ ਲੇਖ॥੫॥

*(ਭੈਰਉ ਨਾਮਦੇਉ, ੧੧੬੬-੧੯)*

(ਗ) ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥੨॥

*(ਸਾਰੰਗ ਪਰਮਾਨੰਦ, ੧੨੫੩-੬)*

(ਘ) ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਰਿਆਗਿ ਸਗਲ ਰੇਣੁਕਹ॥

*(ਸਲੋਕ ਮ:੫, ੧੩੫੭-੧੧)*

## ਪਰਪੰਚ (੧੬੧੫)

ਸੰਸਾਰ ਅਤੇ ਸੰਸਾਰੀ ਜੰਜਾਲ, ਪੰਜਾਂ ਤੱਤਾਂ ਦਾ ਰਚਿਆ ਹੋਇਆ ਸੰਸਾਰ, ਮਾਇਕ ਰਚਨਾ ਦਾ ਜਾਲ, ਵਾਹਿਗੁਰੂ ਤੋਂ ਬਿਨਾ ਜੋ ਪਰਾਏ ਪੰਜਾਂ ਵਿਸ਼ਿਆਂ ਵਿਚ ਉਲਝੀ ਸੰਸਾਰਕ ਰਚਨਾ ਦਾ ਵਿਸਥਾਰ। ੨- ਕਿਸੇ ਨਾਲ ਧੋਖਾ, ਫਰੇਬ ਜਾਂ ਠੱਗੀ ਮਾਰਨੀ ਅਥਵਾ ਛੱਲ ਕਪਟ ਕਰਨਾ।

(ੳ) ਆਦਿ ਪੁਰਖੁ ਆਪੇ ਸ੍ਰਿਸਟਿ ਸਾਜੇ॥ ਜੀਅ ਜੰਤ ਮਾਇਆ ਮੋਹਿ ਪਾਜੇ॥
ਦੂਜੈ ਭਾਇ ਪਰਪੰਚਿ ਲਾਗੇ॥ ਆਵਹਿ ਜਾਵਹਿ ਮਰਹਿ ਅਭਾਗੇ॥
ਸਤਿਗੁਰਿ ਭੇਟਿਐ ਸੋਝੀ ਪਾਇ॥ ਪਰਪੰਚੁ ਚੂਕੈ ਸਚਿ ਸਮਾਇ॥੧॥

*(ਬਿਲਾਵਲੁ ਮ:੩, ੮੪੨-੪)*

(ਅ) ਪਰਪੰਚੁ ਛੋਡਿ ਸਹਜ ਘਰਿ ਬੈਸਹੁ ਝੂਠਾ ਕਹਹੁ ਨ ਕੋਈ॥
ਸਤਿਗੁਰ ਮਿਲਹੁ ਨਵੈ ਨਿਧਿ ਪਾਵਹੁ ਇਨ ਬਿਧਿ ਤਤੁ ਬਿਲੋਈ॥੨॥

*(ਰਾਮਕਲੀ ਮ:੫, ੮੮੩-੪)*

(ੲ) ਹੋਤ ਪੁਨੀਤ ਕੋਟ ਅਪਰਾਧੂ॥ ਅੰਮ੍ਰਿਤ ਨਾਮੁ ਜਪਹਿ ਮਿਲਿ ਸਾਧੂ॥
ਪਰਪਚ ਧ੍ਰੋਹ ਮੋਹ ਮਿਟਨਾਈ॥ ਜਾ ਕਉ ਰਾਖਹੁ ਆਪਿ ਗੁਸਾਈ॥

*(ਗਉੜੀ ਬਾਵਨ ਅਖਰੀ ਮ:੫, ੨੫੮-੩)*

(ਸ) ਸੇਵਾ ਏਕ ਨ ਜਾਨਸਿ ਅਵਰੇ॥ ਪਰਪੰਚ ਬਿਆਧਿ ਤਿਆਗੈ ਕਵਰੇ॥
ਭਾਇ ਮਿਲੈ ਸਚੁ ਸਾਚੈ ਸਚੁ ਰੇ॥੧॥

*(ਗਉੜੀ ਮ:੧, ੨੨੫-੧੫)*

(ਹ) ਸਬਦਿ ਮਰੈ ਫਿਰਿ ਮਰਣੁ ਨ ਹੋਇ॥ ਬਿਨੁ ਮੂਏ ਕਿਉ ਪੂਰਾ ਹੋਇ॥
ਪਰਪੰਚਿ ਵਿਆਪਿ ਰਹਿਆ ਮਨੁ ਦੋਇ॥ ਥਿਰੁ ਨਾਰਾਇਣੁ ਕਰੇ ਸੁ ਹੋਇ॥੩॥

*(ਗਉੜੀ ਮ:੧, ੧੫੩-੬)*

(ਕ) ਪਰਪੰਚ ਮੋਹ ਬਿਕਾਰ ਥਾਕੇ ਕੂੜ ਕਪਟੁ ਨ ਦੋਈ॥
ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ॥੧॥

*(ਸੂਹੀ ਮ:੧, ੭੬੬-੮)*

(ਖ) ਅਨਦਿਨੁ ਕੀਰਤਨੁ ਕਰਹਿ ਦਿਨ ਰਾਤਿ॥ ਸਤਿਗੁਰਿ ਗਵਾਈ ਵਿਚਹੁ ਜੂਠਿ ਭਰਾਂਤਿ॥
ਪਰਪੰਚ ਵੇਖਿ ਰਹਿਆ ਵਿਸਮਾਦੁ॥ ਗੁਰਮੁਖਿ ਪਾਈਐ ਨਾਮ ਪ੍ਰਸਾਦੁ॥੩॥

*(ਬਸੰਤੁ ਮ:੩, ੧੧੭੩-੧੯)*

(ਗ) ਏਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ ਹਰਿ ਕਰਤੈ ਸਭ ਕਲ ਧਾਰੀ॥
ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ ਸੂਤੁ ਖਿੰਚੈ ਏਕੰਕਾਰੀ॥੨॥

*(ਗੂਜਰੀ ਮ:੪, ੫੦੨-੭)*

(ਘ) ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥੨॥

*(ਆਸਾ ਨਾਮਦੇਉ, ੪੮੫-੪)*

(ਙ) ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ॥

ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ॥੧॥

*(ਸੋਰਠਿ ਮ:੯, ੬੩੩-੧੨)*

(ਚ) ਪੂਰਾ ਥਾਟੁ ਬਣਾਇਆ ਪੂਰੈ ਵੇਖਹੁ ਏਕ ਸਮਾਨਾ॥
ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ ਮਤੁ ਕੋ ਧਰਹੁ ਗੁਮਾਨਾ॥੧॥

*(ਬਿਲਾਵਲੁ ਮ:੩, ੭੯੭-੧੫)*

(ਛ) ਕਿਆ ਖੇਤੀ ਕਿਆ ਲੇਵਾ ਦੇਈ ਪਰਪੰਚ ਝੂਠੁ ਗੁਮਾਨਾ॥
ਕਹਿ ਕਬੀਰ ਤੇ ਅੰਤਿ ਬਿਗੂਤੇ ਆਇਆ ਕਾਲੁ ਨਿਦਾਨਾ॥੨॥

*(ਬਿਲਾਵਲੁ ਕਬੀਰ, ੮੫੭-੫)*

(ਜ) ਪਪੈ ਪਾਰਿ ਨ ਪਵਹੀ ਮੂੜੇ ਪਰਪੰਚਿ ਤੂੰ ਪਲਚਿ ਰਹਿਆ॥
ਸਚੈ ਆਪਿ ਖੁਆਇਓਹੁ ਮੂੜੇ ਇਹੁ ਸਿਰਿ ਤੇਰੈ ਲੇਖੁ ਪਇਆ॥੧੦॥

*(ਆਸਾ ਮ:੩, ਪਟੀ, ੪੩੫-੬)*

(ਝ) ਤਖਤੁ ਸਭਾ ਮੰਡਨ ਦੋਲੀਚੇ॥ ਸਗਲ ਮੇਵੇ ਸੁੰਦਰ ਬਾਗੀਚੇ॥
ਆਖੇੜ ਬਿਰਤਿ ਰਾਜਨ ਕੀ ਲੀਲਾ॥ ਮਨੁ ਨ ਸੁਹੇਲਾ ਪਰਪੰਚੁ ਹੀਲਾ॥੩॥

*(ਗਉੜੀ ਗੁਆਰੇਰੀ ਮ:੫, ੧੭੯-੧੬)*

(ਞ) ਜਹ ਆਪਿ ਰਚਿਓ ਪਰਪੰਚੁ ਅਕਾਰੁ॥ ਤਿਹੁ ਗੁਣ ਮਹਿ ਕੀਨੋ ਬਿਸਥਾਰੁ॥
ਪਾਪੁ ਪੁੰਨੁ ਤਹ ਭਈ ਕਹਾਵਤ॥ ਕੋਊ ਨਰਕ ਕੋਊ ਸੁਰਗ ਬੰਛਾਵਤ॥
ਆਲ ਜਾਲ ਮਾਇਆ ਜੰਜਾਲ॥ ਹਉਮੈ ਮੋਹ ਭਰਮ ਭੈ ਭਾਰ॥
ਦੂਖ ਸੂਖ ਮਾਨ ਅਪਮਾਨ॥ ਅਨਿਕ ਪ੍ਰਕਾਰ ਕੀਓ ਬਖ੍ਯਾਨ॥
ਆਪਨ ਖੇਲੁ ਆਪਿ ਕਰਿ ਦੇਖੈ॥ ਖੇਲੁ ਸੰਕੋਚੈ ਤਉ ਨਾਨਕ ਏਕੈ॥੭॥

*(ਗਉੜੀ ਸੁਖਮਨੀ ਮ:੫, ੨੯੧-੧੯)*

(ਟ) ਇਸ ਮਾਟੀ ਮਹਿ ਪਵਨੁ ਸਮਾਇਆ॥ ਝੂਠਾ ਪਰਪੰਚੁ ਜੋਰਿ ਚਲਾਇਆ॥੨॥

*(ਗਉੜੀ ਕਬੀਰ, ੩੩੬-੧੯)*

(ਠ) ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ॥
ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ॥੨੪॥

*(ਆਸਾ ਮ:੧, ਪਟੀ, ੪੩੩-੧੭)*

(ਡ) ਇਹੁ ਮਨੁ ਕੇਤੜਿਆ ਜੁਗ ਭਰਮਿਆ ਥਿਰੁ ਰਹੈ ਨ ਆਵੈ ਜਾਇ॥
ਹਰਿ ਭਾਣਾ ਤਾ ਭਰਮਾਇਅਨੁ ਕਰਿ ਪਰਪੰਚੁ ਖੇਲੁ ਉਪਾਇ॥

*(ਗੂਜਰੀ ਵਾਰ ਮ:੩, ੫੧੩-੧੮)*

(ਢ) ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ॥
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥੧॥

*(ਦੇਵਗੰਧਾਰੀ ਮ:੯, ੫੩੬-੯)*

(ਣ) ਆਪੇ ਵੇਦ ਪੁਰਾਣ ਸਭਿ ਸਾਸਤ ਆਪਿ ਕਥੈ ਆਪਿ ਭੀਜੈ॥

ਆਪੇ ਹੀ ਬਹਿ ਪੂਜੇ ਕਰਤਾ ਆਪਿ ਪਰਪੰਚੁ ਕਰੀਜੈ॥

*(ਬਿਹਾਗੜਾ ਵਾਰ ਮ:੪, ੫੫੧-੧੪)*

(ਤ) ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ॥
ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ॥
ਜਿਸ ਨੋ ਕਰਤਾ ਵਿਸਰੈ ਤਿਸਹਿ ਵਿਛੋੜਾ ਸੋਗੁ ਜੀਉ॥੩॥

*(ਸੂਹੀ ਮ:੫, ੭੬੦-੧੫)*

(ਥ) ਹਰਿ ਪਰਪੰਚੁ ਕੀਆ ਸਭੁ ਕਰਤੈ ਵਿਚਿ ਆਪੇ ਆਪਣੀ ਜੋਤਿ ਧਰਈਐ॥
ਹਰਿ ਏਕੋ ਬੋਲੈ ਹਰਿ ਏਕੁ ਬੁਲਾਏ ਗੁਰਿ ਪੂਰੈ ਹਰਿ ਏਕੁ ਦਿਖਈਐ॥੨॥

*(ਗੋਂਡ ਮ:੪, ੮੬੧-੧੩)*

(ਦ) ਇਹੁ ਪਰਪੰਚੁ ਕੀਆ ਪ੍ਰਭ ਸੁਆਮੀ ਸਭੁ ਜਗਜੀਵਨੁ ਜੁਗਣੇ॥
ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ॥੨॥

*(ਨਟ ਮ:੪, ੯੭੭-੩)*

(ਧ) ਕਰਮ ਧਰਮ ਕਰਿ ਮੁਕਤਿ ਮੰਗਾਹੀ॥ ਮੁਕਤਿ ਪਦਾਰਥੁ ਸਬਦਿ ਸਲਾਹੀ॥
ਬਿਨੁ ਗੁਰ ਸਬਦੈ ਮੁਕਤਿ ਨ ਹੋਈ॥ ਪਰਪੰਚੁ ਕਰਿ ਭਰਮਾਈ ਹੇ॥੧੦॥

*(ਮਾਰੂ ਮ:੧, ਸੋਲਹੇ, ੧੦੨੪-੩)*

(ਨ) ਕਾਲੁ ਅਕਾਲੁ ਖਸਮ ਕਾ ਕੀਨ੍ਹਾ ਇਹੁ ਪਰਪੰਚੁ ਬਧਾਵਨੁ॥
ਕਹਿ ਕਬੀਰ ਤੇ ਅੰਤੇ ਮੁਕਤੇ ਜਿਨ੍ ਹਿਰਦੈ ਰਾਮ ਰਸਾਇਨੁ॥੨॥

*(ਮਾਰੂ ਕਬੀਰ, ੧੧੦੪-੭)*

(ਪ) ਸ੍ਵਾਂਗੀ ਸਿਉ ਜੋ ਮਨੁ ਰੀਝਾਵੈ॥ ਸ੍ਵਾਗਿ ਉਤਾਰਿਐ ਫਿਰਿ ਪਛੁਤਾਵੈ॥
ਮੇਘ ਕੀ ਛਾਇਆ ਜੈਸੇ ਬਰਤਨਹਾਰ॥ ਤੈਸੋ ਪਰਪੰਚੁ ਮੋਹ ਬਿਕਾਰ॥੩॥

*(ਭੈਰਉ ਮ:੫, ੧੧੪੫-੫)*

(ਫ) ਮਨਮੁਖਿ ਹੁਕਮੁ ਨ ਬੁਝੈ ਬਪੁੜੀ ਨਿਤ ਹਉਮੈ ਕਰਮ ਕਮਾਇ॥
ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ॥
ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ॥
ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ॥
ਨਾਨਕ ਪਰਪੰਚੁ ਕੀਆ ਧੁਰਿ ਕਰਤੈ ਪੂਰਬਿ ਲਿਖਿਆ ਕਮਾਏ॥੧੯॥

*(ਸਲੋਕ ਮ:੪, ੧੪੨੩-੫)*

## ਪਰਫੁੱਲਤ ਹੋਣਾ (੧੬੧੬)

ਹਰੇ ਭਰੇ ਹੋਣਾ, ਸਰਸਬਜ਼ ਹੋਣਾ, ਖਿੜਿਆ ਹੋਇਆ, ਵਿਕਸਤ, ਪ੍ਰਸੰਨ ਹੋਇਆ, ਖੁਸ਼ੀ ਵਿਚ ਆਉਣਾ, ਵਿਗਾਸ ਵਿਚ ਆ ਜਾਣਾ। ਅਨੰਦ ਮਈ ਅਵਸਥਾ ਵਿਚ ਆ ਜਾਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਕੁਮਲਾ ਜਾਣਾ"।

(ੳ) ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕੈ ਨਾ ਕੁਮਲਾਇ॥੪॥

*(ਮਲਾਰ ਮ:੩, ੧੨੭੬-੧੯)*

(ਅ) ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ॥੧॥

*(ਮਲਾਰ ਵਾਰ ਮ:੩, ੧੨੮੫-੪)*

(ੲ) ਨਾਮੋ ਨਾਮੁ ਸੁਣੀ ਮਨੁ ਸਰਸਾ। ਨਾਮੁ ਲਾਹਾ ਲੈ ਗੁਰਮਤਿ ਬਿਗਸਾ॥੨॥

*(ਆਸਾ ਮ: ੪, ੩੬੭-੧੭)*

(ਸ) ਮਨੁ ਤਨੁ ਸੀਤਲੁ ਸਭ ਹਰਿਆ ਹੋਆ ਵਡਭਾਗੀ ਹਰਿ ਨਾਮੁ ਧਿਆਵੈ॥੧॥

*(ਗੂਜਰੀ ਮ:੪, ੪੯੪-੭)*

(ਹ) ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ ਹਰਿ ਹਰਿ ਨਾਮੁ ਧਿਆਏ ਰਾਮ॥
ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਸਮਾਏ ਰਾਮ॥੧॥

*(ਬਿਹਾਗੜਾ ਮ:੪, ੫੩੮-੧੩)*

(ਕ) ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ॥
ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ॥੨॥

*(ਸੋਰਠਿ ਮ:੪, ੬੦੭-੧੧)*

(ਖ) ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨੁ ਸਾਧਾਰੈ॥
ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ॥੧॥

*(ਸੋਰਠਿ ਮ:੫, ੬੧੮-੭)*

(ਗ) ਬੇਦਨ ਸਤਿਗੁਰਿ ਆਪਿ ਗਵਾਈ॥
ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ॥ਰਹਾਉ॥

*(ਸੋਰਠਿ ਮ:੫, ੬੨੬-੧੫)*

(ਘ) ਹਰਿ ਸਿਮਰਤ ਤਨੁ ਮਨੁ ਹਰਿਆ ਲਹਿ ਜਾਹਿ ਵਿਜੋਗ॥
ਸਾਧਸੰਗਿ ਹਰਿ ਗੁਣ ਰਮਹੁ ਬਿਨਸੇ ਸਭਿ ਰੋਗ॥੩॥

*(ਜੈਤਸਰੀ ਵਾਰ ਮ:੫, ੭੦੬-੧੩)*

(ਙ) ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ॥
ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ॥੧॥

*(ਸਾਰੰਗ ਵਾਰ ਮ:੧, ੧੨੪੦-੧੪)*

(ਚ) ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ॥
ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ॥
ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਹਰਿ ਉਰਿ ਲਿਵ ਲਾਗੁ॥
ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ॥

*(ਬਿਲਾਵਲ ਵਾਰ ਮ:੪, ੮੪੯-੭)*

(ਛ) ਸੰਤ ਸਰਣਿ ਸਾਜਨ ਪਰਹੁ ਸੁਆਮੀ ਸਿਮਰਿ ਅਨੰਤ॥
ਸੂਕੇ ਤੇ ਹਰਿਆ ਥੀਆ ਨਾਨਕ ਜਪਿ ਭਗਵੰਤ॥੨॥

*(ਰਾਮਕਲੀ ਮ:੫, ੯੨੭-੧੭)*

(ਜ) ਸੂਕੇ ਤੇ ਫੁਨਿ ਹਰਿਆ ਕੀਤੋਨੁ ਹਰਿ ਧਿਆਵਹੁ ਚੋਜ ਵਿਡਾਣੀ ਹੇ॥੩॥

*(ਮਾਰੂ ਮ:੪, ਸੋਲਹੇ, ੧੦੭੦-੧੦)*

(ਝ) ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ॥
ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ॥੪॥

*(ਬਸੰਤੁ ਮ:੧, ੧੧੬੮-੮)*

(ਞ) ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੁਖ ਕਾਟੇ ਸਭਿ ਦੂਰਿ॥
ਆਤਮ ਜੋਤਿ ਭਈ ਪਰਫੂਲਿਤ ਪੁਰਖੁ ਨਿਰੰਜਨੁ ਦੇਖਿਆ ਹਜੂਰਿ॥੧॥

*(ਸਾਰੰਗ ਮ:੪, ੧੧੯੮-੯)*

(ਟ) ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ ਮਿਲਿ ਸਾਧੂ ਸੰਗਿ ਹਰੀਜੈ॥
ਤਾ ਤੇ ਬਿਲਮੁ ਪਲੁ ਢਿਲ ਨ ਕੀਜੈ ਜਾਇ ਸਾਧੂ ਚਰਨਿ ਲਗੀਜੈ॥੩॥

*(ਕਲਿਆਨੁ ਮ:੪, ੧੩੨੬-੧੨)*

(ਠ) ਦੇਖੁ ਫੂਲ ਫੂਲ ਫੂਲੇ॥ ਅਹੰ ਤਿਆਗਿ ਤਿਆਗੇ॥
ਚਰਨ ਕਮਲ ਪਾਗੇ॥ ਤੁਮ ਮਿਲਹੁ ਪ੍ਰਭ ਸਭਾਗੇ॥ ਹਰਿ ਚੇਤਿ ਮਨ ਮੇਰੇ॥ ਰਹਾਉ॥
ਸਘਨ ਬਾਸੁ ਕੂਲੇ॥ ਇਕਿ ਰਹੇ ਸੂਕਿ ਕਠੂਲੇ॥
ਬਸੰਤ ਰੁਤਿ ਆਈ॥ ਪਰਫੂਲਤਾ ਰਹੇ॥੧॥
ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥
ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥
ਗੁਰ ਮਿਲੇ ਹਰਿ ਪਾਏ॥ ਜਿਸੁ ਮਸਤਕਿ ਹੈ ਲੇਖਾ॥
ਮਨ ਰੁਤਿ ਨਾਮ ਰੇ॥ ਗੁਨ ਕਹੇ ਨਾਨਕ ਹਰਿ ਹਰੇ ਹਰਿ ਹਰੇ॥੨॥

*(ਬਸੰਤੁ ਮ:੫, ੧੧੮੫-੪)*

(ਡ) ਸਾਧ ਕੈ ਸੰਗਿ ਸਦਾ ਪਰਫੁਲੈ॥

*(ਗਉੜੀ ਸੁਖਮਨੀ ਮ:੫, ੨੭੧-੮)*

(ਢ) ਸੰਤ ਸੰਗੇ ਮਨੁ ਪਰਫੜੈ ਮਿਲਿ ਮੇਘ ਧਰ ਸੁਹਾਗ॥੧॥

*(ਮਲਾਰ ਮ:੫, ੧੨੭੨-੧੨)*

(ਣ) ਨਾਨਕ ਤਿਸੈ ਬਸੰਤੁ ਹੈ ਜਿ ਸਤਿਗੁਰੁ ਸੇਵਿ ਸਮਾਇ॥
ਹਰਿ ਵੁਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ ਹਰੀਆਵਲੁ ਹੋਇ॥੫੯॥

*(ਸਲੋਕ ਮ:੩, ੧੪੨੦-੧੨)*

(ਤ) ਨਾਨਕ ਤਿਨਾ ਬਸੰਤੁ ਹੈ ਜਿਨਾ ਗੁਰਮੁਖਿ ਵਸਿਆ ਮਨਿ ਸੋਇ॥
ਹਰਿ ਵੁਠੈ ਮਨੁ ਤਨੁ ਪਰਫੜੈ ਸਭੁ ਜਗੁ ਹਰਿਆ ਹੋਇ॥੬੧॥

*(ਸਲੋਕ ਮ:੩, ੧੪੨੦-੧੪)*

(ਥ) ਸਬਦੇ ਸਦਾ ਬਸੰਤੁ ਹੈ ਜਿਤੁ ਤਨੁ ਮਨੁ ਹਰਿਆ ਹੋਇ॥
ਨਾਨਕ ਨਾਮੁ ਨ ਵੀਸਰੈ ਜਿਨਿ ਸਿਰਿਆ ਸਭੁ ਕੋਇ॥੬੦॥

*(ਸਲੋਕ ਮ:੩, ੧੪੨੦-੧੩)*

## ਪਰਬ ਕਰਨਾ (੧੬੧੭)

ਧਰਮ ਉਤਸਵ, ਪੁਰਬ, ਪਵਿੱਤ੍ਰ ਦਿਹਾੜਾ, ਵਰ੍ਹੇ ਪਿਛੋਂ ਆਉਣ ਵਾਲਾ ਧਾਰਮਕ ਦਿਹਾੜਾ, ਕਿਸੇ ਗ੍ਰੰਥ ਦਾ ਭਾਗ, ਹਿੰਦੂਆਂ ਦਾ ਉਹ ਤੀਰਥ ਅਸਥਾਨ ਜਿਥੇ ਉਹ ਵਿਸ਼ੇਸ਼ ਤੌਰ ਤੇ ਪਹੁੰਚ ਕੇ ਦਾਨ ਅਤੇ ਕਰਮ ਕਾਂਡ ਕਰਦੇ ਹਨ। ਗੁਰਮਤਿ ਵਿਚ ਪਰਬ ਉਹ ਦਿਹਾੜਾ ਹੈ, ਜਿਸ ਦਿਨ ਸੰਗਤ ਵਿਚ ਜੁੜ ਕੇ ਵਾਹਿਗੁਰੂ ਦੀ ਸਿਫ਼ਤ ਸਾਲਾਹ ਕੀਰਤਨ ਦੁਆਰਾ ਕੀਤੀ ਜਾਵੇ।

(ੳ) ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥
ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ॥
ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ॥

*(ਧਨਾਸਰੀ ਮ:੧, ਛੰਤ, ੬੮੭-੧੪)*

(ਅ) ਨਾਮੁ ਲੈਤ ਮਨੁ ਪਰਗਟੁ ਭਇਆ॥ ਨਾਮੁ ਲੈਤ ਪਾਪੁ ਤਨ ਤੇ ਗਇਆ॥
ਨਾਮੁ ਲੈਤ ਸਗਲ ਪੁਰਬਾਇਆ॥ ਨਾਮੁ ਲੈਤ ਅਠਸਠਿ ਮਜਨਾਇਆ॥੧॥
ਤੀਰਥੁ ਹਮਰਾ ਹਰਿ ਕੋ ਨਾਮੁ॥ ਗੁਰਿ ਉਪਦੇਸਿਆ ਤਤੁ ਗਿਆਨੁ॥੧॥ਰਹਾਉ॥

*(ਭੈਰਉ ਮ:੫, ੧੧੪੨-੯)*

(ੲ) ਆਪਨੈ ਆਪੁ ਸਾਜਿ ਆਪੁ ਪਛਾਣਿਆ॥ ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ॥
ਵਿਣੁ ਥੰਮ੍ਹਾ ਗਗਨੁ ਰਹਾਇ ਸਬਦੁ ਨੀਸਾਣਿਆ॥ ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ॥
ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ॥ ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ॥
ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ॥
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ॥੧॥

*(ਮਲਾਰ ਵਾਰ ਮ:੧, ੧੨੭੯-੫)*

(ਸ) ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ॥
ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ॥

*(ਮਾਝ ਵਾਰ ਮ:੧, ੧੫੦-੨)*

(ਹ) ਰੇ ਮਨ ਲੇਖੈ ਕਬਹੂ ਨ ਪਾਇ॥ ਜਾਮਿ ਨ ਭੀਜੈ ਸਾਚ ਨਾਇ॥੧॥ਰਹਾਉ॥
ਦਸ ਅਠ ਲੀਖੇ ਹੋਵਹਿ ਪਾਸਿ॥ ਚਾਰੇ ਬੇਦ ਮੁਖਾਗਰ ਪਾਠਿ॥
ਪੁਰਬੀ ਨਾਵੈ ਵਰਨਾਂ ਕੀ ਦਾਤਿ॥ ਵਰਤ ਨੇਮ ਕਰੇ ਦਿਨ ਰਾਤਿ॥੨॥

*(ਬਸੰਤੁ ਮ:੧, ੧੧੬੮-੧੯)*

(ਕ) ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ॥
ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ॥੩॥

*(ਸੋਰਠਿ ਮ:੧, ੫੯੬-੧੫)*

(ਖ) ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ॥
ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ॥

*(ਤੁਖਾਰੀ ਮ:੪, ਛੰਤ, ੧੧੧੬-੩)*

(ਗ) ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ॥

*(ਤੁਖਾਰੀ ਮ:੪, ਛੰਤ, ੧੧੧੬-੧੦)*

## ਪਰਬੋਧਨ ਕਰਨਾ (੧੯੧੮)

ਕਿਸੇ ਦੇ ਦਿਲ ਅਤੇ ਦਿਮਾਗ ਨੂੰ ਰੌਸ਼ਨ ਕਰਨਾ, ਗਿਆਨ ਦੇਣਾ, ਜਾਗ੍ਰਤਾ ਦੇਣੀ। ਕਿਸੇ ਨੂੰ ਉਪਦੇਸ਼ ਦੁਆਰਾ ਜਾਗ੍ਰਤਾ ਦੇਣੀ, ਗਿਆਨ ਦੀ ਦਾਤ ਦੇਣੀ, ਕਿਸੇ ਨੂੰ ਪ੍ਰਸੰਨ ਕਰਨਾ।

(ੳ) ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ॥
ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ ਸਰਣਿ ਪ੍ਰਭੂ ਤਿਸੁ ਪਾਛੈ ਪਈਆ॥੪॥

*(ਬਿਲਾਵਲੁ ਮ:੪, ੮੩੬-੫)*

(ਅ) ਜਗੁ ਪਰਬੋਧਹਿ ਮੜੀ ਬਧਾਵਹਿ॥ ਆਸਣੁ ਤਿਆਗਿ ਕਹੇ ਸਚੁ ਪਾਵਹਿ॥
ਮਮਤਾ ਮੋਹੁ ਕਾਮਣਿ ਹਿਤਕਾਰੀ॥ ਨਾ ਅਉਧੂਤੀ ਨਾ ਸੰਸਾਰੀ॥੧॥

*(ਰਾਮਕਲੀ ਮ:੧, ੯੦੩-੬)*

(ੲ) ਆਪਣਾ ਮਨੁ ਪਰਬੋਧਹੁ ਬੂਝਹੁ ਸੋਈ॥ ਲੋਕ ਸਮਝਾਵਹੁ ਸੁਣੇ ਨ ਕੋਈ॥
ਗੁਰਮੁਖਿ ਸਮਝਹੁ ਸਦਾ ਸੁਖੁ ਹੋਈ॥੪॥

*(ਗਉੜੀ ਮ:੩, ੨੩੦-੩)*

(ਸ) ਮਨੁ ਪਰਬੋਧਹੁ ਹਰਿ ਕੈ ਨਾਇ॥ ਦਹ ਦਿਸਿ ਧਾਵਤ ਆਵੈ ਠਾਇ॥

*(ਗਉੜੀ ਸੁਖਮਨੀ ਮ:੫, ੨੮੮-੯)*

(ਹ) ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ॥
ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ॥
ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ॥
ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ॥੧॥

*(ਸਿਰੀ ਵਾਰ ਮ:੩, ੮੬-੭)*

(ਕ) ਕੋਟਿ ਕਰਮ ਕਰਿ ਦੇਹ ਨ ਸੋਧਾ॥ ਸਾਧਸੰਗਤਿ ਮਹਿ ਮਨੁ ਪਰਬੋਧਾ॥੨॥

*(ਕਾਨੜਾ ਮ:੫, ੧੨੯੮-੧੫)*

(ਖ) ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ॥
ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ॥੧॥ਰਹਾਉ॥

*(ਸੂਹੀ ਮ:੪, ੭੩੧-੮)*

(ਗ) ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥
ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ॥੨॥

*(ਆਸਾ ਮ:੫, ੩੮੧-੧੧)*

(ਘ) ਦੂਜੈ ਭਾਇ ਜਾਇ ਜਗੁ ਪਰਬੋਧੈ ਬਿਖੁ ਮਾਇਆ ਮੋਹ ਸੁਆਇ॥
ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ॥

*(ਗੂਜਰੀ ਵਾਰ ਮ:੩, ੫੧੨-੮)*

(ਙ) ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ॥
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆਧਾਰੀ॥
ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ॥

ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ॥੨॥

*(ਮਾਰੂ ਮ:੧, ੧੦੧੨-੧੮)*

## ਪਰਭਾਤ ਦਾ ਸਮਾਂ (੧੬੧੯)

ਅੰਮ੍ਰਿਤ ਵੇਲੇ ਦਾ ਸਮਾਂ, ਸਵੇਰ ਵੇਲੇ ਦਾ ਸਮਾਂ, ਤੜਕੇ ਵੇਲੇ ਦਾ ਸਮਾਂ, ਸੁਬਹ ਸਵੇਰੇ ਦਾ ਵੇਲਾ। ਹੋਰ ਜਾਣਕਾਰੀ ਵਾਸਤੇ ਦੇਖੋ, "ਅੰਮ੍ਰਿਤ ਵੇਲਾ"।

(ੳ) ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ॥
ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ ਹਰਿ ਰਸਨਾ ਜਪਿ ਮਨ ਰੇ॥੨॥

*(ਸੋਰਠਿ ਮ:੧, ੫੯੬-੧੯)*

(ੲ) ਪਰਭਾਤੇ ਪ੍ਰਭ ਨਾਮੁ ਜਪਿ ਗੁਰ ਕੇ ਚਰਣ ਧਿਆਇ॥
ਜਨਮ ਮਰਣ ਮਲੁ ਉਤਰੈ ਸਚੇ ਕੇ ਗੁਣ ਗਾਇ॥੧॥

*(ਮਾਰੂ ਵਾਰ ਮ:੫, ੧੦੯੯-੧੨)*

## ਪਰਮ ਸੁਖ (੧੬੨੦)

ਸਭ ਤੋਂ ਵੱਡਾ ਸੁਖ, ਸ੍ਰੇਸ਼ਟ ਸੁਖ, ਸਾਰਿਆਂ ਸੁਖਾਂ ਦਾ ਪਰਧਾਨ ਸੁਖ। ਵਾਹਿਗੁਰੂ ਵਿਚ ਅਭੇਦ ਹੋ ਜਾਣਾ ਹੀ ਪਰਮ ਸੁਖ ਹੈ।

(ੳ) ਸਸਾ ਸੋ ਸਹ ਸੇਜ ਸਵਾਰੈ॥ ਸੋਈ ਸਹੀ ਸੰਦੇਹ ਨਿਵਾਰੈ॥
ਅਲਪ ਸੁਖ ਛਾਡਿ ਪਰਮ ਸੁਖ ਪਾਵਾ॥ ਤਬ ਇਹ ਤ੍ਰੀਅ ਓਹੁ ਕੰਤੁ ਕਹਾਵਾ॥੪੧॥

*(ਗਉੜੀ ਬਾਵਨ ਅਖਰੀ ਕਬੀਰ, ੩੪੨-੧੫)*

(ਅ) ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ ਹਰਿ ਲਾਹਾ ਪਦੁ ਨਿਰਬਾਣੁ ਜੀਉ॥

*(ਆਸਾ ਮ:੪, ਛੰਤ, ੪੪੪-੧੮)*

(ੲ) ਹਰਿ ਮੀਠਾ ਲਾਇਆ ਪਰਮ ਸੁਖ ਪਾਇਆ ਮੁਖਿ ਭਾਗਾ ਰਤੀ ਚਾਰੇ॥

*(ਆਸਾ ਮ:੪, ਛੰਤ, ੪੪੬-੧੧)*

(ਸ) ਤੈ ਸਾਹਿਬ ਕੀ ਕਰਹਿ ਸੇਵ॥ ਪਰਮ ਸੁਖ ਪਾਵਹਿ ਆਤਮ ਦੇਵ॥੧॥ਰਹਾਉ॥

*(ਬਸੰਤੁ ਮ:੩, ੧੧੭੨-੫)*

(ਹ) ਹਰਿ ਨਾਮੁ ਪਦਾਰਥੁ ਕਲਿਜੁਗਿ ਊਤਮੁ ਹਰਿ ਜਪੀਐ ਸਤਿਗੁਰ ਭਾਇ ਜੀਉ॥
ਗੁਰਮੁਖਿ ਹਰਿ ਪੜੀਐ ਗੁਰਮੁਖਿ ਹਰਿ ਸੁਣੀਐ ਹਰਿ ਜਪਤ ਸੁਣਤ ਦੁਖੁ ਜਾਇ ਜੀਉ॥
ਹਰਿ ਹਰਿ ਨਾਮੁ ਜਪਿਆ ਦੁਖੁ ਬਿਨਸਿਆ ਹਰਿ ਨਾਮੁ ਪਰਮ ਸੁਖੁ ਪਾਇਆ॥

*(ਆਸਾ ਮ:੪, ਛੰਤ, ੪੪੪-੧੪)*

(ਕ) ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ॥

*(ਆਸਾ ਮ:੪, ਛੰਤ, ੪੪੫-੮)*

(ਖ) ਪੀਵਹੁ ਅਪਿਉ ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ ਜੀਉ॥
ਜਨਮ ਮਰਣ ਭਵ ਭੰਜਨੁ ਗਾਈਐ ਪੁਨਰਪਿ ਜਨਮੁ ਨ ਹੋਈ ਜੀਉ॥੪॥

*(ਸੋਰਠਿ ਮ:੧, ੫੯੯-੪)*

(ਗ) ਗਾਵਹੁ ਰਾਮ ਕੇ ਗੁਣ ਗੀਤ॥

ਨਾਮੁ ਜਪਤ ਪਰਮ ਸੁਖੁ ਪਾਈਐ ਆਵਾ ਗਉਣੁ ਮਿਟੈ ਮੇਰੇ ਮੀਤ॥੧॥ਰਹਾਉ॥

*(ਰਾਮਕਲੀ ਮ:੫, ੯੦੧-੨)*

## ਪਰਮ ਹੰਸ (੧੬੨੧)

ਆਤਮਿਕ ਅਵਸਥਾ ਵਿਚ ਉੱਚੀ ਆਤਮਾ ਜੋ ਸਤਿ-ਅਸਤਿ ਦਾ ਨਿਰਣਾ ਕਰਦੀ ਹੈ। ਕਈ ਥਾਂਈਂ ਵਾਹਿਗੁਰੂ ਵਾਸਤੇ ਭੀ 'ਪਰਮਹੰਸ' ਸ਼ਬਦ ਵਰਤਿਆ ਗਿਆ ਹੈ। ਹਿੰਦੂ ਮਤ ਦੇ ਗ੍ਰੰਥਾਂ ਅਨੁਸਾਰ ਸੰਨਿਆਸੀਆਂ ਦੇ ਚਾਰ ਮਤਾਂ ਵਿਚੋਂ ਇਕ ਭੇਦ।

(ੳ) ਗੁਰਮੁਖਿ ਨਾਮਿ ਮਿਲੈ ਵਡਿਆਈ॥ ਮਨਮੁਖਿ ਨਿੰਦਕਿ ਪਤਿ ਗਵਾਈ॥
ਨਾਮਿ ਰਤੇ ਪਰਮ ਹੰਸ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ॥੩॥

*(ਮਾਰੂ ਮ:੩, ਸੋਲਹੇ, ੧੦੪੬-੩)*

(ਅ) ਕਲਿ ਮਹਿ ਪ੍ਰੇਤ ਜਿਨ੍ਹੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ॥
ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ॥੧॥

*(ਭੈਰਉ ਮ:੩, ੧੧੩੧-੧੬)*

(ੲ) ਜੀਵਨ ਮੁਕਤ ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ॥
ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ ਹੰਸਹ ਰੀਤਿ॥੨॥

*(ਗੂਜਰੀ ਮ:੫, ੫੦੮-੧੧)*

(ਸ) ਭੋਜਨੁ ਨਾਮੁ ਨਿਰੰਜਨ ਸਾਰੁ॥ ਪਰਮ ਹੰਸੁ ਸਚੁ ਜੋਤਿ ਅਪਾਰ॥ ਜਹ ਦੇਖਉ ਤਹ ਏਕੰਕਾਰੁ॥

*(ਗਉੜੀ ਮ:੧, ੨੨੨-੧੨)*

## ਪਰਮਗਤਿ (੧੬੨੨)

ਸਭ ਤੋਂ ਉੱਚਾ ਰੂਹਾਨੀ ਮਰਤਬਾ , ਉੱਚੀ ਆਤਮਕ ਅਵਸਥਾ, ਸੰਸਾਰੀ ਬੰਧਨਾਂ ਤੋਂ ਮੁਕਤ, ਵਾਹਿਗੁਰੂ ਨਾਲ ਅਭੇਦ ਹੋ ਜਾਣ ਦੀ ਅਵਸਥਾ।

(ੳ) ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥
ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ॥੧॥

*(ਮਾਝ ਮ:੫, ੧੦੩-੨)*

(ਅ) ਹਉਮੈ ਨਿਵਰੈ ਗੁਰ ਸਬਦੁ ਵੀਚਾਰੈ॥ ਚੰਚਲ ਮਤਿ ਤਿਆਗੈ ਪੰਚ ਸੰਘਾਰੈ॥੩॥
ਅੰਤਰਿ ਸਾਚੁ ਸਹਜ ਘਰਿ ਆਵਹਿ॥ ਰਾਜਨੁ ਜਾਣਿ ਪਰਮ ਗਤਿ ਪਾਵਹਿ॥੪॥

*(ਗਉੜੀ ਮ:੧, ੨੨੬-੧੬)*

(ੲ) ਛਾਰੁ ਕੀ ਪੁਤਰੀ ਪਰਮ ਗਤਿ ਪਾਈ॥ ਨਾਨਕ ਜਾ ਕਉ ਸੰਤ ਸਹਾਈ॥੨੩॥

*(ਗਉੜੀ ਬਾਵਨ ਅਖਰੀ ਮ:੫, ੨੫੫-੨)*

(ਸ) ਐਸਾ ਨਾਮੁ ਮਨ ਸਦਾ ਧਿਆਈਐ॥ ਨਾਨਕ ਗੁਰਮੁਖਿ ਪਰਮ ਗਤਿ ਪਾਈਐ॥੨॥

*(ਗਉੜੀ ਸੁਖਮਨੀ ਮ:੫, ੨੬੪-੨)*

(ਹ) ਅੰਮ੍ਰਿਤ ਸਬਦੁ ਪੀਵੈ ਜਨੁ ਕੋਇ॥ ਨਾਨਕ ਤਾ ਕੀ ਪਰਮ ਗਤਿ ਹੋਇ॥੨॥

*(ਆਸਾ ਮ:੫, ੩੯੪-੧)*

(ਕ) ਰਵਿਆ ਰਾਮੁ ਹਿਰਦੈ ਪਰਮ ਗਤਿ ਪਾਈ ਜਾ ਗੁਰ ਸਰਣਾਈ ਆਏ॥

ਲੋਭ ਵਿਕਾਰ ਨਾਵ ਡੁਬਦੀ ਨਿਕਲੀ ਜਾ ਸਤਿਗੁਰਿ ਨਾਮੁ ਦਿੜਾਏ॥

*(ਆਸਾ ਮ:੪, ਛੰਤ, ੪੪੩-੫)*

(ਖ) ਹਰਿ ਹਰਿ ਕਰਤਾ ਦੂਖ ਬਿਨਾਸਨੁ ਪਤਿਤ ਪਾਵਨੁ ਹਰਿ ਨਾਮੁ ਜੀਉ॥
ਹਰਿ ਸੇਵਾ ਭਾਈ ਪਰਮ ਗਤਿ ਪਾਈ ਹਰਿ ਊਤਮੁ ਹਰਿ ਹਰਿ ਕਾਮੁ ਜੀਉ॥

*(ਆਸਾ ਮ:੪, ਛੰਤ, ੪੪੪-੧੦)*

(ਗ) ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ ਹਰਿ ਮਨਿ ਤਨਿ ਮੀਠ ਲਗਾਨ ਜੀਉ॥

*(ਆਸਾ ਮ:੪, ਛੰਤ, ੪੪੬-੫)*

(ਘ) ਸੰਤ ਸਰੋਵਰ ਨਾਵੈ॥ ਸੋ ਜਨੁ ਪਰਮ ਗਤਿ ਪਾਵੈ॥
ਮਰੈ ਨ ਆਵੈ ਜਾਈ॥ ਹਰਿ ਹਰਿ ਨਾਮੁ ਧਿਆਈ॥੩॥

*(ਸੋਰਠਿ ਮ:੫, ੬੨੩-੬)*

(ਙ) ਖੋਜਤ ਖੋਜਤ ਬਹੁ ਪਰਕਾਰੇ ਸਰਬ ਅਰਥ ਬੀਚਾਰੇ॥
ਸਾਧਸੰਗਿ ਪਰਮ ਗਤਿ ਪਾਈਐ ਮਾਇਆ ਰਚਿ ਬੰਧਿ ਹਾਰੇ॥੧॥

*(ਟੋਡੀ ਮ:੫, ੭੧੪-੧੯)*

(ਚ) ਓਹੁ ਅਬਿਨਾਸੀ ਬਿਨਸਤ ਨਾਹੀ॥ ਨਾ ਕੋ ਆਵੈ ਨਾ ਕੋ ਜਾਹੀ॥
ਗੁਰਿ ਪੂਰੈ ਹਉਮੈ ਮਲੁ ਧੋਈ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ॥੪॥

*(ਸੂਹੀ ਮ:੫, ੭੩੬-੧੫)*

(ਛ) ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ ਸੋਹਾਇਆ॥

*(ਸੂਹੀ ਮ:੪, ਛੰਤ, ੭੭੩-੬)*

(ਜ) ਸੁਣਿ ਸੁਣਿ ਉਪਜਿਓ ਮਨ ਮਹਿ ਚਾਉ॥ ਆਠ ਪਹਰ ਹਰਿ ਕੇ ਗੁਣ ਗਾਉ॥
ਗਾਵਤ ਗਾਵਤ ਪਰਮ ਗਤਿ ਪਾਈ॥ ਗੁਰ ਪ੍ਰਸਾਦਿ ਨਾਨਕ ਲਿਵ ਲਾਈ॥੪॥

*(ਰਾਮਕਲੀ ਮ:੫, ੮੯੨-੧੫)*

(ਝ) ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ॥
ਬਿਸਮਨ ਬਿਸਮ ਭਏ ਬਿਸਮਾਦਾ ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ॥੧॥ਰਹਾਉ॥

*(ਰਾਮਕਲੀ ਮ:੫, ੮੯੩-੫)*

(ਞ) ਹਰਿ ਕੇ ਸੰਤ ਸਦਾ ਪਰਵਾਣੁ॥ ਸੰਤ ਜਨਾ ਮਸਤਕਿ ਨੀਸਾਣੁ॥
ਦਾਸ ਕੀ ਰੇਣੁ ਪਾਏ ਜੇ ਕੋਇ॥ ਨਾਨਕ ਤਿਸ ਕੀ ਪਰਮ ਗਤਿ ਹੋਇ॥੪॥

*(ਰਾਮਕਲੀ ਮ:੫, ੮੯੨-੧੧)*

(ਟ) ਸੰਤ ਸਭਾ ਮਿਲਿ ਕਰਹੁ ਬਖਿਆਣ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ॥
ਬ੍ਰਹਮ ਬੀਚਾਰੁ ਬੀਚਾਰੇ ਕੋਇ॥ ਨਾਨਕ ਤਾ ਕੀ ਪਰਮ ਗਤਿ ਹੋਇ॥੪॥

*(ਰਾਮਕਲੀ ਮ:੫, ੯੦੦-੫)*

(ਠ) ਇਕ ਬਾਤ ਅਨੂਪ ਸੁਨਹੁ ਨਰ ਭਾਈ॥ ਇਸੁ ਧਨ ਬਿਨੁ ਕਹਹੁ ਕਿਨੈ ਪਰਮ ਗਤਿ ਪਾਈ॥੪॥

*(ਮਾਰੂ ਮ:੧, ੯੯੧-੧੪)*

(ਙ) ਮਾਗਉ ਜਨ ਧੂਰਿ ਪਰਮ ਗਤਿ ਪਾਵਉ॥ ਜਨਮ ਜਨਮ ਕੀ ਮੈਲੁ ਮਿਟਾਵਉ॥
ਦੀਰਘ ਰੋਗ ਮਿਟਹਿ ਹਰਿ ਅਉਖਧਿ ਹਰਿ ਨਿਰਮਲਿ ਰਾਪੈ ਮੰਗਨਾ॥੨॥

*(ਮਾਰੂ ਮ:੫, ਸੋਲਹੇ, ੧੦੮੦-੩)*

(ਚ) ਸਤਿਗੁਰੁ ਸੇਵਹਿ ਪਰਮ ਗਤਿ ਪਾਵਹਿ ਨਾਮਿ ਮਿਲੈ ਵਡਿਆਈ॥
ਨਾਨਕ ਨਾਮੁ ਜਿਨਾ ਮਨਿ ਵਸਿਆ ਦਰਿ ਸਾਚੈ ਪਤਿ ਪਾਈ॥੪॥

*(ਭੈਰਉ ਮ:੩, ੧੧੩੧-੯)*

(ਛ) ਲਾਜ ਮਰੈ ਜੋ ਨਾਮੁ ਨ ਲੇਵੈ॥ ਨਾਮ ਬਿਹੂਨ ਸੁਖੀ ਕਿਉ ਸੋਵੈ॥
ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ॥ ਮੂਲ ਬਿਨਾ ਸਾਖਾ ਕਤ ਆਹੈ॥੧॥

*(ਭੈਰਉ ਮ:੫, ੧੧੪੮-੧੯)*

## ਪਰਮ ਗੁਰਦੇਉ (੧੬੨੩)

ਸਭ ਤੋਂ ਵੱਡਾ ਪੂਜਯ ਗੁਰੂ, ਕਰਤਾਰ, ਵਾਹਿਗੁਰੂ, ਪਰਮਾਤਮਾ, ਅੱਲਾਹ।

(ੳ) ਉਪਜੈ ਗਿਆਨੁ ਦੁਰਮਤਿ ਛੀਜੈ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ॥
ਏਸੁ ਕਲਾ ਜੋ ਜਾਣੈ ਭੇਉ॥ ਭੇਟੈ ਤਾਸੁ ਪਰਮ ਗੁਰਦੇਉ॥੩॥

*(ਰਾਮਕਲੀ ਬੇਣੀ, ੯੭੪-੯)*

## ਪਰਮ ਗੁਰੁ (੧੬੨੪)

ਸਤਿਗੁਰੂ ਨਾਨਕ ਦੇਵ ਜੀ, ਵਾਹਿਗੁਰੂ, ਪਰਮਾਤਮਾ, ਕਰਤਾਰ।

(ੳ) ਮਨੁ ਕਰਿ ਮਕਾ ਕਿਬਲਾ ਕਰਿ ਦੇਹੀ॥ ਬੋਲਨਹਾਰੁ ਪਰਮ ਗੁਰੁ ਏਹੀ॥੧॥

*(ਭੈਰਉ ਕਬੀਰ, ੧੧੫੮-੮)*

(ਅ) ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ॥

*(ਸਵਈਏ ਮ:੧, ਕੇ ੧੩੮੯-੧੧)*

## ਪਰਮ ਤੱਤ (੧੬੨੫)

ਪਰਮ ਤੱਤ, ਸਾਰਿਆਂ ਤੱਤਾਂ 'ਚੋਂ ਵੱਡਾ ਤੱਤ, ਵਾਹਿਗੁਰੂ, ਪਰਮਾਤਮਾ, ਪਰਮਾਤਮਾ ਦਾ ਗਿਆਨ, ਬ੍ਰਹਮ ਦਾ ਗਿਆਨ।

(ੳ) ਆਪੇ ਤੰਤੁ ਪਰਮ ਤੰਤੁ ਸਭੁ ਆਪੇ ਆਪੇ ਠਾਕੁਰੁ ਦਾਸੁ ਭਇਆ॥

*(ਬਿਹਾਗੜਾ ਵਾਰ ਮ:੪, ੫੫੩-੧੬)*

(ਅ) ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ॥
ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ॥੫॥

*(ਸੋਰਠਿ ਮ:੧, ੫੯੭-੯)*

(ੲ) ਜਾ ਕੈ ਆਸ ਨਾਹੀ ਨਿਰਾਸ ਨਾਹੀ ਚਿਤਿ ਸੁਰਤਿ ਸਮਝਾਈ॥
ਤੰਤ ਕਉ ਪਰਮ ਤੰਤੁ ਮਿਲਿਆ ਨਾਨਕਾ ਬੁਧਿ ਪਾਈ॥੪॥

*(ਪ੍ਰਭਾਤੀ ਮ:੧, ੧੩੨੮-੧੧)*

(ਸ) ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥ ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥

*(ਧਨਾਸਰੀ ਪੀਪਾ, ੬੯੫-੧੫)*

(ਹ) ਜਿਸੁ ਬਿਸਰਿਐ ਜਮੁ ਜੋਹਣਿ ਲਾਗੈ॥ ਸਭਿ ਸੁਖ ਜਾਹਿ ਦੁਖਾ ਫੁਨਿ ਆਗੈ॥
ਰਾਮ ਨਾਮੁ ਜਪਿ ਗੁਰਮੁਖਿ ਜੀਅੜੇ ਏਹੁ ਪਰਮ ਤਤੁ ਵੀਚਾਰਾ ਹੇ॥੨॥

*(ਮਾਰੂ ਮ:੧, ਸੋਲਹੇ, ੧੦੩੦-੩)*

(ਕ) ਪਰਮ ਤੰਤ ਮਹਿ ਰੇਖ ਨ ਰੂਪੁ॥੩॥

*(ਰਾਮਕਲੀ ਵਾਰ ਮ:੧, ੯੫੨-੧੬)*

## ਪਰਮ ਪਦਵੀ (੧੬੨੬)

ਸੱਭ ਤੋਂ ਉੱਚੀ ਆਤਮਕ ਪਦਵੀ।

(ੳ) ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮ ਪਦ ਪਾਏ ਰਾਮ॥

*(ਸੂਹੀ ਮ:੫, ਛੰਤ, ੭੮੦-੧੧)*

(ਅ) ਰਹੈ ਨਿਰਾਲਮੁ ਏਕਾ ਸਚੁ ਕਰਣੀ॥ ਪਰਮ ਪਦੁ ਪਾਇਆ ਸੇਵਾ ਗੁਰ ਚਰਣੀ॥
ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ॥੬॥

*(ਗਉੜੀ ਮ:੧, ੨੨੭-੧੮)*

(ੲ) ਮਿਲਿ ਹਰਿ ਜਸੁ ਗਾਈਐ ਹਾਂ॥ ਪਰਮ ਪਦੁ ਪਾਈਐ ਹਾਂ॥

*(ਆਸਾਵਰੀ ਮ:੫, ੪੧੦-੭)*

(ਸ) ਹਉ ਹਉ ਕਰਤ ਨਹੀ ਸਚੁ ਪਾਈਐ॥ ਹਉਮੈ ਜਾਇ ਪਰਮ ਪਦੁ ਪਾਈਐ॥੧॥ਰਹਾਉ॥

*(ਗਉੜੀ ਮ:੧, ੨੨੬-੧੫)*

(ਹ) ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥੧॥

*(ਗਉੜੀ ਬੈਰਾਗਣਿ ਮ:੪, ੧੬੮-੧੧)*

(ਕ) ਆਪੇ ਮੇਲੇ ਭਰਮੁ ਚੁਕਾਏ॥ ਗੁਰ ਪਰਸਾਦਿ ਪਰਮ ਪਦੁ ਪਾਏ॥੬॥

*(ਗਉੜੀ ਮ:੧, ੨੨੩-੧੩)*

## ਪਰਵਸਿ/ ਪਰਾਧੀਨ (੧੬੨੭)

ਪਰਾਏ ਵਸ ਪੈਣਾ, ਪਰਾਏ ਦੇ ਅਧੀਨ ਹੋ ਜਾਣਾ, ਗੁਲਾਮੀ, ਇਨਸਾਨ ਕਿਸੇ ਲਾਲਚ ਜਾਂ ਨਾਇਤਿਫ਼ਾਕੀ ਦੇ ਕਾਰਣ ਪਰਾਏ ਅਧੀਨ ਹੁੰਦਾ ਹੈ। ਗ਼ੁਲਾਮਾਂ ਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਉਹ ਕਦੇ ਭੀ ਇਕੱਠੇ ਬੈਠਕੇ ਸੋਚ ਨਹੀਂ ਸਕਦੇ। ਜੋ ਪ੍ਰਾਣੀ ਆਪਸੀ ਝਗੜਾ ਵਾਦ-ਵਿਵਾਦ ਕਰਦੇ ਹਨ, ਉਹ ਹਮੇਸ਼ਾ ਹੀ ਪਰਵਸ ਰਹਿੰਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਸਵਤੰਤ੍ਰਤਾ"।

(ੳ) ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥੪੨॥

*(ਸਲੋਕ ਫਰੀਦ, ੧੩੮੦-੧)*

(ਅ) ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ॥
ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ॥
ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ॥
ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ॥

ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ॥
ਆਪਿ ਛਡਾਏ ਛੂਟੀਐ ਵਡਾ ਆਪਿ ਧਣੀ॥
ਗੁਰ ਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ॥
ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ॥੩੩॥

*(ਰਾਮਕਲੀ ਮ:੧, ਓਅੰਕਾਰੁ, ੯੩੪-੬)*

(ੲ) ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ॥
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ॥੧॥

*(ਸਿਰੀ ਮ:੧, ੫੫-੭)*

(ਸ) ਬਿਨੁ ਜਲ ਪ੍ਰਾਨ ਤਜੇ ਹੈ ਮੀਨਾ ਜਿਨਿ ਜਲ ਸਿਉ ਹੇਤੁ ਬਢਾਇਓ॥
ਕਮਲ ਹੇਤਿ ਬਿਨਸਿਓ ਹੈ ਭਵਰਾ ਉਨਿ ਮਾਰਗੁ ਨਿਕਸਿ ਨ ਪਾਇਓ॥੧॥
ਅਬ ਮਨ ਏਕਸ ਸਿਉ ਮੋਹੁ ਕੀਨਾ॥
ਮਰੈ ਨ ਜਾਵੈ ਸਦ ਹੀ ਸੰਗੇ ਸਤਿਗੁਰ ਸਬਦੀ ਚੀਨਾ॥੧॥ਰਹਾਉ॥
ਕਾਮ ਹੇਤਿ ਕੁੰਚਰੁ ਲੈ ਫਾਂਕਿਓ ਓਹੁ ਪਰ ਵਸਿ ਭਇਓ ਬਿਚਾਰਾ॥
ਨਾਦ ਹੇਤਿ ਸਿਰੁ ਡਾਰਿਓ ਕੁਰੰਕਾ ਉਸ ਹੀ ਹੇਤ ਬਿਦਾਰਾ॥੨॥
ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਨੀ ਮਾਇਆ ਕਉ ਲਪਟਾਨਾ॥
ਅਤਿ ਰਚਿਓ ਕਰਿ ਲੀਨੋ ਅਪੁਨਾ ਉਨਿ ਛੋਡਿ ਸਰਾਪਰ ਜਾਨਾ॥੩॥
ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ ਦੁਹੇਲਾ॥
ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ॥੪॥

*(ਧਨਾਸਰੀ ਮ:੫, ੬੭੦-੧੮)*

## ਪਰਲਉ ਆ ਜਾਣੀ (੧੬੨੮)

ਜਗਤ ਦਾ ਨਾਸ਼ ਹੋ ਜਾਣਾ, ਕਿਆਮਤ ਦਾ ਆ ਜਾਣਾ, ਕਿਸੇ ਬਿਪਤਾ ਦਾ ਆ ਜਾਣਾ, ਬਹੁਤਾ ਮੀਂਹ ਪੈਣ ਨਾਲ ਤਬਾਹੀ ਹੋ ਜਾਣੀ, ਕਿਸੇ ਆਫ਼ਤ ਦਾ ਆ ਡਿਗਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਉਤਪਤੀ ਅਤੇ ਪਰਲਯ"।

(ੳ) ਓਪਤਿ ਪਰਲਉ ਖਿਨ ਮਹਿ ਕਰਤਾ॥ ਆਪਿ ਅਲੇਪਾ ਨਿਰਗੁਨੁ ਰਹਤਾ॥੩॥

*(ਆਸਾ ਮ:੫, ੩੮੭-੭)*

(ਅ) ਸਭੁ ਕਰਤਾ ਸਭੁ ਭੁਗਤਾ॥੧॥ਰਹਾਉ॥
ਸੁਨਤੋ ਕਰਤਾ ਪੇਖਤ ਕਰਤਾ॥ ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ॥
ਓਪਤਿ ਕਰਤਾ ਪਰਲਉ ਕਰਤਾ॥ ਬਿਆਪਤ ਕਰਤਾ ਅਲਿਪਤੋ ਕਰਤਾ॥੧॥

*(ਗੋਂਡ ਮ:੫, ੮੬੨-੪)*

(ੲ) ਜਿਨਿ ਕੀਏ ਰੰਗ ਅਨਿਕ ਪਰਕਾਰ॥ ਓਪਤਿ ਪਰਲਉ ਨਿਮਖ ਮਝਾਰ॥
ਜਾ ਕੀ ਗਤਿ ਮਿਤਿ ਕਹੀ ਨ ਜਾਇ। ਸੋ ਪ੍ਰਭੁ ਮਨ ਮੇਰੇ ਸਦਾ ਧਿਆਇ॥੨॥

*(ਗੋਂਡ ਮ:੫, ੮੬੨-੧੮)*

(ਸ) ਅੰਤਰਿ ਉਤਭੁਜੁ ਅਵਰੁ ਨ ਕੋਈ॥ ਜੋ ਕਹੀਐ ਸੋ ਪ੍ਰਭ ਤੇ ਹੋਈ॥
ਜੁਗਹ ਜੁਗੰਤਰਿ ਸਾਹਿਬੁ ਸਚੁ ਸੋਈ॥ ਉਤਪਤਿ ਪਰਲਉ ਅਵਰੁ ਨ ਕੋਈ॥੧॥

*(ਰਾਮਕਲੀ ਮ:੧, ੯੦੫-੧੪)*

(ਹ) ਕੋਟਿ ਮਹਿਮਾ ਜਾ ਕੀ ਨਿਰਮਲ ਹੰਸ॥ ਕੋਟਿ ਉਸਤਤਿ ਜਾ ਕੀ ਕਰਤ ਬ੍ਰਹਮੰਸ॥
ਕੋਟਿ ਪਰਲਉ ਓਪਤਿ ਨਿਮਖ ਮਾਹਿ॥ ਕੋਟਿ ਗੁਣਾ ਤੇਰੇ ਗਣੇ ਨ ਜਾਹਿ॥੬॥

*(ਭੈਰਉ ਮ:੫, ੧੧੫੬-੧੭)*

(ਕ) ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ ਹਰਿ ਜਨੀ॥੨॥

*(ਬਸੰਤੁ ਹਿੰਡੋਲ ਮ:੫, ੧੧੮੬-੫)*

(ਖ) ਅਨਿਕ ਜੁਗਾਦਿ ਦਿਨਸ ਅਰੁ ਰਾਤਿ॥ ਅਨਿਕ ਪਰਲਉ ਅਨਿਕ ਉਤਪਾਤਿ॥
ਅਨਿਕ ਜੀਅ ਜਾ ਕੇ ਗ੍ਰਿਹ ਮਾਹਿ॥ ਰਮਤ ਰਾਮ ਪੂਰਨ ਸ੍ਰਬ ਠਾਂਇ॥੯॥

*(ਸਾਰਗ ਮ:੫, ੧੨੩੬-੮)*

## ਪਰਾਈ ਅਮਾਨਤ (੧੬੨੯)

ਦੂਸਰੇ ਵਲੋਂ ਅਮਾਨਤ ਵਿਚ ਸੰਭਾਲੀ ਹੋਈ ਕੋਈ ਵਸਤੂ। ਜੀਵ ਨੂੰ ਵਾਹਿਗੁਰੂ ਵਲੋਂ ਇਹ ਜੀਵਨ ਅਮਾਨਤ ਦੇ ਤੌਰ ਤੇ ਸੌਂਪਿਆ ਗਿਆ ਹੈ।

(ੳ) ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥
ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ॥
ਅੰਨ੍ਹੇ ਵਸਿ ਮਾਣਕੁ ਪਇਆ ਘਰਿ ਘਰਿ ਵੇਚਣ ਜਾਇ॥
ਓਨਾ ਪਰਖ ਨ ਆਵਈ ਅਢੁ ਨ ਪਲੈ ਪਾਇ॥
ਜੇ ਆਪਿ ਪਰਖ ਨ ਆਵਈ ਤਾਂ ਪਾਰਖੀਆ ਥਾਵਹੁ ਲਇਓੁ ਪਰਖਾਇ॥
ਜੇ ਓਸੁ ਨਾਲਿ ਚਿਤੁ ਲਾਏ ਤਾਂ ਵਥੁ ਲਹੈ ਨਉ ਨਿਧਿ ਪਲੈ ਪਾਇ॥
ਘਰਿ ਹੋਦੈ ਧਨਿ ਜਗੁ ਭੁਖਾ ਮੁਆ ਬਿਨੁ ਸਤਿਗੁਰ ਸੋਝੀ ਨ ਹੋਇ॥
ਸਬਦੁ ਸੀਤਲੁ ਮਨਿ ਤਨਿ ਵਸੈ ਤਿਥੈ ਸੋਗੁ ਵਿਜੋਗੁ ਨ ਕੋਇ॥
ਵਸਤੁ ਪਰਾਈ ਆਪਿ ਗਰਬੁ ਕਰੇ ਮੂਰਖੁ ਆਪੁ ਗਣਾਏ॥
ਨਾਨਕ ਬਿਨੁ ਬੂਝੇ ਕਿਨੈ ਨ ਪਾਇਓ ਫਿਰਿ ਫਿਰਿ ਆਵੈ ਜਾਏ॥੧॥

*(ਸਾਰੰਗ ਵਾਰ ਮ:੩, ੧੨੪੯-੯)*

## ਪਰਾਹੁਣਾ (੧੬੩੦)

ਮਹਿਮਾਨਾਂ ਵਾਂਗੂ ਰਹਿਣਾ, ਵਟੇਊ ਦੀ ਤਰ੍ਹਾਂ ਰਹਿਣਾ, ਕਿਸੇ ਥਾਂ ਤੇ ਪੱਕੇ ਆਸਣ ਨਾ ਜਮਾਉਣੇ। ਇਸ ਸੰਸਾਰ ਨੂੰ ਥੋੜ੍ਹੇ ਦਿਨਾਂ ਦੀ ਪ੍ਰਾਹੁਣਾਚਾਰੀ ਸਮਝਣਾ, ਆਪਣੇ ਅਸਲੀ ਘਰ ਵਿਚ ਜਾਣ ਦਾ ਖ਼ਿਆਲ ਰਖਣਾ।

(ੳ) ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ॥ ਪਾਉ ਪਖਾਲਾ ਤਿਸ ਕੇ ਮਨਿ ਤਨਿ ਨਿਤ ਭਾਵਉ॥
ਨਾਮੁ ਸੁਣੇ ਨਾਮੁ ਸੰਗ੍ਰਹੈ ਨਾਮੇ ਲਿਵ ਲਾਵਉ॥
ਗ੍ਰਿਹੁ ਧਨੁ ਸਭੁ ਪਵਿਤ੍ਰੁ ਹੋਇ ਹਰਿ ਕੇ ਗੁਣ ਗਾਵਉ॥
ਹਰਿ ਨਾਮ ਵਾਪਾਰੀ ਨਾਨਕਾ ਵਡਭਾਗੀ ਪਾਵਉ॥੨॥

*(ਗਉੜੀ ਵਾਰ ਮ:੫, ੩੧੮-੫)*

(ਅ) ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ॥
ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ॥੭੯॥

*(ਸਲੋਕ ਫਰੀਦ, ੧੩੮੨-੧)*

(ੲ) ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ॥
ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ॥੨॥
ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ॥
ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ॥੩॥
ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ॥੪॥

*(ਸਿਰੀ ਮ:੫, ੫੦-੧੩)*

(ਸ) ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ॥
ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ॥
ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ॥੧॥
ਅੰਧੇ ਤੂੰ ਬੈਠਾ ਕੰਧੀ ਪਾਹਿ॥
ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ॥੧॥ਰਹਾਉ॥

*(ਸਿਰੀ ਮ:੫, ੪੩-੮)*

(ਹ) ਹਰਿ ਪ੍ਰੀਤਿ ਕਰੀਜੈ ਮਾਨੁ ਨ ਕੀਜੈ ਇਕ ਰਾਤੀ ਕੇ ਹਭਿ ਪਾਹੁਣਿਆ॥
ਅਬ ਕਿਆ ਰੰਗੁ ਲਾਇਓ ਮੋਹੁ ਰਚਾਇਓ ਨਾਗੇ ਆਵਣ ਜਾਵਣਿਆ॥

*(ਆਸਾ ਮ:੫; ਛੰਤ, ੪੫੫-੫)*

(ਕ) ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ॥
ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ ਬਲਿ ਰਾਮ ਜੀਉ॥
ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ॥
ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ॥
ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ॥
ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ॥੧॥

*(ਸੂਹੀ ਮ:੧, ਛੰਤ, ੭੬੩-੯)*

(ਖ) ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ॥
ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ॥੧॥
ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ॥
ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ॥੨॥

*(ਗਉੜੀ ਪੂਰਬੀ ਮ:੫, ੨੧੨-੧੮)*

(ਗ) ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ॥

ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ॥੧॥
ਰੇ ਮਨ ਕਿਆ ਕਰਹਿ ਹੈ ਹਾ ਹਾ॥
ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ ਇਕੁ ਰਾਮ ਭਜਨੁ ਲੈ ਲਾਹਾ॥੧॥ਰਹਾਉ॥
ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ॥
ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ॥੨॥
ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ॥
ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ॥੩॥
ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ॥
ਸਦਾ ਕੀਰਤਿ ਕਰਿ ਨਾਨਕ ਹਰਿ ਕੀ ਉਬਰੇ ਸਤਿਗੁਰ ਚਰਣ ਓਟਾਹਾ॥੪॥

*(ਆਸਾ ਮ:੫, ੪੦੧-੧੮)*

(ਘ) ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਉ ਨਾਉ॥
ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ॥੬੪॥

*(ਸਲੋਕ ਕਬੀਰ, ੧੩੬੭-੧੬)*

(ਙ) ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ॥ ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ॥੧॥
ਕਹੁ ਡਡੀਆ ਬਾਧੈ ਧਨ ਖੜੀ॥ ਪਾਹੂ ਘਰਿ ਆਏ ਮੁਕਲਾਊ ਆਏ॥੧॥ਰਹਾਉ॥
ਓਹ ਜਿ ਦਿਸੈ ਖੂਹੜੀ ਕਉਨ ਲਾਜੁ ਵਹਾਰੀ॥
ਲਾਜੁ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ॥੨॥
ਸਾਹਿਬੁ ਹੋਇ ਦਇਆਲੁ ਕ੍ਰਿਪਾ ਕਰੇ ਅਪੁਨਾ ਕਾਰਜੁ ਸਵਾਰੇ॥
ਤਾ ਸੋਹਾਗਣਿ ਜਾਣੀਐ ਗੁਰ ਸਬਦੁ ਬੀਚਾਰੇ॥੩॥
ਕਿਰਤ ਕੀ ਬਾਂਧੀ ਸਭ ਫਿਰੈ ਦੇਖਹੁ ਬੀਚਾਰੀ॥
ਏਸ ਨੋ ਕਿਆ ਆਖੀਐ ਕਿਆ ਕਰੇ ਵਿਚਾਰੀ॥੪॥
ਭਈ ਨਿਰਾਸੀ ਉਠਿ ਚਲੀ ਚਿਤ ਬੰਧਿ ਨ ਧੀਰਾ॥
ਹਰਿ ਕੀ ਚਰਣੀ ਲਾਗਿ ਰਹੁ ਭਜੁ ਸਰਣਿ ਕਬੀਰਾ॥੫॥

*(ਗਉੜੀ ਕਬੀਰ, ੩੩੩-੧੭)*

(ਚ) ਅਨਿਕ ਭਾਤਿ ਮਾਇਆ ਕੇ ਹੇਤ॥ ਸਰਪਰ ਹੋਵਤ ਜਾਨੁ ਅਨੇਤ॥
ਬਿਰਖ ਕੀ ਛਾਇਆ ਸਿਉ ਰੰਗੁ ਲਾਵੈ॥ ਓਹ ਬਿਨਸੈ ਉਹੁ ਮਨਿ ਪਛੁਤਾਵੈ॥
ਜੋ ਦੀਸੈ ਸੋ ਚਾਲਨਹਾਰੁ॥ ਲਪਟਿ ਰਹਿਓ ਤਹ ਅੰਧ ਅੰਧਾਰੁ॥
ਬਟਾਊ ਸਿਉ ਜੋ ਲਾਵੈ ਨੇਹ॥ ਤਾ ਕਉ ਹਾਥਿ ਨ ਆਵੈ ਕੇਹ॥
ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ॥ ਕਰਿ ਕਿਰਪਾ ਨਾਨਕ ਆਪਿ ਲਏ ਲਾਈ॥੩॥

*(ਗਉੜੀ ਸੁਖਮਨੀ ਮ:੫, ੨੬੮-੧੭)*

(ਛ) ਨਾਮੁ ਸਾਲਾਹੀ ਰੰਗ ਸਿਉ ਗੁਰ ਕੈ ਸਬਦਿ ਸੰਤੋਖੁ॥
ਜੋ ਦੀਸੈ ਸੋ ਚਲਸੀ ਕੂੜਾ ਮੋਹੁ ਨ ਵੇਖੁ॥

ਵਾਟ ਵਟਾਊ ਆਇਆ ਨਿਤ ਚਲਦਾ ਸਾਥੁ ਦੇਖੁ॥੨॥

*(ਸਿਰੀ ਮ:੧, ੬੧-੧੧)*

(ਜ) ਵਿਣੁ ਨਾਵੈ ਵੇਰੋਧੁ ਸਰੀਰ॥ ਕਿਉ ਨ ਮਿਲਹਿ ਕਾਟਹਿ ਮਨ ਪੀਰ॥
ਵਾਟ ਵਟਾਊ ਆਵੈ ਜਾਇ॥ ਕਿਆ ਲੇ ਆਇਆ ਕਿਆ ਪਲੈ ਪਾਇ॥

*(ਰਾਮਕਲੀ ਮ:੧, ਓਅੰਕਾਰੁ, ੯੩੧-੧੬)*

(ਝ) ਉਠਿ ਵੰਞੁ ਵਟਾਊੜਿਆ ਤੈ ਕਿਆ ਚਿਰੁ ਲਾਇਆ॥
ਮੁਹਲਤਿ ਪੁੰਨੜੀਆ ਕਿਤੁ ਕੂੜਿ ਲੋਭਾਇਆ॥
ਕੂੜੇ ਲੁਭਾਇਆ ਧੋਹੁ ਮਾਇਆ ਕਰਹਿ ਪਾਪ ਅਮਿਤਿਆ॥
ਤਨੁ ਭਸਮ ਢੇਰੀ ਜਮਹਿ ਹੇਰੀ ਕਾਲਿ ਬਪੁੜੈ ਜਿਤਿਆ॥
ਮਾਲੁ ਜੋਬਨੁ ਛੋਡਿ ਵੈਸੀ ਰਹਿਓ ਪੈਨਣੁ ਖਾਇਆ॥
ਨਾਨਕ ਕਮਾਣਾ ਸੰਗਿ ਜੁਲਿਆ ਨਹ ਜਾਇ ਕਿਰਤੁ ਮਿਟਾਇਆ॥੧॥

*(ਆਸਾ ਮ:੫, ਛੰਤ, ੪੫੯-੧੮)*

## ਪਰਾਛਤ (੧੬੩੧)

ਐਸਾ ਕਰਮ ਜਿਸ ਲਈ ਪਸ਼ਚਾਤਾਪ ਕੀਤਾ ਜਾਵੇ। ਪਾਪ, ਜ਼ੁਲਮ, ਅਨਿਆਇ, ਦੋਸ਼। ਹੋਰ ਜਾਣਕਾਰੀ ਵਾਸਤੇ ਦੇਖੋ, "ਪਸ਼ਚਾਤਾਪ ਕਰਨਾ"।

(ੳ) ਏਕੁ ਅਰਾਧਿ ਪਰਾਛਤ ਗਏ॥

*(ਗਉੜੀ ਸੁਖਮਨੀ ਮ:੫, ੨੮੯-੭)*

(ਅ) ਨਾਇ ਲਇਐ ਪਰਾਛਤ ਜਾਹਿ॥ ਨਾਨਕ ਤਉ ਮੋਖੰਤਰੁ ਪਾਹਿ॥

*(ਆਸਾ ਵਾਰ ਮ:੧, ੪੭੦-੫)*

(ੲ) ਸਗਲ ਪਰਾਛਤ ਲਾਥੇ॥ ਮਿਲਿ ਸਾਧਸੰਗਤਿ ਕੈ ਸਾਥੇ॥

*(ਸੋਰਠਿ ਮ:੫, ੬੨੧-੧੫)*

(ਸ) ਜਨਮ ਜਨਮ ਕੇ ਮਹਾ ਪਰਾਛਤ ਦਰਸਨੁ ਭੇਟਿ ਮਿਟਾਹਿਓ॥
ਭਇਓ ਪ੍ਰਗਾਸੁ ਅਨਦ ਉਜੀਆਰਾ ਸਹਜਿ ਸਮਾਧਿ ਸਮਾਹਿਓ॥੧॥

*(ਕਾਨੜਾ ਮ:੫, ੧੩੦੩-੩)*

(ਹ) ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ॥
ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ॥੪॥

*(ਪ੍ਰਭਾਤੀ ਮ:੧, ੧੩੩੨-੮)*

(ਕ) ਆਨ ਨਾਹੀ ਸਮਸਰਿ ਉਜੀਆਰੋ ਨਿਰਮਰਿ ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ॥

*(ਸਵਯੇ ਸ੍ਰੀ ਮੁਖਬਾਕ੍ਹ ਮ:੫, ੧੩੮੫-੧੦)*

## ਪਰਾ ਪੂਰਬਲਾ ਕਿਰਤ (੧੬੩੨)

ਪੂਰਬਲੇ ਜਨਮਾਂ ਜਨਮਾਂਤ੍ਰਾਂ ਦੇ ਕੀਤੇ ਹੋਏ ਕਿਰਤ ਕਰਮ। ਆਦਿ ਦਾ ਕੀਤਾ ਹੋਇਆ ਕਰਮ ਕਿਰਤ, ਜੋ ਮਿਟਾਇਆ ਨਹੀਂ ਜਾ ਸਕਦਾ ਹੈ, ਅਵੱਸ਼ ਭੋਗਣਾ ਹੀ ਪੈਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕਿਸਮਤ"।

(ੳ) ਪਰਾ ਪੂਰਬਲਾ ਲੀਖਿਆ ਮਿਲਿਆ ਅਬ ਆਇ॥
ਬਸਤ ਸੰਗਿ ਹਰਿ ਸਾਧ ਕੈ ਪੂਰਨ ਆਸਾਇ॥੨॥

*(ਬਿਲਾਵਲੁ ਮ:੫, ੮੧੩-੫)*

(ਅ) ਜਾ ਕੈ ਗ੍ਰਿਹਿ ਨਵ ਨਿਧਿ ਹਰਿ ਭਾਈ॥ ਤਿਸੁ ਮਿਲਿਆ ਜਿਸੁ ਪੁਰਬ ਕਮਾਈ॥
ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ ਗਲਾ ਜੋਗਾ ਜੀਉ॥੨॥

*(ਮਾਝ ਮ:੫, ੧੦੮-੧੦)*

(ੲ) ਮਨ ਮੂਰਖ ਕਾਹੇ ਬਿਲਲਾਈਐ॥ ਪੁਰਬ ਲਿਖੇ ਕਾ ਲਿਖਿਆ ਪਾਈਐ॥

*(ਗਉੜੀ ਸੁਖਮਨੀ ਮ:੫, ੨੮੨-੧੯)*

(ਸ) ਤਿਨਿ ਹਰਿ ਧਨੁ ਪਾਇਆ ਜਿਸੁ ਪੁਰਬ ਲਿਖੇ ਕਾ ਲਹਣਾ॥
ਜਨ ਨਾਨਕ ਅੰਤਿ ਵਾਰ ਨਾਮੁ ਗਹਣਾ॥੪॥

*(ਆਸਾ ਮ:੫, ੩੭੫-੧੬)*

(ਹ) ਪੁਤੁ ਕਲਤ੍ਰੁ ਲਖਿਮੀ ਦੀਸੈ ਇਨ ਮਹਿ ਕਿਛੁ ਨ ਸੰਗਿ ਲੀਆ॥
ਬਿਖੈ ਠਗਉਰੀ ਖਾਇ ਭੁਲਾਨਾ ਮਾਇਆ ਮੰਦਰੁ ਤਿਆਗਿ ਗਇਆ॥੧॥
ਨਿੰਦਾ ਕਰਿ ਕਰਿ ਬਹੁਤੁ ਵਿਗੂਤਾ ਗਰਭ ਜੋਨਿ ਮਹਿ ਕਿਰਤਿ ਪਇਆ॥
ਪੁਰਬ ਕਮਾਣੇ ਛੋਡਹਿ ਨਾਹੀ ਜਮਦੂਤਿ ਗ੍ਰਾਸਿਓ ਮਹਾ ਭਇਆ॥੨॥

*(ਰਾਮਕਲੀ ਮ:੫, ੯੦੦-੮)*

(ਕ) ਸੁਖੁ ਦੁਖੁ ਪੁਰਬ ਜਨਮ ਕੇ ਕੀਏ॥ ਸੋ ਜਾਣੈ ਜਿਨਿ ਦਾਤੈ ਦੀਏ॥
ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ॥੧੪॥

*(ਮਾਰੂ ਮ:੧, ਸੋਲਹੇ, ੧੦੩੦-੧੯)*

(ਖ) ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ॥

*(ਗਉੜੀ ਵਾਰ ਮ:੪, ੩੦੯-੧੪)*

(ਗ) ਮਿਲੇ ਨਰਾਇਣ ਆਪਣੇ ਮਾਨੋਰਥੋ ਪੂਰਾ ਰਾਮ ਰਾਜੇ॥
ਢਾਠੀ ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ ਰਾਮ ਰਾਜੇ॥
ਪੂਰਨ ਗੁਰ ਪਾਏ ਪੁਰਬਿ ਲਿਖਾਏ ਸਭ ਨਿਧਿ ਦੀਨ ਦਇਆਲਾ॥

*(ਆਸਾ ਮ:੫, ਛੰਤ, ੪੫੪-੯)*

(ਘ) ਮਾਇਆ ਮੋਹੁ ਸਭੁ ਬਰਲੁ ਹੈ ਦੂਜੈ ਭਾਇ ਖੁਆਈ ਰਾਮ॥
ਮਾਤਾ ਪਿਤਾ ਸਭੁ ਹੇਤੁ ਹੈ ਹੇਤੇ ਪਲਚਾਈ ਰਾਮ॥
ਹੇਤੇ ਪਲਚਾਈ ਪੁਰਬਿ ਕਮਾਈ ਮੇਟਿ ਨ ਸਕੈ ਕੋਈ॥
ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ ਤਿਸੁ ਜੇਵਡੁ ਅਵਰੁ ਨ ਕੋਈ॥

*(ਵਡਹੰਸੁ ਮ:੩, ਛੰਤ, ੫੭੧-੧੧)*

(ਙ) ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥
ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ॥

*(ਵਡਹੰਸੁ ਮ:੧, ੫੭੯-੧)*

(ਚ) ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ॥
ਸਿਰਿ ਸਿਰਿ ਸਚੜੈ ਲਿਖਿਆ ਦੁਖੁ ਸੁਖੁ ਪੁਰਬਿ ਵੀਚਾਰੋਵਾ॥
ਦੁਖੁ ਸੁਖੁ ਦੀਆ ਜੇਹਾ ਕੀਆ ਸੋ ਨਿਬਹੈ ਜੀਅ ਨਾਲੇ॥
ਜੇਹੇ ਕਰਮ ਕਰਾਏ ਕਰਤਾ ਦੂਜੀ ਕਾਰ ਨ ਭਾਲੇ॥

*(ਵਡਹੰਸੁ ਮ:੧, ੫੮੧-੮)*

(ਛ) ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ॥
ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ॥

*(ਵਡਹੰਸੁ ਮ:੩, ੫੮੨-੪)*

(ਜ) ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ॥
ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ॥੩॥

*(ਧਨਾਸਰੀ ਮ:੧, ੬੬੦-੧੩)*

(ਝ) ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ॥
ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ॥
ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ॥
ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ॥

*(ਧਨਾਸਰੀ ਮ:੧, ਛੰਤ, ੬੮੯-੪)*

(ਞ) ਗਣਤ ਗਣੀਐ ਸਹਸਾ ਦੁਖੁ ਜੀਐ॥ ਗੁਰ ਕੀ ਸਰਣਿ ਪਵੈ ਸੁਖੁ ਥੀਐ॥
ਕਰਿ ਅਪਰਾਧ ਸਰਣਿ ਹਮ ਆਇਆ॥ ਗੁਰ ਹਰਿ ਭੇਟੇ ਪੁਰਬਿ ਕਮਾਇਆ॥੫॥

*(ਰਾਮਕਲੀ ਮ:੧, ੯੦੪-੧੬)*

(ਟ) ਸਗਲ ਇਛ ਮੇਰੀ ਪੁੰਨੀਆ ਮਿਲਿਆ ਨਿਰੰਜਨ ਰਾਇ ਜੀਉ॥
ਅਨਦੁ ਭਇਆ ਵਡਭਾਗੀਹੋ ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ॥
ਗ੍ਰਿਹਿ ਲਾਲ ਆਏ ਪੁਰਬਿ ਕਮਾਏ ਤਾ ਕੀ ਉਪਮਾ ਕਿਆ ਗਣਾ॥
ਬੇਅੰਤ ਪੂਰਨ ਸੁਖ ਸਹਜ ਦਾਤਾ ਕਵਨ ਰਸਨਾ ਗੁਣ ਭਣਾ॥

*(ਰਾਮਕਲੀ ਮ:੫, ਛੰਤੁ, ੯੨੨-੪)*

(ਠ) ਸੰਪੈ ਕਉ ਈਸਰੁ ਧਿਆਈਐ॥ ਸੰਪੈ ਪੁਰਬਿ ਲਿਖੇ ਕਾ ਪਾਈਐ॥

*(ਰਾਮਕਲੀ ਮ:੧, ਓਅੰਕਾਰੁ, ੯੩੨-੯)*

(ਡ) ਆਪੇ ਮੇਲੇ ਮੇਲਿ ਮਿਲਾਏ॥ ਪੁਰਬਿ ਲਿਖਿਆ ਸੋ ਮੇਟਣਾ ਨ ਜਾਏ॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਗੁਰਮੁਖਿ ਸੇਵਾ ਹੋਈ ਹੇ॥੬॥

*(ਮਾਰੂ ਮ:੩, ਸੋਲਹੇ, ੧੦੪੫-੫)*

(ਢ) ਨਾਵੈ ਨੋ ਲੋਚੈ ਜੇਤੀ ਸਭ ਆਈ॥ ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ॥
ਜਿਨੀ ਨਾਉ ਪਾਇਆ ਸੇ ਵਡਭਾਗੀ ਗੁਰ ਕੈ ਸਬਦਿ ਮਿਲਾਇਦਾ॥੧੩॥

*(ਮਾਰੂ ਮ:੩, ਸੋਲਹੇ, ੧੦੬੪-੧੩)*

(ਣ) ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ॥ ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ॥

*(ਤੁਖਾਰੀ ਮ:੧, ਛੰਤ ਬਾਰਹ ਮਾਹਾ, ੧੧੦੭-੩)*

(ਤ) ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ॥
ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ॥੪॥

*(ਮਲਾਰ ਮ:੧, ੧੨੭੩-੯)*

(ਥ) ਅਹਿਨਿਸਿ ਜੀਆ ਦੇਖਿ ਸਮ੍ਾਲੈ ਸੁਖੁ ਦੁਖੁ ਪੁਰਬਿ ਕਮਾਈ॥
ਕਰਮਹੀਣੁ ਸਚੁ ਭੀਖਿਆ ਮਾਂਗੈ ਨਾਨਕ ਮਿਲੈ ਵਡਾਈ॥੪॥

*(ਪ੍ਰਭਾਤੀ ਮ:੧, ੧੩੩੦-੧੩)*

(ਦ) ਸਿਮਰਿ ਸੁਆਮੀ ਸੁਖਹ ਗਾਮੀ ਇਛ ਸਗਲੀ ਪੁੰਨੀਆ॥
ਪੁਰਬੇ ਕਮਾਏ ਸ੍ਰੀਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ॥

*(ਸਿਰੀ ਮ:੫, ਛੰਤ, ੭੯-੧੯)*

## ਪਰਾਲਬਧ (੧੬੩੩)

ਕਿਸਮਤ, ਭਾਗ, ਕਰਮ, ਨਸੀਬ, ਧੁਰ ਦਰਗਾਹੀ ਲੇਖ। ਹੋਰ ਜਾਣਕਾਰੀ ਵਾਸਤੇ ਦੇਖੋ, "ਕਿਸਮਤ"।

(ੳ) ਆਇਆ ਪ੍ਰਭ ਦਰਬਾਰਾ॥ ਤਾ ਸਗਲੀ ਮਿਟੀ ਪੂਕਾਰਾ॥
ਲਬਧਿ ਆਪਣੀ ਪਾਈ॥ ਤਾ ਕਤ ਆਵੈ ਕਤ ਜਾਈ॥੨॥

*(ਸੋਰਠਿ ਮ:੫, ੬੨੧-੮)*

## ਪਰਾਈ ਵਸਤੂ (੧੬੩੪)

ਜੋ ਚੀਜ਼ ਆਪਣੀ ਨਾ ਹੋਵੇ, ਜੋ ਵਸਤੂ ਦੂਸਰੇ ਦੀ ਮਾਲਕੀ ਵਿਚ ਹੋਵੇ, ਜਿਸ ਤੇ ਆਪਣਾ ਅਧਿਕਾਰ ਨਾ ਹੋਵੇ, ਸਾਰੀਆਂ ਸੰਸਾਰੀ ਵਸਤੂਆਂ ਸਾਡੀਆਂ ਆਪਣੀਆਂ ਨਹੀਂ ਹਨ। ਇਹ ਸਭ ਕੁਝ ਛੱਡ ਜਾਣਾ ਹੈ। ਇਸ ਵਾਸਤੇ ਇਹ ਦਿਸਦਾ ਪਰਪੰਚ, ਸਭ ਪਰਾਈ ਵਸਤੂ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਪਰਾਈ ਅਮਾਨਤ", "ਅਪਨਾ ਬੇਗਾਨਾ"।

(ੳ) ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ॥
ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ॥
ਅੰਧਾ ਭੂਲਿ ਪਇਆ ਜਮ ਜਾਲੇ॥
ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ॥
ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ॥
ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ॥੨॥

*(ਮਾਝ ਵਾਰ ਮ:੧, ੧੩੯-੧੩)*

(ਅ) ਆਪਨ ਤਨੁ ਨਹੀ ਜਾ ਕੋ ਗਰਬਾ॥ ਰਾਜ ਮਿਲਖ ਨਹੀ ਆਪਨ ਦਰਬਾ॥੧॥
ਆਪਨ ਨਹੀ ਕਾ ਕਉ ਲਪਟਾਇਓ॥ ਆਪਨ ਨਾਮੁ ਸਤਿਗੁਰ ਤੇ ਪਾਇਓ॥੧॥ਰਹਾਉ॥
ਸੁਤ ਬਨਿਤਾ ਆਪਨ ਨਹੀ ਭਾਈ॥ ਇਸਟ ਮੀਤ ਆਪ ਬਾਪੁ ਨ ਮਾਈ॥੨॥
ਸੁਇਨਾ ਰੂਪਾ ਫੁਨਿ ਨਹੀ ਦਾਮ॥ ਹੈਵਰ ਗੈਵਰ ਆਪਨ ਨਹੀ ਕਾਮ॥੩॥

ਕਹੁ ਨਾਨਕ ਜੋ ਗੁਰਿ ਬਖਸਿ ਮਿਲਾਇਆ॥ ਤਿਸ ਕਾ ਸਭੁ ਕਿਛੁ ਜਿਸ ਕਾ ਹਰਿ ਰਾਇਆ॥੪॥

*(ਗਉੜੀ ਮ:੫, ੧੮੭-੫)*

(ੲ) ਵਸਤੁ ਪਰਾਈ ਕਉ ਉਠਿ ਰੋਵੈ॥ ਕਰਮ ਧਰਮ ਸਗਲਾ ਈ ਖੋਵੈ॥
ਹੁਕਮੁ ਨ ਬੂਝੈ ਆਵਣ ਜਾਣੇ॥ ਪਾਪ ਕਰੈ ਤਾ ਪਛੋਤਾਣੇ॥੩॥

*(ਧਨਾਸਰੀ ਮ:੫, ੬੭੬-੧੧)*

## ਪਰੀਖਿਆ (੧੬੩੫)

ਇਮਤਿਹਾਨ, ਪਰਖ, ਅਜ਼ਮਾਇਸ਼, ਪਰਤਾਵਾ। ਹੋਰ ਜਾਣਕਾਰੀ ਵਾਸਤੇ ਦੇਖੋ, "ਪਰਖ", "ਕਸਵਟੀ"।

(ੳ) ਪੂਰੇ ਗੁਰ ਕੀ ਪੂਰੀ ਦੀਖਿਆ॥ ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ॥

*(ਗਉੜੀ ਸੁਖਮਨੀ ਮ:੫, ੨੮੩-੫)*

(ਅ) ਇਸੁ ਪਾਨੀ ਤੇ ਜਿਨਿ ਤੂ ਘਰਿਆ॥ ਮਾਟੀ ਕਾ ਲੇ ਦੇਹੁਰਾ ਕਰਿਆ॥
ਉਕਤਿ ਜੋਤਿ ਲੈ ਸੁਰਤਿ ਪਰੀਖਿਆ॥ ਮਾਤ ਗਰਭ ਮਹਿ ਜਿਨਿ ਤੂ ਰਾਖਿਆ॥੧॥

*(ਰਾਮਕਲੀ ਮ:੫, ੯੧੩-੭)*

(ੲ) ਸਾਚੇ ਗੁਰ ਕੀ ਸਾਚੀ ਸੀਖ॥ ਤਨੁ ਮਨੁ ਸੀਤਲੁ ਸਾਚੁ ਪਰੀਖ॥
ਜਲੁ ਪੁਰਾਇਨਿ ਰਸ ਕਮਲ ਪਰੀਖ॥ ਸਬਦਿ ਰਤੇ ਮੀਠੇ ਰਸ ਈਖ॥੩॥

*(ਗਉੜੀ ਮ:੧, ੧੫੨-੧੨)*

## ਪਰੇਮ ਅਤੇ ਪਿਆਰ (੧੬੩੬)

ਮੁਹੱਬਤ, ਇਸ਼ਕ। ਵਾਹਿਗੁਰੂ ਦੇ ਮਿਲਾਪ ਦਾ ਸਾਧਨ ਕੇਵਲ ਪ੍ਰੇਮਾ ਭਗਤੀ ਹੀ ਦਰਸਾਇਆ ਹੈ। ਭਾਵ ਭਾਉ ਭਗਤੀ ਦੁਆਰਾ ਵਾਹਿਗੁਰੂ ਜੀ ਦੀ ਤਾਬਿਆ ਵਿਚ ਮਸਰੂਫ਼ ਰਹਿਣਾ ਹੀ ਪ੍ਰਾਪਤੀ ਦਾ ਨਿਰੋਲ ਸੰਜਮ ਹੈ। "ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੯॥ (ਸਵੱਯੇ ਪਾਤਿ: ੧੦)

(ੳ) ਦੂਧੁ ਕਟੋਰੈ ਗਡਵੈ ਪਾਨੀ॥ ਕਪਲ ਗਾਇ ਨਾਮੈ ਦੁਹਿ ਆਨੀ॥੧॥
ਦੂਧੁ ਪੀਉ ਗੋਬਿੰਦੇ ਰਾਇ॥ ਦੂਧੁ ਪੀਉ ਮੇਰੋ ਮਨੁ ਪਤੀਆਇ॥
ਨਾਹੀ ਤ ਘਰ ਕੋ ਬਾਪੁ ਰਿਸਾਇ॥੧॥ਰਹਾਉ॥
ਸੋੁਇਨ ਕਟੋਰੀ ਅੰਮ੍ਰਿਤ ਭਰੀ॥ ਲੈ ਨਾਮੈ ਹਰਿ ਆਗੈ ਧਰੀ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ॥ ਨਾਮੇ ਦੇਖਿ ਨਰਾਇਨੁ ਹਸੈ॥
ਦੂਧੁ ਪੀਆਇ ਭਗਤੁ ਘਰਿ ਗਇਆ॥ ਨਾਮੇ ਹਰਿ ਕਾ ਦਰਸਨੁ ਭਇਆ॥੪॥

*(ਭੈਰਉ ਨਾਮਦੇਉ, ੧੧੬੩-੧੬)*

(ਅ) ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥

*(ਜਪੁ, ੨-੪)*

(ੲ) ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ॥
ਸਦਾ ਸਾਹਿਬ ਕੈ ਰੰਗਿ ਰਹੈ ਕਬਹੂੰ ਨ ਤੂਟਸਿ ਨੇਹੁ॥

ਕਲਉ ਮਸਾਜਨੀ ਜਾਇਸੀ ਲਿਖਿਆ ਭੀ ਨਾਲੇ ਜਾਇ॥
ਨਾਨਕ ਸਹ ਪ੍ਰੀਤਿ ਨ ਜਾਇਸੀ ਜੋ ਧੁਰਿ ਛੋਡੀ ਸਚੈ ਪਾਇ॥੧॥

*(ਸਿਰੀ ਵਾਰ ਮ:੩, ੮੪-੮)*

(ਸ) ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ॥
ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ ਸੋਹਿਆ ਜੀਉ॥

*(ਸਿਰੀ ਮ:੫, ਛੰਤੁ, ੮੧-੫)*

(ਹ) ਜਾ ਛੁਟੇ ਤਾ ਖਾਕੁ ਤੂ ਸੁੰਞੀ ਕੰਤੁ ਨ ਜਾਣਹੀ॥
ਦੁਰਜਨ ਸੇਤੀ ਨੇਹੁ ਤੂ ਕੈ ਗੁਣਿ ਹਰਿ ਰੰਗੁ ਮਾਣਹੀ॥੧॥
ਮ:੫॥ ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ॥
ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ॥੨॥
ਮ:੫॥ ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ॥
ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ॥੩॥

*(ਮਾਰੂ ਵਾਰ ਮ:੫, ੧੦੯੭-੧੪)*

(ਕ) ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥
ਵਿਰਲੇ ਕੇਈ ਪਾਈਅਨਿ੍ ਜਿਨ੍ਾ ਪਿਆਰੇ ਨੇਹ॥੨॥

*(ਰਾਮਕਲੀ ਵਾਰ ਮ:੫, ੯੬੬-੩)*

(ਖ) ਮੁਹਬਤਿ ਜਿਸੁ ਖੁਦਾਇ ਦੀ ਰਤਾ ਰੰਗਿ ਚਲੂਲਿ॥
ਨਾਨਕ ਵਿਰਲੇ ਪਾਈਅਹਿ ਤਿਸੁ ਜਨ ਕੀਮ ਨ ਮੂਲਿ॥੧॥

*(ਰਾਮਕਲੀ ਵਾਰ ਮ:੫, ੯੬੬-੮)*

(ਗ) ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ॥
ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ॥
ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ॥੩॥

*(ਸਿਰੀ ਮ:੧, ੫੭-੯)*

(ਘ) ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥
ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ॥੧॥
ਮਨ ਰੇ ਕਿਉ ਛੂਟਹਿ ਬਿਨੁ ਪਿਆਰ॥
ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ॥੧॥ਰਹਾਉ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ॥
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ॥੨॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੋਹ॥

ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ॥
ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ॥੩॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ॥
ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ॥੪॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ॥
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ॥
ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ॥
ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ॥
ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ॥੭॥

*(ਸਿਰੀ ਮ:੧, ੫੯-੧੮)*

(ਙ) ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ॥
ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ॥
ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ॥੮॥

*(ਸਿਰੀ ਮ:੧, ੬੨-੧੪)*

(ਚ) ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ॥
ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ॥੧॥

*(ਗਉੜੀ ਵਾਰ ਮ:੫, ੩੨੨-੬)*

(ਛ) ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥੧॥
ਮਾਧਵੇ ਜਾਨਤ ਹਹੁ ਜੈਸੀ ਤੈਸੀ॥ ਅਬ ਕਹਾ ਕਰਹੁਗੇ ਐਸੀ॥੧॥ਰਹਾਉ॥
ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ॥
ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥੨॥

*(ਸੋਰਠਿ ਰਵਿਦਾਸ, ੬੫੮-੩)*

(ਜ) ਆਪਿ ਦਿਖਾਵੈ ਆਪੇ ਦੇਖੈ॥ ਹਠਿ ਨ ਪਤੀਜੈ ਨਾ ਬਹੁ ਭੇਖੈ॥
ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ॥ ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ॥੪॥

*(ਧਨਾਸਰੀ ਮ:੧, ੬੮੬-੮)*

(ਝ) ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ॥
ਸੂਖੀ ਕਰੈ ਪਸਾਉ ਦੂਖ ਵਿਸਾਰਸੀ॥ ਸਹਸਾ ਮੂਲੇ ਨਾਹਿ ਸਰਪਰ ਤਾਰਸੀ॥੧॥

*(ਸੂਹੀ ਮ:੧, ੭੨੯-੧੪)*

(ਞ) ਮਨਿ ਡੋਰਿ ਪ੍ਰੇਮ ਪਰੀਤਿ॥ ਇਹ ਸੰਤ ਨਿਰਮਲ ਰੀਤਿ॥
ਤਜਿ ਗਏ ਪਾਪ ਬਿਕਾਰ॥ ਹਰਿ ਮਿਲੇ ਪ੍ਰਭ ਨਿਰੰਕਾਰ॥੩॥

*(ਬਿਲਾਵਲੁ ਮ:੫, ੮੩੨-੧੨)*

(ਟ) ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ॥
ਹਰਿ ਬਿਨੁ ਕਿਨਿ ਸੁਖੁ ਪਾਇਆ ਦੇਖਹੁ ਮਨਿ ਬੀਚਾਰਿ॥
ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ॥
ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਅਧਾਰੁ॥੫੧॥

*(ਰਾਮਕਲੀ ਮ:੧, ਓਅੰਕਾਰੁ, ੯੩੭-੧੩)*

(ਠ) ਸੇਵਕ ਜਨ ਸੇਵਹਿ ਸੇ ਵਡਭਾਗੀ ਰਿਦ ਮਨਿ ਤਨਿ ਪ੍ਰੀਤਿ ਲਗਾਵੈ॥
ਬਿਨੁ ਪ੍ਰੀਤੀ ਕਰਹਿ ਬਹੁ ਬਾਤਾ ਕੂੜੁ ਬੋਲਿ ਕੂੜੋ ਫਲੁ ਪਾਵੈ॥੩॥

*(ਰਾਮਕਲੀ ਮ:੪, ੮੮੧-੧੧)*

(ਡ) ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥ ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥
ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥ ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥ਮ:੨॥
ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥ ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥੨॥

*(ਆਸਾ ਵਾਰ ਮ:੨, ੪੭੪-੩)*

(ਢ) ਕੜਛੀਆ ਫਿਰੰਨਿ ਸੁਆਉ ਨ ਜਾਣਨਿ੍ ਸੁਞੀਆ॥
ਸੇਈ ਮੁਖ ਦਿਸੰਨਿ ਨਾਨਕ ਰਤੇ ਪ੍ਰੇਮ ਰਸਿ॥੧॥

*(ਗੂਜਰੀ ਵਾਰ ਮ:੫, ੫੨੧-੫)*

(ਣ) ਜਗਤ ਮੈ ਝੂਠੀ ਦੇਖੀ ਪ੍ਰੀਤਿ॥
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥੧॥ਰਹਾਉ॥

*(ਦੇਵਗੰਧਾਰੀ ਮ:੯, ੫੩੬-੧੨)*

(ਤ) ਮਾਤਾ ਪ੍ਰੀਤਿ ਕਰੇ ਪੁਤੁ ਖਾਇ॥ ਮੀਨੇ ਪ੍ਰੀਤਿ ਭਈ ਜਲਿ ਨਾਇ॥
ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ॥੧॥
ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ॥ ਜਿਨ ਮਿਲਿਆ ਦੁਖ ਜਾਹਿ ਹਮਾਰੇ॥੧॥ਰਹਾਉ॥
ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ॥
ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ॥ ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ॥੨॥
ਸਾਰਿੰਗ ਪ੍ਰੀਤਿ ਬਸੈ ਜਲ ਧਾਰਾ॥
ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ॥ ਹਰਿ ਜਨ ਪ੍ਰੀਤਿ ਜਪੈ ਨਿਰੰਕਾਰਾ॥੩॥
ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ॥
ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ॥ ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ॥੪॥

*(ਗਉੜੀ ਗੁਆਰੇਰੀ ਮ:੪, ੧੬੪-੯)*

(ਥ) ਸਾਚੀ ਲਿਵੈ ਬਿਨੁ ਦੇਹ ਨਿਮਾਣੀ॥
ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥
ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ॥
ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ॥

ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥੬॥

*(ਰਾਮਕਲੀ ਮ:੩, ਅਨੰਦੁ, ੯੧੭-੧੪)*

(ਦ) ਐਸੀ ਪ੍ਰੀਤਿ ਕਰਹੁ ਮਨ ਮੇਰੇ॥ ਆਠ ਪਹਰ ਪ੍ਰਭ ਜਾਨਹੁ ਨੇਰੇ॥੧॥ਰਹਾਉ॥
ਕਹੁ ਨਾਨਕ ਜਾ ਕੇ ਨਿਰਮਲ ਭਾਗ॥ ਹਰਿ ਚਰਨੀ ਤਾ ਕਾ ਮਨੁ ਲਾਗ॥੨॥

*(ਬਿਲਾਵਲੁ ਮ:੫, ੮੦੨-੬)*

(ਧ) ਹਰਿ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ॥
ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ॥
ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ॥
ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ॥੪॥

*(ਤੁਖਾਰੀ ਮ:੪, ਛੰਤ, ੧੧੧੫-੧੯)*

(ਨ) ਜਿਸ ਨੋ ਪ੍ਰੇਮੁ ਮੰਨਿ ਵਸਾਏ॥ ਸਾਚੈ ਸਬਦਿ ਸਹਜਿ ਸੁਭਾਏ॥
ਏਹਾ ਵੇਦਨ ਸੋਈ ਜਾਣੈ ਅਵਰੁ ਕਿ ਜਾਣੈ ਕਾਰੀ ਜੀਉ॥੧॥
ਆਪੇ ਮੇਲੇ ਆਪਿ ਮਿਲਾਏ॥ ਆਪਣਾ ਪਿਆਰੁ ਆਪੇ ਲਾਏ॥
ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤੁਮਾਰੀ ਜੀਉ॥੧॥ਰਹਾਉ॥

*(ਮਾਰੂ ਮ:੩, ੧੦੧੬-੫)*

(ਪ) ਬੋਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥੨॥

*(ਸੋਰਠਿ ਨਾਮਦੇਉ, ੬੫੭-੭)*

(ਫ) ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ॥ ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ॥
ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ॥ ਪ੍ਰਭ ਕੀ ਪ੍ਰੀਤਿ ਸਦ ਨਿਰਮਲ ਹੋਇ॥੧॥
ਸੁਨਹੁ ਮੀਤ ਐਸਾ ਪ੍ਰੇਮ ਪਿਆਰੁ॥ ਜੀਅ ਪ੍ਰਾਨ ਘਟ ਘਟ ਆਧਾਰੁ॥੧॥ਰਹਾਉ॥
ਪ੍ਰਭ ਕੀ ਪ੍ਰੀਤਿ ਭਏ ਸਗਲ ਨਿਧਾਨ॥ ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ॥
ਪ੍ਰਭ ਕੀ ਪ੍ਰੀਤਿ ਸਦ ਸੋਭਾਵੰਤ॥ ਪ੍ਰਭ ਕੀ ਪ੍ਰੀਤਿ ਸਭ ਮਿਟੀ ਹੈ ਚਿੰਤ॥੨॥
ਪ੍ਰਭ ਕੀ ਪ੍ਰੀਤਿ ਇਹੁ ਭਵਜਲੁ ਤਰੈ॥ ਪ੍ਰਭ ਕੀ ਪ੍ਰੀਤਿ ਜਮ ਤੇ ਨਹੀ ਡਰੈ॥
ਪ੍ਰਭ ਕੀ ਪ੍ਰੀਤਿ ਸਗਲ ਉਧਾਰੈ॥ ਪ੍ਰਭ ਕੀ ਪ੍ਰੀਤਿ ਚਲੈ ਸੰਗਾਰੈ॥੩॥
ਆਪਹੁ ਕੋਈ ਮਿਲੈ ਨ ਭੂਲੈ॥ ਜਿਸੁ ਕ੍ਰਿਪਾਲੁ ਤਿਸੁ ਸਾਧਸੰਗਿ ਘੂਲੈ॥
ਕਹੁ ਨਾਨਕ ਤੇਰੈ ਕੁਰਬਾਣੁ॥ ਸੰਤ ਓਟ ਪ੍ਰਭੁ ਤੇਰਾ ਤਾਣੁ॥੪॥

*(ਆਸਾ ਮ:੫, ੩੯੧-੧੩)*

(ਬ) ਗੁਰ ਕੈ ਸਬਦਿ ਸਲਾਹੀਐ ਅੰਤਰਿ ਪ੍ਰੇਮ ਪਿਆਰੁ॥
ਵਿਣੁ ਪ੍ਰੀਤੀ ਭਗਤਿ ਨ ਹੋਵਈ ਵਿਣੁ ਸਤਿਗੁਰ ਨ ਲਗੈ ਪਿਆਰੁ॥
ਤੂ ਪ੍ਰਭੁ ਸਭਿ ਤੁਧੁ ਸੇਵਦੇ ਇਕ ਢਾਢੀ ਕਰੇ ਪੁਕਾਰ॥
ਦੇਹਿ ਦਾਨੁ ਸੰਤੋਖੀਆ ਸਚਾ ਨਾਮੁ ਮਿਲੈ ਆਧਾਰੁ॥੧੯॥

*(ਮਲਾਰ ਵਾਰ ਮ:੧, ੧੨੮੬-੧੮)*

(ਭ) ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ॥
ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ॥੨੪॥
ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ॥
ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ॥੨੫॥

*(ਸਲੋਕ ਕਬੀਰ, ੧੩੬੫-੧੪)*

(ਮ) ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ॥
ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ॥੨੩੯॥
ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ॥
ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ॥੨੪੦॥

*(ਸਲੋਕ ਕਬੀਰ, ੧੩੭੭-੧੦)*

(ਯ) ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥੨੦॥

*(ਸਲੋਕ ਮ:੧, ੧੪੧੨-੨)*

(ਰ) ਗੁਰਮਤੀ ਭਉ ਮਨਿ ਪਵੈ ਤਾਂ ਹਰਿ ਰਸਿ ਲਗੈ ਪਿਆਰਿ॥
ਨਾਉ ਮਿਲੈ ਧੁਰਿ ਲਿਖਿਆ ਜਨ ਨਾਨਕ ਪਾਰਿ ਉਤਾਰਿ॥੧੩॥

*(ਸਲੋਕ ਮ:੩, ੧੪੧੪-੩)*

(ਲ) ਜਿਨਾ ਪਿਰੀ ਪਿਆਰੁ ਬਿਨੁ ਦਰਸਨ ਕਿਉ ਤ੍ਰਿਪਤੀਐ॥
ਨਾਨਕ ਮਿਲੇ ਸੁਭਾਇ ਗੁਰਮੁਖਿ ਇਹੁ ਮਨੁ ਰਹਸੀਐ॥੭॥
ਜਿਨਾ ਪਿਰੀ ਪਿਆਰੁ ਕਿਉ ਜੀਵਨਿ ਪਿਰ ਬਾਹਰੇ॥
ਜਾਂ ਸਹੁ ਦੇਖਨਿ ਆਪਣਾ ਨਾਨਕ ਥੀਵਨਿ ਭੀ ਹਰੇ॥੮॥
ਜਿਨਾ ਗੁਰਮੁਖਿ ਅੰਦਰਿ ਨੇਹੁ ਤੈ ਪ੍ਰੀਤਮ ਸਚੈ ਲਾਇਆ॥
ਰਾਤੀ ਅਤੈ ਡੇਹੁ ਨਾਨਕ ਪ੍ਰੇਮਿ ਸਮਾਇਆ॥੯॥
ਗੁਰਮੁਖਿ ਸਚੀ ਆਸਕੀ ਜਿਤੁ ਪ੍ਰੀਤਮੁ ਸਚਾ ਪਾਈਐ॥
ਅਨਦਿਨੁ ਰਹਹਿ ਅਨੰਦਿ ਨਾਨਕ ਸਹਜਿ ਸਮਾਈਐ॥੧੦॥
ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ॥
ਕਬਹੂ ਨ ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ ॥੧੧॥
ਜਿਨ੍ਾ ਅੰਦਰਿ ਸਚਾ ਨੇਹੁ ਕਿਉ ਜੀਵਨ੍ਿ ਪਿਰੀ ਵਿਹੂਣਿਆ॥
ਗੁਰਮੁਖਿ ਮੇਲੇ ਆਪਿ ਨਾਨਕ ਚਿਰੀ ਵਿਛੁੰਨਿਆ॥੧੨॥
ਜਿਨ ਕਉ ਪ੍ਰੇਮ ਪਿਆਰੁ ਤਉ ਆਪੇ ਲਾਇਆ ਕਰਮੁ ਕਰਿ॥
ਨਾਨਕ ਲੇਹੁ ਮਿਲਾਇ ਮੈ ਜਾਚਿਕ ਦੀਜੈ ਨਾਮੁ ਹਰਿ॥੧੩॥

*(ਸਲੋਕ ਮ:੪, ੧੪੨੨-੫)*

(ਵ) ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ॥
ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ॥੧॥

*(ਸਲੋਕ ਮ:੫, ੧੪੨੫-੨)*

(ੜ) ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ॥
ਨਾਨਕ ਪ੍ਰੀਤਿ ਲਗੀ ਤਿਨ੍ ਰਾਮ ਸਿਉ ਭੇਟਤ ਸਾਧ ਸੰਗਾਤ॥੧॥
ਛੰਤੁ॥ ਜਲ ਦੁਧ ਨਿਆਈ ਰੀਤਿ ਅਬ ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ॥
ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ॥
ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ ਸੀਗਾਰ ਹਭਿ ਰਸ ਅਰਪੀਐ॥
ਜਹ ਦੂਖੁ ਸੁਣੀਐ ਜਮ ਪੰਥੁ ਭਣੀਐ ਤਹ ਸਾਧਸੰਗਿ ਨ ਡਰਪੀਐ॥
ਕਰਿ ਕੀਰਤਿ ਗੋਵਿੰਦ ਗੁਣੀਐ ਸਗਲ ਪ੍ਰਾਛਤ ਦੁਖ ਹਰੇ॥
ਕਹੁ ਨਾਨਕ ਛੰਤ ਗੋਵਿੰਦ ਹਰਿ ਕੇ ਮਨ ਹਰਿ ਸਿਉ ਨੇਹੁ ਕਰੇਹੁ ਐਸੀ ਮਨ ਪ੍ਰੀਤਿ ਹਰੇ॥੧॥
ਜੈਸੀ ਮਛੁਲੀ ਨੀਰ ਇਕੁ ਖਿਨੁ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ॥
ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਚਵੈ ਬਰਸੁ ਸੁਹਾਵੇ ਮੇਹੁ॥
ਹਰਿ ਪ੍ਰੀਤਿ ਕਰੀਜੈ ਇਹੁ ਮਨੁ ਦੀਜੈ ਅਤਿ ਲਾਈਐ ਚਿਤੁ ਮੁਰਾਰੀ॥
ਮਾਨੁ ਨ ਕੀਜੈ ਸਰਣਿ ਪਰੀਜੈ ਦਰਸਨ ਕਉ ਬਲਿਹਾਰੀ॥
ਗੁਰ ਸੁਪ੍ਰਸੰਨੇ ਮਿਲੁ ਨਾਹ ਵਿਛੁੰਨੇ ਧਨ ਦੇਦੀ ਸਾਚੁ ਸਨੇਹਾ॥
ਕਹੁ ਨਾਨਕ ਛੰਤ ਅਨੰਤ ਠਾਕੁਰ ਕੇ ਹਰਿ ਸਿਉ ਕੀਜੈ ਨੇਹਾ ਮਨ ਐਸਾ ਨੇਹੁ ਕਰੇਹੁ॥੨॥
ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ॥
ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ॥
ਹਰਿ ਪ੍ਰੀਤਿ ਕਰੀਜੈ ਮਾਨੁ ਨ ਕੀਜੈ ਇਕ ਰਾਤੀ ਕੇ ਹਭਿ ਪਾਹੁਣਿਆ॥
ਅਬ ਕਿਆ ਰੰਗੁ ਲਾਇਓ ਮੋਹੁ ਰਚਾਇਓ ਨਾਗੇ ਆਵਣ ਜਾਵਣਿਆ॥
ਥਿਰੁ ਸਾਧੂ ਸਰਣੀ ਪੜੀਐ ਚਰਣੀ ਅਬ ਟੂਟਸਿ ਮੋਹੁ ਜੁ ਕਿਤੀਐ॥
ਕਹੁ ਨਾਨਕ ਛੰਤ ਦਇਆਲ ਪੁਰਖ ਕੇ ਮਨ ਹਰਿ ਲਾਇ ਪਰੀਤਿ ਕਬ ਦਿਨੀਅਰੁ ਦੇਖੀਐ॥੩॥
ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ॥
ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ ਇਹੁ ਮਨੁ ਲਾਲ ਦੀਜੈ॥
ਮਨੁ ਲਾਲਹਿ ਦੀਜੈ ਭੋਗ ਕਰੀਜੈ ਹਭਿ ਖੁਸੀਆ ਰੰਗ ਮਾਣੇ॥
ਪਿਰੁ ਅਪਨਾ ਪਾਇਆ ਰੰਗੁ ਲਾਲੁ ਬਣਾਇਆ ਅਤਿ ਮਿਲਿਓ ਮਿਤ੍ਰ ਚਿਰਾਣੇ॥
ਗੁਰੁ ਥੀਆ ਸਾਖੀ ਤਾ ਡਿਠਮੁ ਆਖੀ ਪਿਰ ਜੇਹਾ ਅਵਰੁ ਨ ਦੀਸੈ॥
ਕਹੁ ਨਾਨਕ ਛੰਤ ਦਇਆਲ ਮੋਹਨ ਕੇ ਮਨ ਹਰਿ ਚਰਣ ਗਹੀਜੈ ਐਸੀ ਮਨ ਪ੍ਰੀਤਿ ਕੀਜੈ॥੪॥

*(ਆਸਾ ਮ:੫, ਛੰਤ, ੪੫੪-੧੪)*

(ੳੳ) ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਸੰਗਿ ਸਵਾਰੇ॥
ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤੁ ਪਿਆਰੇ॥੬॥

*(ਨਟ ਮ:੪, ੯੮੨-੧)*

(ੳਅ) ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ॥
ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ॥

*(ਸਲੋਕ ਮ:੩, ੧੪੧੯-੧੬)*

(ੳੲ) ਕਹਿਓ ਨ ਬੂਝੈ ਅੰਧੁ ਨ ਸੂਝੈ ਭੋਂਡੀ ਕਾਰ ਕਮਾਈ॥
ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ ਕਰਮੀ ਮਿਲੈ ਵਡਾਈ॥੨॥

*(ਪ੍ਰਭਾਤੀ ਮ:੧, ੧੩੩੦-੧੧)*

(ੳਸ) ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥੩੪॥

*(ਸਲੋਕ ਫਰੀਦ, ੧੩੮੦-੧੨)*

(ੳਹ) ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥੨੪॥
ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥੨੫॥

*(ਸਲੋਕ ਫਰੀਦ, ੧੩੭੯-੩)*

(ੳਕ) ਸੰਪਤਿ ਬਿਪਤਿ ਪਟਲ ਮਾਇਆ ਧਨੁ॥ ਤਾ ਮਹਿ ਮਗਨ ਹੋਤ ਨ ਤੇਰੋ ਜਨੁ॥੨॥
ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ॥ ਕਹਿ ਰਵਿਦਾਸ ਛੂਟਿਬੋ ਕਵਨ ਗੁਨ॥੩॥

*(ਆਸਾ ਰਵਿਦਾਸ, ੪੮੬-੧੯)*

(ੳਖ) ਜਬ ਅੰਤਰਿ ਪ੍ਰੀਤਿ ਹਰਿ ਸਿਉ ਬਨਿ ਆਈ॥ ਤਬ ਜੋ ਕਿਛੁ ਕਰੇ ਸੁ ਮੇਰੇ ਹਰਿ ਪ੍ਰਭ ਭਾਈ॥੩॥

*(ਗੂਜਰੀ ਮ:੪, ੪੯੪-੧੭)*

(ੳਗ) ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ॥ ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥੧॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥
ਵਿਸਰਿਆ ਜਿਨ੍ਹ ਨਾਮੁ ਤੇ ਭੁਇ ਭਾਰੁ ਥੀਏ॥੧॥ਰਹਾਉ॥

*(ਆਸਾ ਫਰੀਦ, ੪੮੮-੮)*

(ੳਘ) ਅੰਤਰਿ ਗੋਵਿੰਦ ਜਿਸੁ ਲਾਗੈ ਪ੍ਰੀਤਿ॥
ਹਰਿ ਤਿਸੁ ਕਦੇ ਨ ਵੀਸਰੈ ਹਰਿ ਹਰਿ ਕਰਹਿ ਸਦਾ ਮਨਿ ਚੀਤਿ॥੧॥ਰਹਾਉ॥

*(ਗੂਜਰੀ ਮ:੩, ੪੯੧-੨)*

(ੳਙ) ਹਰਿ ਕੀ ਪ੍ਰੀਤਿ ਤਿਨ ਊਪਜੀ ਹਰਿ ਪ੍ਰੇਮ ਕਸਾਏ॥

*(ਗੂਜਰੀ ਵਾਰ ਮ:੩, ੫੧੩-੨)*

(ੳਚ) ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥
ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥੧॥

*(ਗੂਜਰੀ ਵਾਰ ਮ:੫, ੫੨੦-੧)*

(ੳਛ) ਤਨ ਮਹਿ ਸਾਚੋ ਗੁਰਮੁਖਿ ਭਾਉ॥ ਨਾਮ ਬਿਨਾ ਨਾਹੀ ਨਿਜ ਠਾਉ॥

ਪ੍ਰੇਮ ਪਰਾਇਣ ਪ੍ਰੀਤਮ ਰਾਉ॥ ਨਦਰਿ ਕਰੇ ਤਾ ਬੂਝੈ ਨਾਉ॥੫॥

*(ਗਉੜੀ ਗੁਆਰੇਰੀ ਮ:੧, ੨੨੨-੧੬)*

(ੳਜ) ਤੇਰਾ ਜਨੁ ਰਾਮ ਰਸਾਇਣਿ ਮਾਤਾ॥
ਪ੍ਰੇਮ ਰਸਾ ਨਿਧਿ ਜਾ ਕਉ ਉਪਜੀ ਛੋਡਿ ਨ ਕਤਹੂ ਜਾਤਾ॥੧॥ਰਹਾਉ॥

*(ਦੇਵਗੰਧਾਰੀ ਮ:੫, ੫੩੨-੭)*

(ੳਝ) ਭਾਗੁ ਮਸਤਕਿ ਹੋਇ ਜਿਸ ਕੈ ਤਿਸੁ ਗੁਰ ਨਾਲਿ ਸਨੇਹਾ॥

*(ਬਿਹਾਗੜਾ ਮ:੫, ਛੰਤ, ੫੪੨-੧੦)*

(ੳਞ) ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ॥ ਘਟੁ ਦੁਖ ਨੀਦੜੀਏ ਪਰਸਉ ਸਦਾ ਪਗਾ॥

*(ਬਿਹਾਗੜਾ ਮ:੫, ਛੰਤ, ੫੪੪-੬)*

(ੳਟ) ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ॥
ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ॥

*(ਸੋਰਠਿ ਮ:੫, ੬੪੦-੩)*

(ੳਠ) ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ॥
ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ॥
ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ॥੧੪॥

*(ਸੋਰਠਿ ਵਾਰ ਮ:੪, ੬੪੮-੪)*

(ੳਡ) ਬਿਨੁ ਜਲ ਪ੍ਰਾਨ ਤਜੇ ਹੈ ਮੀਨਾ ਜਿਨਿ ਜਲ ਸਿਉ ਹੇਤੁ ਬਢਾਇਓ॥
ਕਮਲ ਹੇਤਿ ਬਿਨਸਿਓ ਹੈ ਭਵਰਾ ਉਨਿ ਮਾਰਗੁ ਨਿਕਸਿ ਨ ਪਾਇਓ॥੧॥
ਅਬ ਮਨ ਏਕਸ ਸਿਉ ਮੋਹੁ ਕੀਨਾ॥
ਮਰੈ ਨ ਜਾਵੈ ਸਦ ਹੀ ਸੰਗੇ ਸਤਿਗੁਰ ਸਬਦੀ ਚੀਨਾ॥੧॥ਰਹਾਉ॥
ਕਾਮ ਹੇਤਿ ਕੁੰਚਰੁ ਲੈ ਫਾਂਕਿਓ ਓਹੁ ਪਰ ਵਸਿ ਭਇਓ ਬਿਚਾਰਾ॥
ਨਾਦ ਹੇਤਿ ਸਿਰੁ ਡਾਰਿਓ ਕੁਰੰਕਾ ਉਸ ਹੀ ਹੇਤ ਬਿਦਾਰਾ॥੨॥
ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਨੀ ਮਾਇਆ ਕਉ ਲਪਟਾਨਾ॥
ਅਤਿ ਰਚਿਓ ਕਰਿ ਲੀਨੋ ਅਪੁਨਾ ਉਨਿ ਛੋਡਿ ਸਰਾਪਰ ਜਾਨਾ॥੩॥
ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ ਦੁਹੇਲਾ॥
ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ॥੪॥

*(ਧਨਾਸਰੀ ਮ:੫, ੬੭੦-੧੮)*

(ੳਢ) ਚਾਤ੍ਰਿਕ ਚਿਤਵਤ ਬਰਸਤ ਮੇਂਹ॥
ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ॥੧॥ਰਹਾਉ॥
ਅਨਿਕ ਸੂਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਂਹ॥
ਆਨ ਉਪਾਵ ਨ ਜੀਵਤ ਮੀਨਾ ਬਿਨੁ ਜਲ ਮਰਨਾ ਤੇਂਹ॥੧॥
ਹਮ ਅਨਾਥ ਨਾਥ ਹਰਿ ਸਰਣੀ ਅਪੁਨੀ ਕ੍ਰਿਪਾ ਕਰੇਂਹ॥

ਚਰਣ ਕਮਲ ਨਾਨਕੁ ਆਰਾਧੈ ਤਿਸੁ ਬਿਨੁ ਆਨ ਨ ਕੋਂਹ॥੨॥

*(ਜੈਤਸਰੀ ਮ:੫, ੭੦੨-੭)*

(ੳਣ) ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥੧੨॥

*(ਜੈਤਸਰੀ ਵਾਰ ਮ:੫, ੭੦੮-੧੪)*

(ੳਤ) ਮਾਈ ਮੇਰੇ ਮਨ ਕੀ ਪ੍ਰੀਤਿ॥
ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ॥ਰਹਾਉ॥

*(ਟੋਡੀ ਮ:੫, ੭੧੬-੬)*

(ੳਥ) ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ॥
ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ॥੮॥
ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ॥
ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ॥੯॥

*(ਤਿਲੰਗ ਮ:੧, ੭੨੫-੭)*

(ੳਦ) ਸਾਧਸੰਗਤਿ ਸਿਉ ਪ੍ਰੀਤਿ ਬਣਿ ਆਈ॥ ਪੂਰਬ ਕਰਮਿ ਲਿਖਤ ਧੁਰਿ ਪਾਈ॥੨॥

*(ਸੂਹੀ ਮ:੫, ੭੪੩-੧੧)*

(ੳਧ) ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ॥
ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ॥੧॥ਰਹਾਉ॥

*(ਸੂਹੀ ਮ:੫, ੭੪੫-੧੨)*

(ੳਨ) ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ॥
ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ॥੧੧॥

*(ਸੂਹੀ ਮ:੪, ੭੫੯-੬)*

(ੳਪ) ਜਿਨ ਕਉ ਧੁਰਿ ਲਿਖਿਆ ਤਿਨ ਗੁਰੁ ਮਿਲਿਆ ਤਿਨ ਜਨਮ ਮਰਣ ਭਉ ਭਾਗਾ॥
ਅੰਦਰਹੁ ਦੁਰਮਤਿ ਦੂਜੀ ਖੋਈ ਸੋ ਜਨੁ ਹਰਿ ਲਿਵ ਲਾਗਾ॥

*(ਸੂਹੀ ਮ:੩, ਛੰਤ, ੭੬੭-੧੯)*

(ੳਫ) ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ॥

*(ਸੂਹੀ ਮ:੫, ਛੰਤ, ੭੮੪-੧੦)*

(ੳਬ) ਐਸੀ ਪ੍ਰੀਤਿ ਕਰਹੁ ਮਨ ਮੇਰੇ॥ ਆਠ ਪਹਰ ਪ੍ਰਭ ਜਾਨਹੁ ਨੇਰੇ॥੧॥ਰਹਾਉ॥

*(ਬਿਲਾਵਲੁ ਮ:੫, ੮੦੨-੬)*

(ੳਭ) ਜਗੁ ਕਊਆ ਮੁਖਿ ਚੁੰਚ ਗਿਆਨੁ॥ ਅੰਤਰਿ ਲੋਭੁ ਝੂਠੁ ਅਭਿਮਾਨੁ॥

ਬਿਨੁ ਨਾਵੈ ਪਾਜੁ ਲਹਗੁ ਨਿਦਾਨਿ॥੧॥ ਸਤਿਗੁਰੁ ਸੇਵਿ ਨਾਮੁ ਵਸੈ ਮਨਿ ਚੀਤਿ॥
ਗੁਰੁ ਭੇਟੇ ਹਰਿ ਨਾਮੁ ਚੇਤਾਵੈ ਬਿਨੁ ਨਾਵੈ ਹੋਰ ਝੂਠੁ ਪਰੀਤਿ॥੧॥ਰਹਾਉ॥

*(ਬਿਲਾਵਲੁ ਮ:੩, ੮੩੨-੧੫)*

(ੳਮ) ਪ੍ਰਭ ਤੁਝ ਬਿਨਾ ਨਹੀ ਹੋਰ॥ ਮਨਿ ਪ੍ਰੀਤਿ ਚੰਦ ਚਕੋਰ॥
ਜਿਉ ਮੀਨ ਜਲ ਸਿਉ ਹੇਤੁ॥ ਅਲਿ ਕਮਲ ਭਿੰਨੁ ਨ ਭੇਤੁ॥
ਜਿਉ ਚਕਵੀ ਸੂਰਜ ਆਸ॥ ਨਾਨਕ ਚਰਨ ਪਿਆਸ॥੬॥
ਜਿਉ ਤਰੁਨਿ ਭਰਤ ਪਰਾਨ॥ ਜਿਉ ਲੋਭੀਐ ਧਨੁ ਦਾਨੁ॥
ਜਿਉ ਦੂਧ ਜਲਹਿ ਸੰਜੋਗੁ॥ ਜਿਉ ਮਹਾ ਖੁਧਿਆਰਥ ਭੋਗੁ॥
ਜਿਉ ਮਾਤ ਪੂਤਹਿ ਹੇਤੁ॥ ਹਰਿ ਸਿਮਰਿ ਨਾਨਕ ਨੇਤ॥੭॥
ਜਿਉ ਦੀਪ ਪਤਨ ਪਤੰਗ॥ ਜਿਉ ਚੋਰੁ ਹਿਰਤ ਨਿਸੰਗ॥
ਮੈਗਲਹਿ ਕਾਮੈ ਬੰਧੁ॥ ਜਿਉ ਗ੍ਰਸਤ ਬਿਖਈ ਧੰਧੁ॥
ਜਿਉ ਜੂਆਰ ਬਿਸਨੁ ਨ ਜਾਇ॥ ਹਰਿ ਨਾਨਕ ਇਹੁ ਮਨੁ ਲਾਇ॥੮॥
ਕੁਰੰਕ ਨਾਦੈ ਨੇਹੁ॥ ਚਾਤ੍ਰਿਕੁ ਚਾਹਤ ਮੇਹੁ॥
ਜਨ ਜੀਵਨਾ ਸਤਸੰਗਿ॥ ਗੋਬਿਦੁ ਭਜਨਾ ਰੰਗਿ॥
ਰਸਨਾ ਬਖਾਨੈ ਨਾਮੁ॥ ਨਾਨਕ ਦਰਸਨ ਦਾਨੁ॥੯॥

*(ਬਿਲਾਵਲ ਮ:੫, ੮੩੮-੮)*

(ੳਯ) ਜਿਨ੍ ਕਉ ਪੂਰਬਿ ਲਿਖਿਆ ਰਸੁ ਸੰਤ ਜਨਾ ਸਿਉ ਤਿਸੁ॥੨॥

*(ਬਿਲਾਵਲ ਵਾਰ ਮ:੩, ੮੫੪-੧੨)*

(ੳਰ) ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ॥
ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ॥੧॥ਰਹਾਉ॥

*(ਬਿਲਾਵਲੁ ਕਬੀਰ, ੮੫੭-੩)*

(ੳਲ) ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ॥੬॥

*(ਮਾਰੂ ਮ:੫, ੧੦੧੮-੧੨)*

(ੳਵ) ਮਾਇਆ ਮੋਹਿ ਹਰਿ ਸਿਉ ਚਿਤੁ ਨ ਲਾਗੈ॥ ਦੂਜੈ ਭਾਇ ਘਣਾ ਦੁਖੁ ਆਗੈ॥
ਮਨਮੁਖ ਭਰਮਿ ਭੁਲੇ ਭੇਖਧਾਰੀ ਅੰਤਕਾਲਿ ਪਛੁਤਾਤਾ ਹੇ॥੮॥

*(ਮਾਰੂ ਮ:੩, ਸੋਲਹੇ, ੧੦੫੨-੧੫)*

(ੳੜ) ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ॥
ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ ਕਰਮ ਬਿਕਾਰੀ॥੩॥

*(ਸਾਰਗ ਮ:੧, ੧੧੯੮-੪)*

(ਅੳ) ਪ੍ਰੇਮ ਪਦਾਰਥੁ ਜਿਨ ਘਟਿ ਵਸਿਆ ਸਹਜੇ ਰਹੇ ਸਮਾਈ॥
ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ॥੨॥
ਰਸਨਾ ਸਬਦੁ ਵੀਚਾਰਿ ਰਸਿ ਰਾਤੀ ਲਾਲ ਭਈ ਰੰਗੁ ਲਾਈ॥

ਰਾਮ ਨਾਮੁ ਨਿਹਕੇਵਲੁ ਜਾਣਿਆ ਮਨੁ ਤ੍ਰਿਪਤਿਆ ਸਾਂਤਿ ਆਈ॥੩॥

*(ਸਾਰਗ ਮ:੩, ੧੨੩੪-੩)*

(ਅਅ) ਤਿਸੁ ਜਨ ਕਉ ਹਰਿ ਮੀਠ ਲਗਾਨਾ ਜਿਸੁ ਹਰਿ ਹਰਿ ਕ੍ਰਿਪਾ ਕਰੈ॥
ਤਿਸ ਕੀ ਭੂਖ ਦੂਖ ਸਭਿ ਉਤਰੈ ਜੋ ਹਰਿ ਗੁਣ ਹਰਿ ਉਚਰੈ॥੧॥

*(ਮਲਾਰ ਮ:੪, ੧੨੬੩-੧੨)*

(ਅੲ) ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥੧॥
ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ॥੨॥
ਸਾਗਰ ਮੇਰ ਉਦਿਆਨ ਬਨ ਨਵ ਖੰਡ ਬਸੁਧਾ ਭਰਮ॥
ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ॥੩॥
ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ॥
ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ॥੪॥
ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ॥੫॥
ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ॥
ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ॥੬॥
ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ॥
ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ॥੭॥
ਜਾ ਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ॥
ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ॥੮॥
ਲਖ ਘਾਟੀਂ ਊਂਚੌ ਘਨੋ ਚੰਚਲ ਚੀਤ ਬਿਹਾਲ॥
ਨੀਚ ਕੀਚ ਨਿੰਮ੍ਰਿਤ ਘਨੀ ਕਰਨੀ ਕਮਲ ਜਮਾਲ॥੯॥
ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ॥
ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ॥੧੦॥
ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ॥
ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ॥੧੧॥

*(ਚਉਬੋਲੇ ਮ:੫, ੧੩੬੩-੧੯)*

(ਅਸ) ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥
ਵਿਰਲੇ ਕੇਈ ਪਾਈਅਨਿ ਜਿੰਨ੍ਹਾ ਪਿਆਰੇ ਨੇਹ॥੯੩॥
ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥
ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥੯੪॥

*(ਸਲੋਕ ਫਰੀਦ, ੧੩੮੨-੬)*

(ਅਹ) ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥੩੬॥

*(ਸਲੋਕ ਫਰੀਦ, ੧੩੭੯-੧੪)*

(ਅਕ) ਪ੍ਰੇਮ ਸੁਧਾ ਰਸੁ ਪੀਵੈ ਕੋਇ॥ ਜਰਾ ਮਰਣ ਦੁਖੁ ਫੇਰਿ ਨ ਹੋਇ॥੬॥

*(ਗਉੜੀ ਥਿੰਤੀ ਕਬੀਰ, ੩੪੩-੧੪)*

(ਅਖ) ਵੇਪਰਵਾਹੁ ਸਚੁ ਮੇਰਾ ਪਿਆਰਾ॥ ਕਿਲਵਿਖ ਅਵਗਣ ਕਾਟਣਹਾਰਾ॥
ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ॥੪॥

*(ਮਾਝ ਮ:੩, ੧੧੨-੧੪)*

(ਅਗ) ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ ਸਤਿਗੁਰਿ ਬੂਝ ਬੁਝਾਈ॥

*(ਗਉੜੀ ਮ:੩, ੨੪੫-੧੪)*

(ਅਘ) ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥੪॥

*(ਭੈਰਉ ਕਬੀਰ, ੧੧੬੧-੧੮)*

(ਅਙ) ਕਰਣ ਪਲਾਹ ਕਰਹਿ ਸਿਵ ਦੇਵ॥ ਤਿਲੁ ਨਹੀ ਬੂਝਹਿ ਅਲਖ ਅਭੇਵ॥
ਪ੍ਰੇਮ ਭਗਤਿ ਜਿਸੁ ਆਪੇ ਦੇਇ॥ ਜਗ ਮਹਿ ਵਿਰਲੇ ਕੇਈ ਕੇਇ॥੩॥

*(ਗੋਂਡ ਮ:੫, ੮੬੭-੧੦)*

## ਪਰੇਮ ਕਿਥੋਂ ਅਤੇ ਕਿਵੇਂ ਲਗਦਾ ਹੈ (੧੬੩੭)

(ੳ) ਮਨ ਰੇ ਰਾਮ ਜਪਹੁ ਸੁਖੁ ਹੋਇ॥ ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ॥੧॥

*(ਸਿਰੀ ਮ:੧, ੫੮-੧੩)*

(ਅ) ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ॥

*(ਸਿਰੀ ਮ:੧, ੬੦-੧੭)*

(ੲ) ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ ਹਰਿ ਨਾਮੁ ਜਿਨਾ ਰਹਰਾਸਿ॥੧॥ਰਹਾਉ॥

*(ਸਿਰੀ ਮ:੪, ਵਣਜਾਰਾ, ੮੨-੧੯)*

(ਸ) ਸਚਾ ਭੋਜਨੁ ਭਾਉ ਸਤਿਗੁਰਿ ਦਸਿਆ॥ ਸਚੇ ਹੀ ਪਤੀਆਇ ਸਚਿ ਵਿਗਸਿਆ॥
ਸਚੈ ਕੋਟਿ ਗਿਰਾਂਇ ਨਿਜ ਘਰਿ ਵਸਿਆ॥ ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ॥

*(ਵਾਰ ਮਾਝ ਮ:੧, ੧੪੬-੧੭)*

(ਹ) ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ॥
ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ॥੨॥
ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ ਸਾਚੀ ਪ੍ਰੀਤਿ ਪਿਆਰਿ॥
ਸਦਾ ਹਰਿ ਕੇ ਗੁਣ ਰਵੈ ਭਾਈ ਗੁਰ ਕੈ ਹੇਤਿ ਅਪਾਰਿ॥੩

*(ਸੋਰਠਿ ਮ:੩, ੬੦੩-੧)*

(ਕ) ਏ ਮਨ ਹਰਿ ਜੀਉ ਚੇਤਿ ਤੂ ਮਨਹੁ ਤਜਿ ਵਿਕਾਰ॥

ਗੁਰ ਕੈ ਸਬਦਿ ਧਿਆਇ ਤੂ ਸਚਿ ਲਗੀ ਪਿਆਰੁ॥

*(ਮਾਰੂ ਮ:੩, ੯੯੪-੧)*

(ਖ) ਹਰਿ ਹਰਿ ਆਪਿ ਮਿਲਾਇ ਗੁਰੁ ਮੈ ਦਸੇ ਹਰਿ ਧਨੁ ਰਾਸਿ॥
ਬਿਨੁ ਗੁਰ ਪ੍ਰੇਮੁ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ॥
ਹਰਿ ਗੁਰ ਵਿਚਿ ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ॥੨॥

*(ਮਾਰੂ ਮ:੪, ੯੯੬-੧੨)*

(ਗ) ਜਿਸਹਿ ਪਰਾਪਤਿ ਸਾਧਸੰਗੁ॥ ਤਿਸੁ ਜਨ ਲਾਗਾ ਪਾਰਬ੍ਰਹਮ ਰੰਗੁ॥
ਤੇ ਬੰਧਨ ਤੇ ਭਏ ਮੁਕਤਿ॥ ਭਗਤ ਅਰਾਧਹਿ ਜੋਗ ਜੁਗਤਿ॥੨॥

*(ਬਸੰਤੁ ਮ:੫, ੧੧੮੧-੧੪)*

(ਘ) ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ॥
ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ॥੬॥

*(ਸੋਰਠਿ ਮ:੩, ੬੩੮-੧੬)*

(ਙ) ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ॥
ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ॥

*(ਸੋਰਠਿ ਮ:੫, ੬੪੦-੫)*

(ਚ) ਅਹਿਨਿਸਿ ਰੰਗਿ ਰਾਤੀ ਜੀਉ ਗੁਰ ਸਬਦੁ ਵੀਚਾਰੇ॥

*(ਗਉੜੀ ਮ:੩, ੨੪੪-੧੨)*

(ਛ) ਸੰਤ ਧੂਰਿ ਪਾਈਐ ਵਡਭਾਗੀ॥ ਨਾਨਕ ਗੁਰ ਭੇਟਤ ਹਰਿ ਸਿਉ ਲਿਵ ਲਾਗੀ॥੪॥

*(ਗਉੜੀ ਮ:੫, ੧੯੩-੧੯)*

(ਜ) ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥੧੨॥
ਮ:੩॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥੧੩॥

*(ਸਲੋਕ ਫਰੀਦ, ੧੩੭੮-੧੦)*

(ਝ) ਹਰਿ ਹਰਿ ਹਰਿ ਜਸੁ ਜਪੈ ਵਡਭਾਗੀ॥ ਨਾਨਕ ਗੁਰਮਤਿ ਨਾਮਿ ਲਿਵ ਲਾਗੀ॥੪॥

*(ਆਸਾ ਮ:੪, ੩੬੭-੧੮)*

(ਞ) ਚਰਨ ਕਮਲ ਬੋਹਿਥ ਭਏ ਲਗਿ ਸਾਗਰੁ ਤਰਿਓ ਤੇਹ॥
ਭੇਟਿਓ ਪੂਰਾ ਸਤਿਗੁਰੂ ਸਾਚਾ ਪ੍ਰਭ ਸਿਉ ਨੇਹ॥੬॥

*(ਆਸਾਵਰੀ ਮ:੫, ੪੩੧-੮)*

(ਟ) ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ॥
ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ॥੪॥

*(ਸੋਰਠਿ ਮ:੧, ੫੯੨-੧੫)*

(ਠ) ਸੋ ਸੇਵਕਿ ਰਾਮ ਪਿਆਰੀ॥ ਜੋ ਗੁਰ ਸਬਦੀ ਬੀਚਾਰੀ॥੧॥

*(ਰਾਮਕਲੀ ਮ:੧, ੮੭੯-੬)*

(ਡ) ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥੨॥

*(ਰਾਮਕਲੀ ਵਾਰ ਮ:੩, ੯੪੭-੧੫)*

(ਢ) ਹਰਿ ਸਿਉ ਪ੍ਰੀਤਿ ਊਪਜੀ ਗੁਰਿ ਸੋਝੀ ਪਾਈ॥੨॥

*(ਮਾਰੂ ਵਾਰ ਮ:੩, ੧੦੮੭-੧੪)*

(ਣ) ਬਿਨੁ ਗੁਰ ਭਗਤਿ ਨ ਭਾਉ ਹੋਇ॥ ਬਿਨੁ ਗੁਰ ਸੰਤ ਨ ਸੰਗੁ ਦੇਇ॥

*(ਬਸੰਤੁ ਮ:੧, ੧੧੭੦-੩)*

(ਤ) ਗੁਰ ਪੂਛਹੁ ਤੁਮ੍ ਕਰਹੁ ਬੀਚਾਰੁ॥ ਤਾਂ ਪ੍ਰਭ ਸਾਚੇ ਲਗੈ ਪਿਆਰੁ॥
ਆਪੁ ਛੋਡਿ ਹੋਹਿ ਦਾਸਤ ਭਾਇ॥ ਤਉ ਜਗਜੀਵਨੁ ਵਸੈ ਮਨਿ ਆਇ॥੨॥

*(ਬਸੰਤੁ ਮ:੩, ੧੧੭੩-੫)*

(ਥ) ਜਿਹ ਠਾਕੁਰੁ ਸੁਪ੍ਰਸੰਨੁ ਭਯੋ ਸਤਸੰਗਤਿ ਤਿਹ ਪਿਆਰੁ॥
ਹਰਿ ਗੁਰੁ ਨਾਨਕੁ ਜਿਨ੍ਹ ਪਰਸਿਓ ਤਿਨ੍ਹ ਸਭ ਕੁਲ ਕੀਓ ਉਧਾਰੁ॥੬॥

*(ਸਵਯੇ ਸ੍ਰੀ ਮੁਖਬਾਕ ਮ:੫, ੧੩੮੬-੧੧)*

## ਪਰੇਮ ਦਾ ਤੀਰ (੧੬੩੮)

(ੳ) ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ॥
ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ॥
ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ॥੨॥

*(ਆਸਾ ਮ:੪, ਛੰਤ, ੪੪੯-੧)*

(ਅ) ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥
ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ॥੧੯੩॥
ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥੧੯੪॥

*(ਸਲੋਕ ਕਬੀਰ, ੧੩੭੪-੧੭)*

(ੲ) ਲਾਗੀ ਹੋਇ ਸੁ ਜਾਨੈ ਪੀਰ॥ ਰਾਮ ਭਗਤਿ ਅਨੀਆਲੇ ਤੀਰ॥੧॥ਰਹਾਉ॥

*(ਗਉੜੀ ਕਬੀਰ, ੩੨੭-੧੭)*

(ਸ) ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ॥
ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ॥੮॥
ਸਭੁ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ ਸੁਜਾਨੁ॥
ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ॥੯॥

*(ਸੋਰਠਿ ਮ:੧, ੬੩੭-੭)*

## ਪਰੇਮ ਪਦਾਰਥੁ (੧੬੩੯)

ਪਰੇਮ ਇਕ ਨਾਯਾਬ ਵਸਤੂ ਹੈ। ਦੁਰਲਭ ਵਸਤੂ, ਨਿਆਮਤ।

(ੳ) ਪ੍ਰੇਮ ਪਦਾਰਥੁ ਜਿਨ ਘਟਿ ਵਸਿਆ ਸਹਜੇ ਰਹੇ ਸਮਾਈ॥
ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ॥੨॥

*(ਸਾਰਗ ਮ:੩, ੧੨੩੪-੩)*

(ਅ) ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ॥
ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ॥

*(ਸੋਰਠਿ ਮ:੫, ੬੪੦-੩)*

(ੲ) ਬਿਨੁ ਪਿਆਰੈ ਭਗਤਿ ਨ ਹੋਵਈ ਨਾ ਸੁਖੁ ਹੋਇ ਸਰੀਰਿ॥
ਪ੍ਰੇਮ ਪਦਾਰਥੁ ਪਾਈਐ ਗੁਰ ਭਗਤੀ ਮਨ ਧੀਰਿ॥੬॥

*(ਆਸਾ ਮ:੩, ੪੨੯-੧੨)*

(ਸ) ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ॥
ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ॥
ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ॥੫॥

*(ਸਿਰੀ ਮ:੧, ੬੧-੩)*

(ਹ) ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ॥
ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ॥੬॥

*(ਸੋਰਠਿ ਮ:੩, ੬੩੮-੧੬)*

(ਕ) ਆਪੇ ਵਰਖੈ ਅੰਮ੍ਰਿਤ ਧਾਰਾ॥ ਰਤਨ ਜਵੇਹਰ ਲਾਲ ਅਪਾਰਾ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਪ੍ਰੇਮ ਪਦਾਰਥੁ ਪਾਇਦਾ॥੭॥
ਪ੍ਰੇਮ ਪਦਾਰਥੁ ਲਹੈ ਅਮੋਲੋ॥ ਕਬ ਹੀ ਨ ਘਾਟਸਿ ਪੂਰਾ ਤੋਲੋ॥
ਸਚੇ ਕਾ ਵਾਪਾਰੀ ਹੋਵੈ ਸਚੋ ਸਉਦਾ ਪਾਇਦਾ॥੮॥

*(ਮਾਰੂ ਮ:੧, ਸੋਲਹੇ, ੧੦੩੬-੧੨)*

## ਪਰੇਮ ਵਿਹੂਣੇ (੧੬੪੦)

ਜਿਨ੍ਹਾਂ ਨੂੰ ਪ੍ਰੇਮ ਦੀ ਲਗਨ ਨਹੀਂ ਹੈ, ਜੋ ਮੁਹੱਬਤ ਤੋਂ ਸਖਣੇ ਹਨ।

(ੳ) ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ ਤਿਨ ਕੂਰੇ ਗਾਢਨ ਗਾਢੇ॥
ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ ਤਿਉ ਮਨਮੁਖ ਗਰਭਿ ਗਲਾਢੇ॥੩॥

*(ਗਉੜੀ ਪੂਰਬੀ ਮ:੪, ੧੭੧-੩)*

(ਅ) ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ॥੧॥

*(ਸੂਹੀ ਵਾਰ ਮ:੧, ੭੯੦-੧੬)*

(ੲ) ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ॥

ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ॥੨॥

*(ਵਡਹੰਸ ਵਾਰ ਮ:੧, ੫੯੪-੭)*

(ਸ) ਜਿਨਾ ਪ੍ਰੀਤਿ ਨ ਲਗੀਆ ਭਾਈ ਸੇ ਨਿਤ ਨਿਤ ਮਰਦੇ ਝੂਰਿ॥੮॥

*(ਸੋਰਠਿ ਮ:੫, ੬੪੦-੧੧)*

(ਹ) ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੩-੮)*

(ਕ) ਜਿਨ ਕੈ ਪ੍ਰੀਤਿ ਨਾਹੀ ਹਰਿ ਹਿਰਦੈ ਤੇ ਕਪਟੀ ਨਰ ਨਿਤ ਕਪਟੁ ਕਮਾਂਤਿ॥
ਤਿਨ ਕਉ ਕਿਆ ਕੋਈ ਦੇਇ ਖਵਾਲੈ ਓਇ ਆਪਿ ਬੀਜਿ ਆਪੇ ਹੀ ਖਾਂਤਿ॥੩॥

*(ਮਲਾਰ ਮ:੪, ੧੨੬੪-੧੧)*

(ਖ) ਸੁਤੜੇ ਸੁਖੀ ਸਵੰਨਿ੍ ਜੋ ਰਤੇ ਸਹ ਆਪਣੈ॥ ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨਿ੍॥੧੨॥

*(ਸਲੋਕ ਮ:੫, ੧੪੨੫-੧੬)*

(ਗ) ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥
ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ॥੧੮॥

*(ਸਲੋਕ ਮ:੫, ੧੪੨੬-੩)*

(ਘ) ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ ਤੇ ਸਾਕਤ ਮੂੜ ਨਰ ਕਾਚੇ॥
ਤਿਨ ਕਉ ਜਨਮੁ ਮਰਣੁ ਅਤਿ ਭਾਰੀ ਵਿਚਿ ਵਿਸਟਾ ਮਰਿ ਮਰਿ ਪਾਚੇ॥੨॥

*(ਗਉੜੀ ਪੂਰਬੀ ਮ:੪, ੧੬੮-੧੩)*

(ਙ) ਜੇ ਭੁਲੀ ਜੇ ਚੁਕੀ ਸਾਈ ਭੀ ਤਹਿੰਜੀ ਕਾਢੀਆ॥
ਜਿਨ੍ਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ॥੧॥
ਹਉ ਨਾ ਛੋਡਉ ਕੰਤ ਪਾਸਰਾ॥ ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ॥੧॥ ਰਹਾਉ॥

*(ਸੂਹੀ ਮ:੫, ੭੬੧-੭)*

## ਪਲ ਪੰਕਜ ਮਹਿ (੧੬੪੧)

ਪਲ-ਮਾਸ, ਪੰਕਜ-ਚਿਕੱੜ। ਭਾਵ ਰਕਤ ਬਿੰਦ ਦਾ ਬਣਿਆ ਹੋਇਆ ਸਰੀਰ। ਪਲ: ਛਿਨ ਮਾਤ੍ਰ, ਅੱਖ ਦੇ ਫਰਕਣ ਜਿਤਨਾ ਸਮਾਂ। ਪੰਕਜ: ਕਮਲ ਫੁਲ, ਭਾਵ ਅੱਖ। ਪਲ ਪੰਕਜ: ਨੇਤ੍ਰ ਦੇ ਫਰਕਣੇ ਜਿਤਨਾ ਸਮਾਂ, ਅੱਖ ਝਮਕਣ ਜਿਤਨਾ ਸਮਾਂ।

(ੳ) ਆਚਾਰਾ ਵੀਚਾਰੁ ਸਰੀਰਿ॥ ਆਦਿ ਜੁਗਾਦਿ ਸਹਜਿ ਮਨੁ ਧੀਰਿ॥
ਪਲ ਪੰਕਜ ਮਹਿ ਕੋਟਿ ਉਧਾਰੇ॥ ਕਰਿ ਕਿਰਪਾ ਗੁਰੁ ਮੇਲਿ ਪਿਆਰੇ॥੭॥

*(ਧਨਾਸਰੀ ਮ:੧, ੬੮੬-੧੩)*

(ਅ) ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਵਾਪੈ॥੪॥

*(ਮਲਾਰ ਮ:੧, ੧੨੭੫-੫)*

(ੲ) ਜਾ ਕਾ ਧਨੀ ਅਗਮ ਗੁਸਾਈ॥ ਮਾਨੁਖ ਕੀ ਕਹੁ ਕੇਤ ਚਲਾਈ॥੨॥
ਜਾ ਕੀ ਸੇਵਾ ਦਸ ਅਸਟ ਸਿਧਾਈ॥ ਪਲਕ ਦਿਸਟਿ ਤਾ ਕੀ ਲਾਗਹੁ ਪਾਈ॥੩॥

*(ਆਸਾ ਮ:੫, ੩੯੦-੩)*

## ਪੱਲਰ ਇਕੱਤਰ ਕਰਨਾ (੧੬੪੨)

ਤੱਤ ਵਸਤੂ ਨੂੰ ਛਡਕੇ ਅਤੱਤ ਵਸਤੂਆਂ ਦਾ ਸੰਚਨ ਕਰਨਾ, ਚਾਵਲਾਂ ਦਾ ਤੱਤ ਛਡਕੇ ਫੂਸ ਇਕੱਤਰ ਕਰਨਾ, ਕਣਕ ਦਾ ਦਾਣਾ ਛਡਕੇ ਤੂੜੀ ਦਾ ਇਕੱਤਰ ਕਰਨਾ, ਨਾਮ ਨੂੰ ਛੱਡਕੇ ਸੰਸਾਰੀ ਵਸਤੂਆਂ ਜਮਾ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਤੋਹ ਕੁਟਣਾ"।

(ੳ) ਰਤਨੁ ਪਦਾਰਥੁ ਪਲਰਿ ਤਿਆਗੈ॥ ਮਨਮੁਖੁ ਅੰਧਾ ਦੂਜੈ ਭਾਇ ਲਾਗੈ॥
ਜੋ ਬੀਜੈ ਸੋਈ ਫਲੁ ਪਾਏ ਸੁਪਨੈ ਸੁਖੁ ਨ ਪਾਵਣਿਆ॥੪॥

*(ਮਾਝ ਮ:੩, ੧੧੩-੧੮)*

(ਅ) ਇਸੁ ਮਨ ਮੰਦਰ ਮਹਿ ਮਨੂਆ ਧਾਵੈ॥ ਸੁਖੁ ਪਲਰਿ ਤਿਆਗਿ ਮਹਾ ਦੁਖੁ ਪਾਵੈ॥
ਬਿਨੁ ਸਤਿਗੁਰ ਭੇਟੇ ਠਉਰ ਨ ਪਾਵੈ ਆਪੇ ਖੇਲੁ ਕਰਾਇਦਾ॥੭॥

*(ਮਾਰੂ ਮ:੩, ਸੋਲਹੇ, ੧੦੬੦-੧)*

(ੲ) ਪੱਲਰਾਂ ਦੇ ਬਦਲੇ ਤੱਤ ਵਸਤੂ ਕਿਵੇਂ ਪਰਾਪਤ ਕਰੀਏ?
ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ॥ ਅਵਗਣ ਵਿਕਣਿ ਪਲ੍ਰਨਿ ਗੁਣ ਕੀ ਸਾਝ ਕਰੰਨ੍ਹਿ॥੨੫॥

*(ਸੂਹੀ ਮ:੩, ੭੫੬-੭)*

(ਸ) ਧ੍ਰਿਗੁ ਏਹ ਆਸਾ ਦੂਜੇ ਭਾਵ ਕੀ ਜੋ ਮੋਹਿ ਮਾਇਆ ਚਿਤੁ ਲਾਏ॥
ਹਰਿ ਸੁਖੁ ਪਲ੍ਰਿ ਤਿਆਗਿਆ ਨਾਮੁ ਵਿਸਾਰਿ ਦੁਖੁ ਪਾਏ॥

*(ਬਿਲਾਵਲ ਵਾਰ ਮ:੩, ੮੫੦-੧੯)*

(ਹ) ਗੁਣ ਕੀ ਸਾਝਿ ਤਿਨ ਸਿਉ ਕਰੀ ਸਭਿ ਅਵਗਣ ਸਬਦਿ ਜਲਾਏ॥
ਅਉਗਣ ਵਿਕਣਿ ਪਲਰੀ ਜਿਸੁ ਦੇਹਿ ਸੁ ਸਚੇ ਪਾਏ॥

*(ਗਉੜੀ ਵਾਰ ਮ:੪, ੩੦੩-੮)*

## ਪੱਲਾ ਫੜਨਾ ਜਾਂ ਪੱਲਾ ਫੜਾਉਣਾ (੧੬੪੩)

ਕਿਸੇ ਦੀ ਸਰਣ ਲਗਣਾ ਜਾ ਕਿਸੇ ਨੂੰ ਸਰਣ ਦੇਣੀ, ਕਿਸੇ ਦਾ ਆਸਾਰਾ ਲੈਣਾ ਜਾਂ ਕਿਸੇ ਨੂੰ ਆਸਰਾ ਦੇਣਾ, ਕਿਸੇ ਦੀ ਪਨਾਹ ਲੈਣੀ ਜਾਂ ਦੂਸਰੇ ਨੂੰ ਪਨਾਹ ਦੇਣੀ। ਪੱਲਾ ਫੜਨਾ ਜਾਂ ਪੱਲਾ ਫੜਾਉਣਾ। ਅਨੰਦ ਕਾਰਜ ਦੇ ਸਮੇਂ ਪੱਲਾ ਫੜਿਆ ਜਾਂ ਫੜਾਇਆ ਜਾਂਦਾ ਹੈ। ਇਸ ਇਕਰਾਰ ਨਾਮੇ ਦੇ ਵਾਸਤੇ ਪਾਵਨ ਗੁਰਬਾਣੀ ਦੁਆਰਾ ਕੁਝ ਸੁਝਾਉ ਸਾਦਰ ਫੁਰਮਾਏ ਗਏ ਹਨ ਜੋ ਕਿ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਹਜ਼ੂਰੀ ਵਿਚ ਇਕ ਦੂਸਰੇ ਪ੍ਰਤਿ ਵਚਨ ਬੱਧ ਹੋਈਦਾ ਹੈ। ਇਸ ਵਾਸਤੇ ਗੁਰਮਤਿ ਵਿਚ ਤੁਲਾਕ ਨਾਮ ਦੀ ਕੋਈ ਵਸਤੂ ਹੈ ਹੀ ਨਹੀਂ।

(ੳ) ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ॥
ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥੧॥

*(ਰਾਮਕਲੀ ਵਾਰ ਮ:੫, ੯੬੩-੧੭)*

(ਅ) ਜੇ ਕਰੁ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ॥
ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ॥੨॥

*(ਗਉੜੀ ਵਾਰ ਮ:੫, ੩੨੨-੧੭)*

(ੲ) ਜਾ ਕੋ ਰੇ ਕਰਮੁ ਭਲਾ ਤਿਨਿ ਓਟ ਗਹੀ ਸੰਤ ਪਲਾ ਤਿਨ ਨਾਹੀ ਰੇ ਜਮੁ ਸੰਤਾਵੈ ਸਾਧੂ ਕੀ ਸੰਗਨਾ॥
ਪਾਇਓ ਰੇ ਪਰਮ ਨਿਧਾਨੁ ਮਿਟਿਓ ਹੈ ਅਭਿਮਾਨੁ ਏਕੈ ਨਿਰੰਕਾਰ ਨਾਨਕ ਮਨੁ ਲਗਨਾ॥੨॥੨॥੩੦॥

*(ਧਨਾਸਰੀ ਮ:੫, ੬੭੮-੧੮)*

(ਸ) ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ॥
ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ॥੨੦੧॥

*(ਸਲੋਕ ਕਬੀਰ, ੧੩੭੫-੭)*

(ਹ) ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ॥
ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ॥
ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ॥
ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥

*(ਮਾਝ ਵਾਰ ਮ:੧, ੧੪੨-੧੮)*

(ਕ) ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥
ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥

*(ਮਾਂਝ ਮ:੫, ਬਾਰਹ ਮਾਹਾ ੧੩੪-੭)*

## ਪਲੀਤਾ ਦਾਗਣਾ (੧੬੪੪)

ਤੋਪ ਨੂੰ ਅੱਗ ਲਾਉਣ ਵਾਲਾ ਧਾਗਾ, ਜਿਸ ਦੁਆਰਾ ਬਾਰੂਦ ਨੂੰ ਚਲਾਇਆ ਜਾਂਦਾ ਹੈ। ਦੀਵੇ ਵਿਚ ਜਾਲਣ ਵਾਲੀ ਬੱਤੀ, ਜ਼ਖਮ ਵਿਚ ਭਰੀ ਜਾਣ ਵਾਲੀ ਬੱਤੀ, ਅਹੰਕਾਰ ਦੇ ਗੜ੍ਹ ਨੂੰ ਤੋੜਨ ਵਾਸਤੇ ਪ੍ਰੇਮ ਦਾ ਤੋੜਾ ਦੇਣਾ। ਹੋਰ ਦੇਖੋ, "ਪ੍ਰੇਮ ਪਿਆਰ"।

(ੳ) ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ ਐਸਾ ਕੋਇ ਬਿਬੇਕੀ॥
ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ॥੩॥

*(ਗਉੜੀ ਕਬੀਰ, ੩੩੩-੭)*

## ਪੜਦੇ ਢਕਣਾ (੧੬੪੫)

ਕਿਸੇ ਦੇ ਐਬ ਢਕ ਦੇਣਾ, ਕਿਸੇ ਬੁਰਾਈ ਤੇ ਪੜਦਾ ਪਾ ਦੇਣਾ, ਕਿਸੇ ਦੀ ਗ਼ਰੀਬੀ ਵੇਲੇ ਮਦਦ ਕਰਕੇ ਪੜਦਾ ਢਕ ਦੇਣਾ, ਕਿਸੇ ਦੇ ਪਾਪਾਂ ਦੀ ਨਵਿਰਤੀ ਕਰਕੇ ਉਸ ਦੇ ਪੜਦੇ ਢਕ ਦੇਣਾ, ਪਤਿਤਾਂ ਨੂੰ ਪਵਿੱਤ੍ਰ ਬਣਾ ਦੇਣਾ।

(ੳ) ਤੁਮ੍ਹ ਸਮਰਥਾ ਕਾਰਨ ਕਰਨ॥
ਢਾਕਨ ਢਾਕਿ ਗੋਬਿਦ ਗੁਰ ਮੇਰੇ ਮੋਹਿ ਅਪਰਾਧੀ ਸਰਨ ਚਰਨ॥੧॥ਰਹਾਉ॥
ਜੋ ਜੋ ਕੀਨੋ ਸੋ ਤੁਮ੍ਹ ਜਾਨਿਓ ਪੇਖਿਓ ਠਉਰ ਨਾਹੀ ਕਛੁ ਢੀਠ ਮੁਕਰਨ॥
ਬਡ ਪਰਤਾਪੁ ਸੁਨਿਓ ਪ੍ਰਭ ਤੁਮ੍ਹਰੋ ਕੋਟਿ ਅਘਾ ਤੇਰੋ ਨਾਮ ਹਰਨ॥੧॥
ਹਮਰੋ ਸਹਾਉ ਸਦਾ ਸਦ ਭੂਲਨ ਤੁਮ੍ਹਰੋ ਬਿਰਦੁ ਪਤਿਤ ਉਧਰਨ॥
ਕਰੁਣਾ ਮੈ ਕਿਰਪਾਲ ਕ੍ਰਿਪਾ ਨਿਧਿ ਜੀਵਨ ਪਦ ਨਾਨਕ ਹਰਿ ਦਰਸਨ॥੨॥

*(ਬਿਲਾਵਲੁ ਮ:੫, ੮੨੮-੧)*

(ਅ) ਦੇਵਹੁ ਦਾਨੁ ਦਇਆਲ ਪ੍ਰਭ ਜਨ ਰਾਖਹੁ ਹਰਿ ਪ੍ਰਭ ਲਜਿਆ॥
ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ ਜਿਤੁ ਮਿਲਿ ਹਰਿ ਪੜਦਾ ਕਜਿਆ॥੭॥

*(ਕਾਨੜਾ ਵਾਰ ਮ:੪, ੧੩੧੬-੧)*

(ੲ) ਸੰਤ ਸਾਜਨ ਸਿਖ ਭਏ ਸੁਹੇਲੇ॥ ਗੁਰਿ ਪੂਰੈ ਪ੍ਰਭ ਸਿਉ ਲੈ ਮੇਲੇ॥

ਜਨਮ ਮਰਨ ਦੁਖ ਫਾਹਾ ਕਾਟਿਆ॥ ਕਹੁ ਨਾਨਕ ਗੁਰਿ ਪੜਦਾ ਢਾਕਿਆ॥੪॥

*(ਪ੍ਰਭਾਤੀ ਮ:੫, ੧੩੪੦-੫)*

(ਸ) ਸੇ ਭਗਤ ਸੇ ਸੇਵਕ ਮੇਰੀ ਜਿੰਦੁੜੀਏ ਜੋ ਪ੍ਰਭ ਮੇਰੇ ਮਨਿ ਭਾਣੇ ਰਾਮ॥
ਸੇ ਹਰਿ ਦਰਗਹ ਪੈਨਾਇਆ ਮੇਰੀ ਜਿੰਦੁੜੀਏ ਅਹਿਨਿਸਿ ਸਾਚਿ ਸਮਾਣੇ ਰਾਮ॥

*(ਬਿਹਾਗੜਾ ਮ:੪, ਛੰਤ ੫੪੧-੯)*

(ਹ) ਗੁਰ ਬਚਨੀ ਸਮਸਰਿ ਸੁਖ ਦੂਖ॥ ਕਦੇ ਨ ਬਿਆਪੈ ਤ੍ਰਿਸਨਾ ਭੂਖ॥
ਮਨਿ ਸੰਤੋਖੁ ਸਬਦਿ ਗੁਰ ਰਾਜੇ॥ ਜਪਿ ਗੋਬਿੰਦੁ ਪੜਦੇ ਸਭਿ ਕਾਜੇ॥੩॥

*(ਰਾਮਕਲੀ ਮ:੫, ੮੯੨-੧੨)*

(ਕ) ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ॥
ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ॥
ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ॥
ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ॥੧॥ਰਹਾਉ॥
ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ॥
ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ॥੨॥
ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ॥
ਜੇਂਹ ਕਾਰਜਿ ਰਹੈ ਓਲ੍ਹਾ ਸੋਇ ਕਾਮੁ ਨ ਕਰਿਆ॥੩॥
ਐਸੋ ਜਗੁ ਮੋਹਿ ਗੁਰਿ ਦਿਖਾਇਓ ਤਉ ਏਕ ਕੀਰਤਿ ਗਾਇਆ॥
ਮਾਨੁ ਤਾਨੁ ਤਜਿ ਸਿਆਨਪ ਸਰਣਿ ਨਾਨਕੁ ਆਇਆ॥੪॥

*(ਆਸਾ ਮ:੫, ੪੦੮-੬)*

(ਖ) ਜਬ ਤੇ ਸਾਧੂ ਸੰਗਤਿ ਪਾਏ॥ ਗੁਰ ਭੇਟਤ ਹਉ ਗਈ ਬਲਾਏ॥
ਸਾਸਿ ਸਾਸਿ ਹਰਿ ਗਾਵੈ ਨਾਨਕੁ ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ॥੪॥

*(ਮਾਝ ਮ:੫, ੧੦੧-੧੫)*

(ਗ) ਸੰਤ ਹਮਾਰਾ ਰਾਖਿਆ ਪੜਦਾ॥ ਸੰਤ ਪ੍ਰਸਾਦਿ ਮੋਹਿ ਕਬਹੂ ਨ ਕੜਦਾ॥
ਸੰਤਹ ਸੰਗੁ ਦੀਆ ਕਿਰਪਾਲ॥ ਸੰਤ ਸਹਾਈ ਭਏ ਦਇਆਲ॥੩॥

*(ਰਾਮਕਲੀ ਮ:੫, ੮੮੯-੨)*

(ਘ) ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ॥ ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ॥
ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ॥

*(ਤੁਖਾਰੀ ਮ:੫, ਛੰਤ ੧੧੧੨-੧੬)*

(ਙ) ਜਿਸ ਕੀ ਓਟ ਤਿਸੈ ਕੀ ਆਸਾ॥ ਦੁਖੁ ਸੁਖੁ ਹਮਰਾ ਤਿਸ ਹੀ ਪਾਸਾ॥
ਰਾਖਿ ਲੀਨੋ ਸਭੁ ਜਨ ਕਾ ਪੜਦਾ॥ ਨਾਨਕੁ ਤਿਸ ਕੀ ਉਸਤਤਿ ਕਰਦਾ॥੪॥

*(ਭੈਰਉ ਮ:੫, ੧੧੪੪-੧੯)*

(ਚ) ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ॥
ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ॥੩॥

*(ਜੈਤਸਰੀ ਮ:੫, ੭੦੦-੫)*

## ਪੜ੍ਹਾਈ ਪੜ੍ਹਨਾ (੧੬੪੬)

ਇਲਮ ਦੀ ਪ੍ਰਾਪਤੀ ਕਰਨੀ ਗੁਰਮਤਿ ਵਿਚ ਵਿਧਾਨ ਫੁਰਮਾਇਆ ਹੈ। ਪ੍ਰੰਤੂ ਵਿਦਿਆ ਪ੍ਰਾਪਤੀ ਤੋਂ ਉਪਰੰਤ ਇਕ ਵਿਦਵਾਨ ਜੀਵ ਮਾਤ੍ਰ ਦੀ ਸੇਵਾ ਕਰੇ ਤੇ ਭੁਲੜ ਜੀਵਾਂ ਨੂੰ ਰੱਬ ਨਾਲ ਜੋੜੇ ਅਤੇ ਬਦਕਾਰੀ ਕਰਨ ਤੋਂ ਵਰਜਣਾ ਕਰੇ। ਗੁਰਮਤਿ ਦੁਆਰਾ ਐਸੀ ਪੜ੍ਹਾਈ ਪੜ੍ਹਨਾ ਵਰਜਿਤ ਕੀਤਾ ਗਿਆ ਹੈ, ਜੋ ਇਨਸਾਨੀ ਅਥਵਾ ਜੀਵ ਮਾਤ੍ਰ ਦੇ ਭਲੇ ਹਿਤ ਨਾ ਹੋਵੇ, ਅਥਵਾ ਜੋ ਪੜ੍ਹਾਈ ਜ਼ੁਲਮ, ਸਿਤਮ, ਨਫਰਤ, ਪਾਖੰਡ, ਛੱਲ-ਫਰੇਬ, ਧੋਖਾ, ਠੱਗੀ, ਮੱਕਾਰੀ ਅਤੇ ਇਨਸਾਨੀ ਦੁਖਾਂਤ ਵਲ ਪ੍ਰੇਰਦੀ ਹੋਵੇ। ਜੋ ਰੱਬ ਨਾਲੋਂ ਤੋੜਦੀ ਹੋਵੇ, ਐਸੀ ਵਿਦਿਆ ਪ੍ਰਾਪਤ ਕਰਨੀ ਗੁਰਮਤਿ ਦੁਆਰਾ ਮਨ੍ਹਾਂ ਕੀਤੀ ਗਈ ਹੈ। ਐਸੇ ਪੜ੍ਹੇ ਲਿਖੇ ਇਨਸਾਨ ਨੂੰ ਗੁਰਬਾਣੀ ਦੁਆਰਾ 'ਮਹਾਂ ਮੂਰਖ' ਦਰਸਾਇਆ ਗਿਆ ਹੈ। ਗੁਰਮਤਿ ਐਸੀ ਪੜ੍ਹਾਈ ਪੜ੍ਹਨ ਵਾਸਤੇ ਮਸ਼ਵਰਾ ਦਿੰਦੀ ਹੈ, ਜੋ ਰੱਬ ਨਾਲ ਜੋੜਦੀ ਅਤੇ ਜੀਵ ਮਾਤ੍ਰ ਦੇ ਭਲੇ ਵਾਸਤੇ ਵਰਤੀ ਜਾਵੇ।

(ੳ) ਪੜਿ ਪੜਿ ਪੰਡਿਤ ਮੋੁਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ॥
ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ॥
ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ॥
ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ॥
ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ॥੧॥

*(ਸਾਰੰਗ ਵਾਰ ਮ:੩, ੧੨੪੬-੧੪)*

(ਅ) ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ॥
ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ॥
ਨਾਨਕ ਨਾਮੁ ਨ ਵੀਸਰੈ ਮੇਲੇ ਗੁਰੁ ਕਰਤਾਰ॥੮॥

*(ਸਿਰੀ ਮ:੧, ੫੯-੪)*

(ੲ) ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ॥
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ॥੪॥

*(ਸਿਰੀ ਮ:੧, ੬੧-੨)*

(ਸ) ਹਰਿ ਨਿਰਮਲੁ ਅਤਿ ਊਜਲਾ ਬਿਨੁ ਗੁਰ ਪਾਇਆ ਨ ਜਾਇ॥
ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ॥
ਗੁਰਮਤੀ ਹਰਿ ਸਦਾ ਪਾਇਆ ਰਸਨਾ ਹਰਿ ਰਸੁ ਸਮਾਇ॥੩॥

*(ਸਿਰੀ ਮ:੩, ੬੬-੧੮)*

(ਹ) ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰ ਭਰਮਿ ਭੁਲਾਏ॥
ਲਖ ਚਉਰਾਸੀਹ ਫੇਰੁ ਪਇਆ ਬਿਨੁ ਸਬਦੈ ਮੁਕਤਿ ਨ ਪਾਏ॥
ਜਾ ਨਾਉ ਚੇਤੈ ਤਾ ਗਤਿ ਪਾਏ ਜਾ ਸਤਿਗੁਰੁ ਮੇਲਿ ਮਿਲਾਏ॥੬॥

*(ਸਿਰੀ ਮ:੩, ੬੭-੧੮)*

(ਕ) ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ॥
ਪੜਿ ਪੜਿ ਪੰਡਿਤ ਮੋਨੀ ਥਕੇ ਦੂਜੈ ਭਾਇ ਪਤਿ ਖੋਈ॥

ਸਤਿਗੁਰਿ ਸਬਦੁ ਸੁਣਾਇਆ ਬਿਨੁ ਸਚੇ ਅਵਰੁ ਨ ਕੋਈ॥੭॥

*(ਸਿਰੀ ਮ:੩, ੭੦-੭)*

(ਖ) ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ॥
ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ॥੨॥

*(ਸਿਰੀ ਵਾਰ ਮ:੩, ੮੪-੧੫)*

(ਗ) ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ॥
ਦੂਜੈ ਭਾਇ ਹਰਿ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ॥
ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ॥
ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵੈ ਜਾਇ॥
ਮਨਮੁਖਿ ਕਿਛੂ ਨ ਸੂਝੈ ਅੰਧੁਲੇ ਪੂਰਬਿ ਲਿਖਿਆ ਕਮਾਇ॥
ਪੂਰੈ ਭਾਗਿ ਸਤਿਗੁਰੁ ਮਿਲੈ ਸੁਖਦਾਤਾ ਨਾਮੁ ਵਸੈ ਮਨਿ ਆਇ॥

*(ਸਿਰੀ ਵਾਰ ਮ:੩, ੮੫-੧੫)*

(ਘ) ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ॥
ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ॥
ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ॥
ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ॥੧॥

*(ਸਿਰੀ ਵਾਰ ਮ:੩, ੮੬-੭)*

(ਙ) ਅੰਤਰਿ ਰਤਨੁ ਮਿਲੈ ਮਿਲਾਇਆ॥ ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ॥
ਪੜਿ ਪੜਿ ਪੰਡਿਤ ਮੋਨੀ ਥਕੇ ਚਉਥੇ ਪਦ ਕੀ ਸਾਰ ਨ ਪਾਵਣਿਆ॥੫॥

*(ਮਾਝ ਮ:੩, ੧੧੭-੭)*

(ਚ) ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ॥
ਗੁਰਮੁਖਿ ਪੜਹਿ ਹਰਿ ਨਾਮੁ ਸਲਾਹਹਿ ਦਰਿ ਸਚੈ ਸੋਭਾ ਪਾਵਣਿਆ॥੧॥ਰਹਾਉ॥
... ... ...
ਦੂਜੈ ਭਾਇ ਪੜੈ ਨਹੀ ਬੂਝੈ॥ ਤ੍ਰਿਬਿਧਿ ਮਾਇਆ ਕਾਰਣਿ ਲੂਝੈ॥
ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ ਗੁਰ ਸਬਦੀ ਮੁਕਤਿ ਕਰਾਵਣਿਆ॥੩॥

*(ਮਾਝ ਮ:੩, ੧੨੭-੮)*

(ਛ) ਮਨਮੁਖ ਪੜਹਿ ਪੰਡਿਤ ਕਹਾਵਹਿ॥ ਦੂਜੈ ਭਾਇ ਮਹਾ ਦੁਖੁ ਪਾਵਹਿ॥
ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ॥੧॥
ਹਉ ਵਾਰੀ ਜੀਉ ਵਾਰੀ ਹਉਮੈ ਮਾਰਿ ਮਿਲਾਵਣਿਆ॥
ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ॥੧॥ਰਹਾਉ॥
ਵੇਦੁ ਪੜਹਿ ਹਰਿ ਰਸੁ ਨਹੀ ਆਇਆ॥ ਵਾਦੁ ਵਖਾਣਹਿ ਮੋਹੇ ਮਾਇਆ॥
ਅਗਿਆਨਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ॥੨॥
... ... ...

ਤ੍ਰੈ ਗੁਣ ਪੜਹਿ ਹਰਿ ਤਤੁ ਨ ਜਾਣਹਿ॥ ਮੂਲਹੁ ਭੁਲੇ ਗੁਰ ਸਬਦੁ ਨ ਪਛਾਣਹਿ॥
ਮੋਹ ਬਿਆਪੇ ਕਿਛੁ ਸੂਝੈ ਨਾਹੀ ਗੁਰ ਸਬਦੀ ਹਰਿ ਪਾਵਣਿਆ॥੬॥
ਵੇਦੁ ਪੁਕਾਰੈ ਤ੍ਰਿਬਿਧਿ ਮਾਇਆ॥ ਮਨਮੁਖ ਨ ਬੂਝਹਿ ਦੂਜੈ ਭਾਇਆ॥
ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੇ ਦੁਖੁ ਪਾਵਣਿਆ॥੭॥

*(ਮਾਝ ਮ:੩, ੧੨੮-੧)*

(ਜ) ਮਾਹਾ ਰੁਤੀ ਸਭ ਤੂੰ ਘੜੀ ਮੂਰਤ ਵੀਚਾਰਾ॥ ਤੂੰ ਗਣਤੈ ਕਿਨੈ ਨ ਪਾਇਓ ਸਚੇ ਅਲਖ ਅਪਾਰਾ॥
ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥
ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ॥

*(ਵਾਰ ਮਾਝ ਮ:੧, ੧੪੦-੧੪)*

(ਝ) ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥ ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥
ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥
ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ॥੨॥

*(ਵਾਰ ਮਾਝ ਮ:੨, ੧੪੬-੧੨)*

(ਞ) ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥ ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥
ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥

*(ਮਾਝ ਵਾਰ ਮ:੧, ੧੪੮-੭)*

(ਟ) ਜੈ ਕਾਰਣਿ ਤਟਿ ਤੀਰਥ ਜਾਹੀ॥ ਰਤਨ ਪਦਾਰਥ ਘਟ ਹੀ ਮਾਹੀ॥
ਪੜਿ ਪੜਿ ਪੰਡਿਤੁ ਬਾਦੁ ਵਖਾਣੈ॥ ਭੀਤਰਿ ਹੋਦੀ ਵਸਤੁ ਨ ਜਾਣੈ॥੩॥

*(ਗਉੜੀ ਮ:੧, ੧੫੨-੫)*

(ਠ) ਜੋ ਪ੍ਰਾਣੀ ਗੋਵਿੰਦੁ ਧਿਆਵੈ॥ ਪੜਿਆ ਅਣਪੜਿਆ ਪਰਮ ਗਤਿ ਪਾਵੈ॥੧॥

*(ਗਉੜੀ ਮ:੫, ੧੯੭-੧੮)*

(ਡ) ਸਿੰਮ੍ਰਿਤਿ ਸਾਸਤ ਬੇਦ ਬਖਾਨੇ॥ ਜੋਗ ਗਿਆਨ ਸਿਧ ਸੁਖ ਜਾਨੇ॥
ਨਾਮੁ ਜਪਤ ਪ੍ਰਭ ਸਿਉ ਮਨ ਮਾਨੇ॥੩॥

*(ਗਉੜੀ ਮ:੫, ੨੦੨-੭)*

(ਢ) ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ॥
ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ॥੩॥
ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ॥
ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ॥੪॥

*(ਗਉੜੀ ਮਾਲਾ ਮ:੫, ੨੧੬-੭)*

(ਣ) ਪੜਿ ਪੜਿ ਪੋਥੀ ਸਿੰਮ੍ਰਿਤਿ ਪਾਠਾ॥ ਬੇਦ ਪੁਰਾਣ ਪੜੈ ਸੁਣਿ ਥਾਟਾ॥
ਬਿਨੁ ਰਸ ਰਾਤੇ ਮਨੁ ਬਹੁ ਨਾਟਾ॥੭॥

*(ਗਉੜੀ ਮ:੧, ੨੨੬-੩)*

(ਤ) ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ॥
ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ॥
ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ॥
ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ॥

*(ਸੋਰਠਿ ਵਾਰ ਮ:੩, ੬੫੦-੧੧)*

(ਥ) ਕਿਆ ਪੜੀਐ ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥
ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥੧॥
ਹਰਿ ਕਾ ਨਾਮੁ ਨ ਜਪਸਿ ਗਵਾਰਾ॥ ਕਿਆ ਸੋਚਹਿ ਬਾਰੰ ਬਾਰਾ॥੧॥ਰਹਾਉ॥

*(ਸੋਰਠਿ ਕਬੀਰ, ੬੫੫-੧੨)*

(ਦ) ਪੜਿ ਪੜਿ ਭੂਲਹਿ ਚੋਟਾ ਖਾਹਿ॥ ਬਹੁਤੁ ਸਿਆਣਪ ਆਵਹਿ ਜਾਹਿ॥
ਨਾਮੁ ਜਪੈ ਭਉ ਭੋਜਨੁ ਖਾਇ॥ ਗੁਰਮੁਖਿ ਸੇਵਕ ਰਹੇ ਸਮਾਇ॥੫॥

*(ਧਨਾਸਰੀ ਮ:੧, ੬੮੬-੧੦)*

(ਧ) ਪੜੇ ਰੇ ਸਗਲ ਬੇਦ ਨਹ ਚੂਕੈ ਮਨ ਭੇਦ ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ॥
ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ॥੩॥

*(ਧਨਾਸਰੀ ਮ:੫, ੬੮੨-੨)*

(ਨ) ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨੑ ਪੜਿਆ ਮੁਕਤਿ ਨ ਹੋਈ॥
ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ॥੩॥

*(ਸੂਹੀ ਮ:੫, ੭੪੭-੧੮)*

(ਪ) ਮੁਖ ਤੇ ਪੜਤਾ ਟੀਕਾ ਸਹਿਤ॥ ਹਿਰਦੈ ਰਾਮੁ ਨਹੀ ਪੂਰਨ ਰਹਤ॥
ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ॥ ਅਪਨਾ ਕਹਿਆ ਆਪਿ ਨ ਕਮਾਵੈ॥੧॥
ਪੰਡਿਤ ਬੇਦੁ ਬੀਚਾਰਿ ਪੰਡਿਤ॥ ਮਨ ਕਾ ਕ੍ਰੋਧੁ ਨਿਵਾਰਿ ਪੰਡਿਤ॥੧॥ਰਹਾਉ॥

*(ਰਾਮਕਲੀ ਮ:੫, ੮੮੭-੧੨)*

(ਫ) ਪੰਡਿਤ ਪੜਹਿ ਪੜਿ ਵਾਦੁ ਵਖਾਣਹਿ ਤਿੰਨਾ ਬੂਝ ਨ ਪਾਈ॥੧੮॥
ਬਿਖਿਆ ਮਾਤੇ ਭਰਮਿ ਭੁਲਾਏ ਉਪਦੇਸੁ ਕਹਹਿ ਕਿਸੁ ਭਾਈ॥੧੯॥
ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ॥੨੦॥
ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ॥੨੧॥

*(ਰਾਮਕਲੀ ਮ:੩, ੯੦੯-੧੮)*

(ਬ) ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥੫੪॥

*(ਰਾਮਕਲੀ ਮ:੧, ਓਅੰਕਾਰੁ, ੯੩੮-੪)*

(ਭ) ਲੇਖਾ ਪੜਿ ਨ ਪਹੂਚੀਐ ਕਥਿ ਕਹਣੈ ਅੰਤੁ ਨ ਪਾਇ॥
ਗੁਰ ਤੇ ਕੀਮਤਿ ਪਾਈਐ ਸਚਿ ਸਬਦਿ ਸੋਝੀ ਪਾਇ॥੭॥

*(ਆਸਾ ਮ:੩, ੪੨੨-੧੬)*

(ਮ) ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥
ਮ:੧॥ ਲਿਖਿ ਲਿਖਿ ਪੜਿਆ॥ ਤੇਤਾ ਕੜਿਆ॥

*(ਆਸਾ ਵਾਰ ਮ:੧, ੪੬੭-੧੩)*

(ਯ) ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ॥
ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ॥
ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ॥
ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ॥ ਮੁਹਿ ਚਲੈ ਸੁ ਅਗੈ ਮਾਰੀਐ॥੧੨॥

*(ਆਸਾ ਵਾਰ ਮ:੧, ੪੬੯-੧੭)*

(ਰ) ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ॥
ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ॥੨॥

*(ਆਸਾ ਕਬੀਰ, ੪੮੩-੭)*

(ਲ) ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ॥
ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ॥੧॥

*(ਰਾਮਕਲੀ ਰਵਿਦਾਸ, ੯੭੩-੧੯)*

(ਵ) ਪਡੀਆ ਕਵਨ ਕੁਮਤਿ ਤੁਮ ਲਾਗੇ॥
ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ॥੧॥ਰਹਾਉ॥
ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ॥
ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ॥੧॥

*(ਮਾਰੂ ਕਬੀਰ, ੧੧੦੨-੧੯)*

(ੜ) ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ॥
ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ॥੩॥

*(ਮਾਰੂ ਕਬੀਰ, ੧੧੦੩-੩)*

(ੳੳ) ਬੇਦ ਪੜਹਿ ਹਰਿ ਨਾਮੁ ਨ ਬੂਝਹਿ॥ ਮਾਇਆ ਕਾਰਣਿ ਪੜਿ ਪੜਿ ਲੂਝਹਿ॥
ਅੰਤਰਿ ਮੈਲੁ ਅਗਿਆਨੀ ਅੰਧਾ ਕਿਉ ਕਰਿ ਦੁਤਰੁ ਤਰੀਜੈ ਹੇ॥੧੪॥

*(ਮਾਰੂ ਮ:੩, ਸੋਲਹੇ, ੧੦੫੦-੧)*

(ੳਅ) ਬੇਦ ਪੜਹਿ ਪੜਿ ਬਾਦੁ ਵਖਾਣਹਿ॥ ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ॥
ਗੁਰਮੁਖਿ ਹੋਵੈ ਸੁ ਤਤੁ ਬਿਲੋਵੈ ਰਸਨਾ ਹਰਿ ਰਸੁ ਤਾਹਾ ਹੇ॥੧੧॥

*(ਮਾਰੂ ਮ:੩, ਸੋਲਹੇ ੧੦੫੮-੫)*

(ੳੲ) ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ॥ ਨਾਮੁ ਨ ਬੂਝਹਿ ਭਰਮਿ ਭੁਲਾਨਾ॥
ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ॥੩॥
ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ॥ ਵਾਦੁ ਵਖਾਣਹਿ ਤਤੁ ਨ ਜਾਣਾ॥
ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ॥੪॥

*(ਮਾਰੂ ਮ:੧, ਸੋਲਹੇ, ੧੦੩੨-੧੦)*

(ੳਸ) ਤ੍ਰੈ ਗੁਣ ਸਭਾ ਧਾਤੁ ਹੈ ਪੜਿ ਪੜਿ ਕਰਹਿ ਵੀਚਾਰੁ॥
ਮੁਕਤਿ ਕਦੇ ਨ ਹੋਵਈ ਨਹੁ ਪਾਇਨਿ੍ ਮੋਖ ਦੁਆਰੁ॥
ਬਿਨੁ ਸਤਿਗੁਰ ਬੰਧਨ ਨ ਤੁਟਹੀ ਨਾਮਿ ਨ ਲਗੈ ਪਿਆਰੁ॥੬॥
ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ॥
ਹਰਿ ਨਾਮੁ ਚਿਤਿ ਨ ਆਵਈ ਨਹ ਨਿਜ ਘਰਿ ਹੋਵੈ ਵਾਸੁ॥
ਜਮਕਾਲੁ ਸਿਰਹੁ ਨ ਉਤਰੈ ਅੰਤਰਿ ਕਪਟ ਵਿਣਾਸੁ॥੭॥

*(ਮਲਾਰ ਮ:੩, ੧੨੭੭-੩)*

(ੳਹ) ਪੜਿਆ ਲੇਖੇਦਾਰੁ ਲੇਖਾ ਮੰਗੀਐ॥ ਵਿਣੁ ਨਾਵੈ ਕੂੜਿਆਰੁ ਅਉਖਾ ਤੰਗੀਐ॥
ਅਉਘਟ ਰੁਧੇ ਰਾਹ ਗਲੀਆਂ ਰੋਕੀਆਂ॥ ਸਚਾ ਵੇਪਰਵਾਹੁ ਸਬਦਿ ਸੰਤੋਖੀਆਂ॥
ਗਹਿਰ ਗਭੀਰ ਅਥਾਹੁ ਹਾਥ ਨ ਲਭਈ॥ ਮੁਹੇ ਮੁਹਿ ਚੋਟਾ ਖਾਹੁ ਵਿਣੁ ਗੁਰ ਕੋਇ ਨ ਛੁਟਸੀ॥
ਪਤਿ ਸੇਤੀ ਘਰਿ ਜਾਹੁ ਨਾਮੁ ਵਖਾਣੀਐ॥ ਹੁਕਮੀ ਸਾਹ ਗਿਰਾਹ ਦੇਂਦਾ ਜਾਣੀਐ॥੨੩॥

*(ਮਲਾਰ ਵਾਰ ਮ:੧, ੧੨੮੮-੧੬)*

(ੳਕ) ਲੇਖ ਅਸੰਖ ਲਿਖਿ ਲਿਖਿ ਮਾਨੁ॥ ਮਨਿ ਮਾਨਿਐ ਸਚੁ ਸੁਰਤਿ ਵਖਾਨੁ॥
ਕਥਨੀ ਬਦਨੀ ਪੜਿ ਪੜਿ ਭਾਰੁ॥ ਲੇਖ ਅਸੰਖ ਅਲੇਖੁ ਅਪਾਰੁ॥੧॥

*(ਆਸਾ ਮ:੧, ੪੧੨-੧੩)*

(ੳਖ) ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ॥
ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ॥੬॥

*(ਆਸਾ ਮ:੩, ੪੨੩-੫)*

(ੳਗ) ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥
ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ॥੧॥

*(ਪ੍ਰਭਾਤੀ ਮ:੧, ੧੩੨੯-੫)*

(ੳਘ) ਪੜਿ ਪੰਡਿਤੁ ਅਵਰਾ ਸਮਝਾਏ॥ ਘਰ ਜਲਤੇ ਕੀ ਖਬਰਿ ਨ ਪਾਏ॥
ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ॥੫॥

*(ਮਾਰੂ ਮ:੩, ਸੋਲਹੇ, ੧੦੪੬-੫)*

(ੳਙ) ਪੜੀਐ ਨਾਮੁ ਸਾਲਾਹ ਹੋਰਿ ਬੁਧੀ ਮਿਥਿਆ॥ ਬਿਨੁ ਸਚੇ ਵਾਪਾਰ ਜਨਮੁ ਬਿਰਥਿਆ॥

*(ਮਲਾਰ ਵਾਰ ਮ:੧, ੧੨੮੯-੮)*

(ੳਚ) ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ॥

ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ॥੨॥

*(ਪ੍ਰਭਾਤੀ ਮ:੧, ੧੩੩੨-੬)*

(ੳਛ) ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥
ਉਗਵੈ ਸੂਰੁ ਨ ਜਾਪੈ ਚੰਦੁ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥
ਬੇਦ ਪਾਠ ਸੰਸਾਰ ਕੀ ਕਾਰ॥ ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ॥
ਬਿਨੁ ਬੂਝੇ ਸਭ ਹੋਇ ਖੁਆਰ॥ ਨਾਨਕ ਗੁਰਮੁਖਿ ਉਤਰਸਿ ਪਾਰਿ॥੧॥

*(ਸੂਹੀ ਵਾਰ ਮ:੧, ੭੯੧-੭)*

(ੳਜ) ਪੜਿ ਪੜਿ ਪੰਡਿਤ ਵਾਦੁ ਵਖਾਣਦੇ ਮਾਇਆ ਮੋਹ ਸੁਆਇ॥
ਦੂਜੈ ਭਾਇ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ॥
ਜਿਨ੍ਹਿ ਕੀਤੇ ਤਿਸੈ ਨ ਸੇਵਨ੍ਹੀ ਦੇਦਾ ਰਿਜਕੁ ਸਮਾਇ॥
ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵਹਿ ਜਾਇ॥
ਜਿਨ ਕਉ ਪੂਰਬਿ ਲਿਖਿਆ ਸਤਿਗੁਰੁ ਮਿਲਿਆ ਤਿਨ ਆਇ॥
ਅਨਦਿਨੁ ਨਾਮੁ ਧਿਆਇਦੇ ਨਾਨਕ ਸਚਿ ਸਮਾਇ॥੧॥

*(ਸਾਰੰਗ ਵਾਰ ਮ:੩, ੧੨੪੯-੭)*

(ੳਝ) ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ॥
ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ॥
ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ॥੬॥

*(ਸਿਰੀ ਮ:੩, ੬੮-੧੩)*

(ੳਞ) ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥ ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥
ਪੜਿਐ ਨਾਹੀ ਭੇਦੁ ਬੁਝਿਐ ਪਾਵਣਾ॥ ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ॥

*(ਮਾਝ ਵਾਰ ਮ:੧, ੧੪੮-੭)*

(ੳਟ) ਪੜਿਆ ਬੂਝੈ ਸੋ ਪਰਵਾਣੁ॥ ਜਿਸੁ ਸਿਰਿ ਦਰਗਹ ਕਾ ਨੀਸਾਣੁ॥੪॥

*(ਧਨਾਸਰੀ ਮ:੧, ੬੬੨-੧੫)*

(ੳਠ) ਕਕੈ ਕਾਮਿ ਕ੍ਰੋਧਿ ਭਰਮਿਓਹੁ ਮੂੜੇ ਮਮਤਾ ਲਾਗੇ ਤੁਧੁ ਹਰਿ ਵਿਸਰਿਆ॥
ਪੜਹਿ ਗੁਣਹਿ ਤੂੰ ਬਹੁਤੁ ਪੁਕਾਰਹਿ ਵਿਣੁ ਬੂਝੇ ਤੂੰ ਡੂਬਿ ਮੁਆ॥੮॥

*(ਆਸਾ ਮ:੩, ਪਟੀ, ੪੩੫-੪)*

(ੳਡ) ਕਾਜੀ ਤੈ ਕਵਨ ਕਤੇਬ ਬਖਾਨੀ॥
ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ॥੧॥ਰਹਾਉ॥

*(ਆਸਾ ਕਬੀਰ, ੪੭੭-੧੫)*

(ੳਢ) ਪੜਿ ਪੁਸਤਕਿ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥
ਮੁਖਿ ਝੂਠ ਬਿਭੂਖਣ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥
ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥

ਜੇ ਜਾਣਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥
ਕਹੁ ਨਾਨਕ ਨਿਹਚਉ ਧਿਆਵੈ॥ ਵਿਣੁ ਸਤਿਗੁਰ ਵਾਟ ਨ ਪਾਵੈ॥੨॥

*(ਆਸਾ ਵਾਰ ਮ:੧, ੪੭੦-੧੬)*

(ੳਣ) ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ॥ ਓਹੁ ਅਗਮੁ ਅਗੋਚਰੁ ਸਬਦਿ ਸੁਧਿ ਹੋਵੈ॥
ਅਨਦਿਨੁ ਸਚ ਸਬਦਿ ਸਾਲਾਹੀ ਹੋਰੁ ਕੋਇ ਨ ਕੀਮਤਿ ਪਾਵਣਿਆ॥੬॥
ਪੜਿ ਪੜਿ ਥਾਕੇ ਸਾਂਤਿ ਨ ਆਈ॥ ਤ੍ਰਿਸਨਾ ਜਾਲੇ ਸੁਧਿ ਨ ਕਾਈ॥
ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ ਕੂੜੁ ਬੋਲਿ ਬਿਖੁ ਖਾਵਣਿਆ॥੭॥

*(ਮਾਝ ਮ:੩, ੧੨੦-੫)*

(ੳਤ) ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ॥
ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ॥
ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ।
ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ॥੩॥

*(ਸਿਰੀ ਮ:੩, ੨੭-੬)*

(ੳਥ) ਪੜਿ ਪੜਿ ਪੰਡਿਤ ਮੋਨੀ ਥਾਕੇ ਭੇਖੀ ਮੁਕਤਿ ਨ ਪਾਈ॥
ਨਾਨਕ ਬਿਨੁ ਭਗਤੀ ਜਗੁ ਬਉਰਾਨਾ ਸਚੈ ਸਬਦਿ ਮਿਲਾਈ॥੩॥

*(ਆਸਾ ਮ:੩, ਛੰਤ, ੪੪੦-੩)*

(ੳਦ) ਪੜਿ ਪੜਿ ਪੰਡਿਤ ਵਾਦੁ ਵਖਾਣਹਿ ਬਿਨੁ ਬੂਝੇ ਸੁਖੁ ਨ ਹੋਈ॥
ਆਵਣ ਜਾਣਾ ਕਦੇ ਨ ਚੂਕੈ ਮਾਇਆ ਮੋਹ ਪਿਆਰਾ॥
ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ॥੨॥

*(ਵਡਹੰਸੁ ਮ:੩, ੫੭੦-੪)*

(ੳਧ) ਬਹਲੇ ਭੇਖ ਭਵਹਿ ਦਿਨੁ ਰਾਤੀ ਹਉਮੈ ਰੋਗੁ ਨ ਜਾਈ॥
ਪੜਿ ਪੜਿ ਲੂਝਹਿ ਬਾਦੁ ਵਖਾਣਹਿ ਮਿਲਿ ਮਾਇਆ ਸੁਰਤਿ ਗਵਾਈ॥੩॥
ਸਤਿਗੁਰੁ ਸੇਵਹਿ ਪਰਮ ਗਤਿ ਪਾਵਹਿ ਨਾਮਿ ਮਿਲੈ ਵਡਿਆਈ ॥
ਨਾਨਕ ਨਾਮੁ ਜਿਨਾ ਮਨਿ ਵਸਿਆ ਦਰਿ ਸਾਚੈ ਪਤਿ ਪਾਈ॥੪॥

*(ਭੈਰਉ ਮ:੩, ੧੧੩੧-੭)*

(ੳਨ) ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ॥ ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ॥
ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ॥੨॥

*(ਗਉੜੀ ਮ:੩, ੨੩੦-੧੯)*

(ੳਪ) ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ॥
ਅੰਤਰਿ ਤਾਮਸੁ ਆਪੁ ਨ ਪਛਾਣੈ॥
ਤਾ ਪ੍ਰਭੁ ਪਾਏ ਗੁਰ ਸਬਦੁ ਵਖਾਣੈ॥੧॥

*(ਗਉੜੀ ਮ:੩, ੨੩੧-੮)*

## ਪਾਇ ਕੁਹਾੜਾ ਮਾਰਿਆ (੧੬੪੭)

ਆਪਣੇ ਪੈਰ ਉਤੇ ਆਪ ਹੀ ਕੁਹਾੜਾ ਮਾਰਨਾ, ਆਪਣਾ ਨੁਕਸਾਨ ਆਪ ਹੀ ਕਰਨਾ, ਆਪਣੀ ਹਾਨੀ ਆਪ ਕਰਨਾ, ਆਪਣੀ ਜੜ੍ਹ ਆਪ ਵਢਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਉਪਾੜਨਾ", "ਆਤਮ ਘਾਤੀ"।

(ੳ) ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ॥
ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ॥੧੩॥

*(ਸਲੋਕ ਕਬੀਰ, ੧੩੬੫-੩)*

(ਅ) ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ॥
ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ॥੬॥

*(ਨਟ ਮ:੪, ੯੮੨-੧੨)*

(ੲ) ਜਨ ਕੀ ਉਸਤਤਿ ਹੈ ਰਾਮ ਨਾਮਾ ਦਹ ਦਿਸਿ ਸੋਭਾ ਪਾਈ॥
ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ ਅਪਣੈ ਘਰਿ ਲੂਕੀ ਲਾਈ॥੬॥

*(ਬਸੰਤੁ ਹਿੰਡੋਲੁ ਮ:੪, ੧੧੯੧-੧੬)*

(ਸ) ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ॥
ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ॥

*(ਕਲਿਆਨ ਮ:੪, ੧੩੨੪-੬)*

(ਹ) ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ॥
ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ॥

*(ਸਲੋਕ ਮ:੩, ੧੪੧੫-੯)*

## ਪਾਸਾ ਢਾਲਣਾ (੧੬੪੮)

ਚਉਪੜ ਖੇਲ ਵਾਂਗੂ ਜੀਵਨ ਦੀ ਬਾਜ਼ੀ ਦਾ ਪਾਸਾ ਖੇਲਣਾ, ਦਾਅ ਖੇਲਣਾ, ਗੋਟੀ ਦਾ ਚੰਗਾ ਪਾਸਾ ਦਾਅ ਦੇ ਅਨਕੂਲ ਸੁਟਣਾ, ਜਿਸ ਦੁਆਰਾ ਖੇਡ ਜਿਤੀ ਜਾ ਸਕੇ। ਹੋਰ ਜਾਣਕਾਰੀ ਵਾਸਤੇ ਦੇਖੋ, "ਚਉਪੜ"।

(ੳ) ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ ਜਿਣਿ ਪਾਸਾ ਢਾਲਿਆ॥

*(ਸਿਰੀ ਮ:੪, ਛੰਤ, ੭੮-੧੭)*

(ਅ) ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ॥
ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ॥੨੬॥

*(ਆਸਾ ਮ:੧, ਪਟੀ, ੪੩੩-੧੯)*

(ੲ) ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥ ਕਿਛੁ ਲਾਹੇ ਉਪਰਿ ਘਾਲੀਐ॥੨੧॥

*(ਆਸਾ ਵਾਰ ਮ:੧, ੪੭੪-੮)*

(ਸ) ਜੀਵਨੈ ਕੀ ਆਸ ਕਰਹਿ ਜਮੁ ਨਿਹਾਰੈ ਸਾਸਾ॥
ਬਾਜੀਗਰੀ ਸੰਸਾਰੁ ਕਬੀਰਾ ਚੇਤਿ ਢਾਲਿ ਪਾਸਾ॥੩॥

*(ਆਸਾ ਕਬੀਰ, ੪੮੨-੧)*

(ਹ) ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ॥
ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ॥੩॥

*(ਸੂਹੀ ਕਬੀਰ, ੭੯੩-੪)*

(ਕ) ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨ ਕਾ ਕਛੂ ਨ ਨਾਸਾ॥
ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ ਢਾਲਿ ਜੁ ਜਾਨਹਿ ਪਾਸਾ॥੪॥

*(ਸੂਹੀ ਕਬੀਰ, ੭੯੩-੫)*

(ਖ) ਆਪੇ ਪੁਰਖੁ ਆਪੇ ਹੀ ਨਾਰੀ॥ ਆਪੇ ਪਾਸਾ ਆਪੇ ਸਾਰੀ॥
ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ॥੫॥

*(ਮਾਰੂ ਮ:੧, ਸੋਲਹੇ, ੧੦੨੦-੧੫)*

(ਗ) ਇਨ੍ ਬਿਧਿ ਪਾਸਾ ਢਾਲਹੁ ਬੀਰ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ ਅੰਤ ਕਾਲਿ ਨਹ ਲਾਗੈ ਪੀਰ॥੧॥ਰਹਾਉ॥

*(ਬਸੰਤੁ ਮ:੫, ੧੧੮੫-੧੧)*

## ਪਾਹਰੂਆ (੧੬੪੯)

ਪਹਿਰੇਦਾਰ, ਪਾਹਰੂ, ਜੋ ਖਬਰਦਾਰ ਕਰਨ ਵਾਸਤੇ ਇਤਲਾਹ ਦਿੰਦਾ ਹੈ।

(ੳ) ਭੋਜਨੁ ਭਾਉ ਭਰਮੁ ਭਉ ਭਾਗੈ॥ ਪਾਹਰੂਅਰਾ ਛਬਿ ਚੋਰੁ ਨ ਲਾਗੈ॥

*(ਆਸਾ ਮ:੧, ੩੫੫-੬)*

## ਪਾਖੰਡ (੧੬੫੦)

ਦੰਭ ਰਚਨਾ, ਅਡੰਬਰ ਕਰਨਾ, ਦਿਖਾਵੇ ਮਾਤ੍ਰ ਕਰਮ ਧਰਮ ਕਰਨਾ, ਢੌਂਗ ਰਚਨਾ, ਫਰੇਬ ਕਰਨਾ, ਬਹਾਨਾ ਬਣਾਉਣਾ, ਠੱਗੀ ਮਾਰਨੀ, ਨਕਲ ਨੂੰ ਅਸਲ ਕਰਕੇ ਜ਼ਾਹਰ ਕਰਨਾ, ਭੋਲੀ ਭਾਲੀ ਜਨਤਾ ਨੂੰ ਵਿਖਾਵੇ ਵਿਖਾ ਕੇ ਧੋਖਾ ਦੇਣਾ, ਅਧਰਮੀ ਪੁਰਸ਼ਾਂ ਦਾ ਧਾਰਮਕ ਦਿਖਾਵੇ ਵਿਖਾ ਕੇ, ਸ਼ਰਧਾਵਾਨ ਵਿਅਕਤੀਆਂ ਨੂੰ ਮੱਕਾਰੀ ਦੁਆਰਾ ਲੁਟਣਾ।

(ੳ) ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ॥
ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ॥
ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ॥੧॥

*(ਸਿਰੀ ਮ:੧, ੫੩-੧੯)*

(ਅ) ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡੁ ਲੋਭੁ ਤਜਾਇ॥
ਪਾਖੰਡਿ ਲੋਭੀ ਮਾਰੀਐ ਜਮ ਡੰਡੁ ਦੇਇ ਸਜਾਇ॥੬॥
ਮਨ ਕਰਹਲਾ ਮੇਰੇ ਪ੍ਰਾਨ ਤੂੰ ਮੈਲੁ ਪਾਖੰਡੁ ਭਰਮੁ ਗਵਾਇ॥
ਹਰਿ ਅੰਮ੍ਰਿਤ ਸਰੁ ਗੁਰਿ ਪੂਰਿਆ ਮਿਲਿ ਸੰਗਤੀ ਮਲੁ ਲਹਿ ਜਾਇ॥੭॥

*(ਗਉੜੀ ਪੂਰਬੀ ਮ:੪, ਕਰਹਲੇ, ੨੩੪-੧੦)*

(ੲ) ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ॥
ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ॥
ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ॥੨॥

*(ਸਿਰੀ ਮ:੩, ੨੮-੧੬)*

(ਸ) ਪਾਖੰਡਿ ਜਮਕਾਲੁ ਨ ਛੋਡਈ ਲੈ ਜਾਸੀ ਪਤਿ ਗਵਾਇ॥
ਨਾਨਕ ਨਾਮਿ ਰਤੇ ਸੇ ਉਬਰੇ ਸਚੇ ਸਿਉ ਲਿਵ ਲਾਇ॥੨॥

*(ਵਡਹੰਸ ਵਾਰ ਮ:੩, ੫੮੭-੭)*

(ਹ) ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ॥
ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ॥੨॥

*(ਸੋਰਠਿ ਮ:੧, ੬੩੫-੧੧)*

(ਕ) ਭੇਖ ਦਿਖਾਵੈ ਸਚੁ ਨ ਕਮਾਵੈ॥ ਕਹਤੋ ਮਹਲੀ ਨਿਕਟਿ ਨ ਆਵੈ॥੨॥
ਅਤੀਤੁ ਸਦਾਏ ਮਾਇਆ ਕਾ ਮਾਤਾ॥ ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ॥੩॥
ਕਹੁ ਨਾਨਕ ਪ੍ਰਭ ਬਿਨਉ ਸੁਨੀਜੈ॥ ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ॥੪॥

*(ਸੂਹੀ ਮ:੫, ੭੩੮-੧੨)*

(ਖ) ਲਿਖਿ ਲਿਖਿ ਪੜਿਆ॥ ਤੇਤਾ ਕੜਿਆ॥ ਬਹੁ ਤੀਰਥ ਭਵਿਆ॥ ਤੇਤੋ ਲਵਿਆ॥
ਬਹੁ ਭੇਖ ਕੀਆ ਦੇਹੀ ਦੁਖੁ ਦੀਆ॥ ਸਹੁ ਵੇ ਜੀਆ ਅਪਣਾ ਕੀਆ॥
ਅੰਨੁ ਨ ਖਾਇਆ ਸਾਦੁ ਗਵਾਇਆ॥ ਬਹੁ ਦੁਖੁ ਪਾਇਆ ਦੂਜਾ ਭਾਇਆ॥
ਬਸਤ੍ਰ ਨ ਪਹਿਰੈ॥ ਅਹਿਨਿਸਿ ਕਹਰੈ॥ ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ॥
ਪਗ ਉਪੇਤਾਣਾ॥ ਅਪਣਾ ਕੀਆ ਕਮਾਣਾ॥ ਅਲੁ ਮਲੁ ਖਾਈ ਸਿਰਿ ਛਾਈ ਪਾਈ॥
ਮੂਰਖਿ ਅੰਧੈ ਪਤਿ ਗਵਾਈ॥ ਵਿਣੁ ਨਾਵੈ ਕਿਛੁ ਥਾਇ ਨ ਪਾਈ॥
ਰਹੈ ਬੇਬਾਣੀ ਮੜੀ ਮਸਾਣੀ॥ ਅੰਧੁ ਨ ਜਾਣੈ ਫਿਰਿ ਪਛੁਤਾਣੀ॥
ਸਤਿਗੁਰੁ ਭੇਟੇ ਸੋ ਸੁਖੁ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥
ਨਾਨਕ ਨਦਰਿ ਕਰੇ ਸੋ ਪਾਏ॥ ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ॥੨॥

*(ਆਸਾ ਵਾਰ ਮ:੧, ੪੬੭-੧੫)*

(ਗ) ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ॥ ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ॥੧॥
ਕਾਹੇ ਕਉ ਕੀਜੈ ਧਿਆਨੁ ਜਪੰਨਾ॥ ਜਬ ਤੇ ਸੁਧੁ ਨਾਹੀ ਮਨੁ ਅਪਨਾ॥੧॥ਰਹਾਉ॥
ਸਿੰਘਚ ਭੋਜਨੁ ਜੋ ਨਰੁ ਜਾਨੈ॥ ਐਸੇ ਹੀ ਠਗਦੇਉ ਬਖਾਨੈ॥੨॥
ਨਾਮੇ ਕੇ ਸੁਆਮੀ ਲਾਹਿ ਲੇ ਝਗਰਾ॥ ਰਾਮ ਰਸਾਇਨ ਪੀਓ ਰੇ ਦਗਰਾ॥੩॥

*(ਆਸਾ ਨਾਮਦੇਉ, ੪੮੫-੧੬)*

(ਘ) ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ॥
ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ॥
ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ॥
ਇਕ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ॥
ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ॥
ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ॥
ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ॥
ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ॥੧੫॥

*(ਮਲਾਰ ਵਾਰ ਮ:੧, ੧੨੮੪-੧੮)*

(ਙ) ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰੁ ਭਰਨ ਕੈ ਤਾਈ॥

ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ ਬਿਨੁ ਗੁਰ ਗਰਬੁ ਨ ਜਾਈ॥੨॥

*(ਗੂਜਰੀ ਮ:੧, ੫੦੪-੧੦)*

(ਚ) ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ॥ ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ॥੩॥

*(ਸੂਹੀ ਮ:੧, ੭੨੯-੪)*

(ਛ) ਬਾਹਰਿ ਭੇਖ ਬਹੁਤੁ ਚਤੁਰਾਈ ਮਨੂਆ ਦਹ ਦਿਸਿ ਧਾਵੈ॥
ਹਉਮੈ ਬਿਆਪਿਆ ਸਬਦੁ ਨ ਚੀਨ੍ਹੈ ਫਿਰਿ ਫਿਰਿ ਜੂਨੀ ਆਵੈ॥੩॥

*(ਸੂਹੀ ਮ:੪, ੭੩੨-੯)*

(ਜ) ਧੋਤੀ ਊਜਲ ਤਿਲਕੁ ਗਲਿ ਮਾਲਾ॥ ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ॥
ਨਾਮੁ ਵਿਸਾਰਿ ਮਾਇਆ ਮਦੁ ਪੀਆ॥ ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ॥੪॥

*(ਬਿਲਾਵਲੁ ਮ:੧, ੮੩੨-੬)*

(ਝ) ਕਰਿ ਕਰਿ ਕਿਰਿਆਚਾਰ ਵਧਾਏ ਮਨਿ ਪਾਖੰਡ ਕਰਮੁ ਕਪਟ ਲੋਭਈਆ॥
ਬੇਸੁਆ ਕੈ ਘਰਿ ਬੇਟਾ ਜਨਮਿਆ ਪਿਤਾ ਤਾਹਿ ਕਿਆ ਨਾਮੁ ਸਦਈਆ॥੬॥

*(ਬਿਲਾਵਲੁ ਮ:੪, ੮੩੨-੩)*

(ਞ) ਬਹੁਤੇ ਭੇਖ ਕਰਹਿ ਭੇਖਧਾਰੀ॥ ਭਵਿ ਭਵਿ ਭਰਮਹਿ ਕਾਚੀ ਸਾਰੀ॥
ਐਥੈ ਸੁਖੁ ਨ ਆਗੈ ਹੋਇ॥ ਮਨਮੁਖ ਮੁਏ ਅਪਣਾ ਜਨਮੁ ਖੋਇ॥
ਸਤਿਗੁਰੁ ਸੇਵੇ ਭਰਮੁ ਚੁਕਾਏ॥ ਘਰ ਹੀ ਅੰਦਰਿ ਸਚੁ ਮਹਲੁ ਪਾਏ॥੯॥

*(ਬਿਲਾਵਲੁ ਮ:੩, ੮੪੨-੧੯)*

(ਟ) ਅਪਣਾ ਆਪੁ ਨ ਪਛਾਣਹਿ ਸੰਤਹੁ ਕੂੜਿ ਕਰਹਿ ਵਡਿਆਈ॥੧੩॥
ਪਾਖੰਡਿ ਕੀਨੈ ਜਮੁ ਨਹੀ ਛੋਡੈ ਲੈ ਜਾਸੀ ਪਤਿ ਗਵਾਈ॥੧੪॥
ਜਿਨ ਅੰਤਰਿ ਸਬਦੁ ਆਪੁ ਪਛਾਣਹਿ ਗਤਿ ਮਿਤਿ ਤਿਨ ਹੀ ਪਾਈ॥੧੫॥

*(ਰਾਮਕਲੀ ਮ:੩, ੯੧੦-੧੨)*

(ਠ) ਸੋ ਪਾਖੰਡੀ ਜਿ ਕਾਇਆ ਪਖਾਲੇ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ॥
ਸੁਪਨੈ ਬਿੰਦੁ ਨ ਦੇਈ ਝਰਣਾ॥ ਤਿਸੁ ਪਾਖੰਡੀ ਜਰਾ ਨ ਮਰਣਾ॥

*(ਰਾਮਕਲੀ ਵਾਰ ਮ:੧, ੯੫੨-੧੯)*

(ਡ) ਪਾਖੰਡ ਪਾਖੰਡ ਕਰਿ ਕਰਿ ਭਰਮੇ ਲੋਭੁ ਪਾਖੰਡੁ ਜਗਿ ਬੁਰਿਆਰੇ॥
ਹਲਤਿ ਪਲਤਿ ਦੁਖਦਾਈ ਹੋਵਹਿ ਜਮਕਾਲੁ ਖੜਾ ਸਿਰਿ ਮਾਰੇ॥੪॥

*(ਨਟ ਮ:੪, ੯੮੧-੬)*

(ਢ) ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ॥ ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ॥
ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ॥੮॥

*(ਮਾਰੂ ਮ:੧, ੧੦੧੨-੧੩)*

(ਣ) ਇਕਿ ਭਸਮ ਲਗਾਇ ਫਿਰਹਿ ਭੇਖਧਾਰੀ॥ ਬਿਨੁ ਸਬਦੈ ਹਉਮੈ ਕਿਨਿ ਮਾਰੀ॥
ਅਨਦਿਨੁ ਜਲਤ ਰਹਹਿ ਦਿਨੁ ਰਾਤੀ ਭਰਮਿ ਭੇਖਿ ਭਰਮਾਈ ਹੇ॥੬॥

*(ਮਾਰੂ ਮ:੩, ਸੋਲਹੇ ੧੦੪੬-੬)*

(ਤ) ਬਹੁਤੇ ਭੇਖ ਕਰੇ ਭੇਖਧਾਰੀ॥ ਬਿਨੁ ਸਬਦੈ ਹਉਮੈ ਕਿਨੈ ਨ ਮਾਰੀ॥
ਜੀਵਤੁ ਮਰੈ ਤਾ ਮੁਕਤਿ ਪਾਏ ਸਚੈ ਨਾਇ ਸਮਾਇਆ॥੧੪॥

*(ਮਾਰੂ ਮ:੩, ਸੋਲਹੇ, ੧੦੬੭-੧੮)*

(ਥ) ਮਾਥੇ ਤਿਲਕੁ ਹਥਿ ਮਾਲਾ ਬਾਨਾਂ॥ ਲੋਗਨ ਰਾਮੁ ਖਿਲਉਨਾ ਜਾਨਾਂ॥੧॥

*(ਭੈਰਉ ਕਬੀਰ, ੧੧੫੮-੧੫)*

(ਦ) ਵਾਚਹਿ ਪੁਸਤਕ ਵੇਦ ਪੁਰਾਨਾਂ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾਂ॥
ਅਜਗਰ ਕਪਟੁ ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ॥੧੧॥
ਕਰਹਿ ਬਿਭੂਤਿ ਲਗਾਵਹਿ ਭਸਮੈ॥ ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ॥
ਪਾਖੰਡ ਕੀਨੇ ਜੋਗੁ ਨ ਪਾਈਐ ਬਿਨੁ ਸਤਿਗੁਰ ਅਲਖੁ ਨ ਪਾਇਆ॥੧੨॥

*(ਮਾਰੂ ਮ:੧, ਸੋਲਹੇ, ੧੦੪੩-੯)*

(ਧ) ਦੂਜੈ ਭਾਇ ਲਗੇ ਪਛੁਤਾਣੇ॥ ਜਮ ਦਰਿ ਬਾਧੇ ਆਵਣ ਜਾਣੇ॥
ਕਿਆ ਲੈ ਆਵਹਿ ਕਿਆ ਲੇ ਜਾਹਿ॥ ਸਿਰਿ ਜਮਕਾਲੁ ਸਿ ਚੋਟਾ ਖਾਹਿ॥
ਬਿਨੁ ਗੁਰ ਸਬਦ ਨ ਛੂਟਸਿ ਕੋਇ॥ ਪਾਖੰਡਿ ਕੀਨੈ ਮੁਕਤਿ ਨ ਹੋਇ॥੨॥

*(ਬਿਲਾਵਲੁ ਮ:੧, ਥਿਤੀ, ੮੩੯-੨)*

(ਨ) ਸਿਮ੍ਰਿਤਿ ਸਾਸਤ੍ਰ ਕਰਹਿ ਵਖਿਆਣ॥ ਨਾਦੀ ਬੇਦੀ ਪੜ੍ਹਹਿ ਪੁਰਾਣ॥
ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ॥ ਤਿਨ ਕੈ ਰਮਈਆ ਨੇੜਿ ਨਾਹਿ॥੨॥
ਜੇ ਕੋ ਐਸਾ ਸੰਜਮੀ ਹੋਇ॥ ਕ੍ਰਿਆ ਵਿਸੇਖ ਪੂਜਾ ਕਰੇਇ॥
ਅੰਤਰਿ ਲੋਭੁ ਮਨੁ ਬਿਖਿਆ ਮਾਹਿ॥ ਓਇ ਨਿਰੰਜਨੁ ਕੈਸੇ ਪਾਹਿ॥੩॥

*(ਬਸੰਤੁ ਮ:੩, ੧੧੬੯-੨)*

(ਪ) ਤੀਰਥ ਵਰਤ ਨੇਮ ਕਰਹਿ ਉਦਿਆਨਾ॥ ਜਤੁ ਸਤੁ ਸੰਜਮੁ ਕਥਹਿ ਗਿਆਨਾ॥
ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ॥੧੩॥
ਨਿਉਲੀ ਕਰਮ ਭੁਇਅੰਗਮ ਭਾਠੀ॥ ਰੇਚਕ ਕੁੰਭਕ ਪੂਰਕ ਮਨ ਹਾਠੀ॥
ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ ਗੁਰ ਸਬਦ ਮਹਾ ਰਸੁ ਪਾਇਆ॥੧੪॥

*(ਮਾਰੂ ਮ:੧, ਸੋਲਹੇ, ੧੦੪੩-੧੧)*

(ਫ) ਅੰਤਰਿ ਕਪਟੁ ਭਗਉਤੀ ਕਹਾਏ॥ ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ॥
ਪਰ ਨਿੰਦਾ ਕਰੇ ਅੰਤਰਿ ਮਲੁ ਲਾਏ॥ ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ॥
ਸਤਸੰਗਤਿ ਸਿਉ ਬਾਦੁ ਰਚਾਏ॥ ਅਨਦਿਨੁ ਦੁਖੀਆ ਦੂਜੈ ਭਾਇ ਰਚਾਏ॥
ਹਰਿ ਨਾਮੁ ਨ ਚੇਤੈ ਬਹੁ ਕਰਮ ਕਮਾਏ॥ ਪੂਰਬ ਲਿਖਿਆ ਸੁ ਮੇਟਣਾ ਨ ਜਾਏ॥
ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ॥੩॥

*(ਸਿਰੀ ਵਾਰ ਮ:੩, ੮੮-੧੫)*

(ਬ) ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ॥
ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ॥

ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ॥੧॥

(ਸਿਰੀ ਮ:੧, ੫੩-੧੯)

(ਭ) ਪਾਖੰਡ ਭਰਮ ਉਪਾਵ ਕਰਿ ਥਾਕੇ ਰਿਦ ਅੰਤਰਿ ਮਾਇਆ ਮਾਇਆ॥
ਸਾਧੂ ਪੁਰਖੁ ਪੁਰਖਪਤਿ ਪਾਇਆ ਅਗਿਆਨ ਅੰਧੇਰੁ ਗਵਾਇਆ॥੩॥

(ਬਸੰਤੁ ਮ:੪, ਹਿੰਡੋਲ, ੧੧੭੮-੭)

(ਮ) ਪਾਖੰਡਿ ਰਾਚਿ ਤਤੁ ਨਹੀ ਬੀਨੈ॥

(ਬਿਲਾਵਲੁ ਮ:੧, ਥਿਤੀ, ੮੪੦-੫)

(ਯ) ਹਰਿ ਪਾਖੰਡੁ ਨ ਕੀਜਈ ਬੈਰਾਗੀਅੜੇ॥ ਪਾਖੰਡਿ ਰਤਾ ਸਭੁ ਲੋਕੁ ਵਣਾਹੰਬੈ॥੩॥

(ਮਾਰੂ ਕਬੀਰ, ੧੧੦੪-੧੫)

(ਰ) ਤ੍ਰੇਤੈ ਇਕ ਕਲ ਕੀਨੀ ਦੂਰਿ॥ ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ॥
ਗੁਰਮੁਖਿ ਬੂਝੈ ਸੋਝੀ ਹੋਈ॥ ਅੰਤਰਿ ਨਾਮੁ ਵਸੈ ਸੁਖੁ ਹੋਈ॥੨॥

(ਰਾਮਕਲੀ ਮ:੩, ੮੮੦-੩)

## ਪਾਜ ਉਘੜਨਾ (੧੬੫੧)

ਪੜਦਾ ਫਾਸ਼ ਹੋ ਜਾਣਾ, ਰਾਜ਼ ਖੁਲ੍ਹ ਜਾਣਾ, ਭੇਦ ਪ੍ਰਗਟ ਹੋ ਜਾਣਾ, ਅਸਲੀਅਤ ਦਾ ਪਤਾ ਲਗ ਜਾਣਾ, ਪੋਲ ਖੁਲ੍ਹ ਜਾਣਾ, ਛੁਪੀ ਹੋਈ ਚੀਜ਼ ਦਾ ਪਤਾ ਲਗ ਜਾਣਾ।

(ੳ) ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ॥
ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ॥੧॥
ਗੋਵਿੰਦ ਭਜਨ ਕੀ ਮਤਿ ਹੈ ਹੋਰਾ॥
ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ॥੧॥ਰਹਾਉ॥
ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ॥
ਬੇਦ ਸਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ॥੨॥
ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ॥
ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ॥੩॥
ਕੂੜਿ ਕਪਟਿ ਬੰਚਿ ਨਿੰਮੁਨੀਆਦਾ ਬਿਨਸਿ ਗਇਆ ਤਤਕਾਲੇ॥
ਸਤਿ ਸਤਿ ਸਤਿ ਨਾਨਕਿ ਕਹਿਆ ਅਪਨੈ ਹਿਰਦੈ ਦੇਖੁ ਸਮਾਲੇ॥੪॥

(ਆਸਾ ਮ:੫, ੩੮੧-੩)

(ਅ) ਅਨਿਕ ਪੜਦੇ ਮਹਿ ਕਮਾਵੈ ਵਿਕਾਰ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ॥੩॥

(ਗਉੜੀ ਮ:੫, ੧੯੪-੩)

(ੲ) ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ॥
ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ॥
ਕੂੜੀ ਆਵੈ ਕੂੜੀ ਜਾਵੈ ਮਾਇਆ ਕੀ ਨਿਤ ਜੋਹਾ॥
ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ॥
ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਾਗਾ ਤਿਸੁ ਮੋਹਾ॥

ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ॥
ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾਂ ਉਘੜਿ ਆਇਆ ਲੋਹਾ॥
ਬਹੁਤੇਰੀ ਥਾਈ ਰਲਾਇ ਰਲਾਇ ਦਿਤਾ ਉਘੜਿਆ ਪੜਦਾ ਅਗੈ ਆਇ ਖਲੋਹਾ॥
ਸਤਿਗੁਰ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ ਕੰਚਨੁ ਹੋਹਾ॥

*(ਰਾਮਕਲੀ ਵਾਰ ਮ:੫, ੯੬੦-੧੪)*

(ਸ) ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ।
ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ।
ਸਚਾ ਸਬਦੁ ਭਤਾਰੁ ਹੈ ਸਦਾ ਸਦਾ ਰਾਵੇਇ॥
ਜਿਉ ਉਬਲੀ ਮਜੀਠੈ ਰੰਗੁ ਗਹਗਹਾ ਤਿਉ ਸਚੇ ਨੋ ਜੀਉ ਦੇਇ।
ਰੰਗਿ ਚਲੂਲੈ ਅਤਿ ਰਤੀ ਸਚੇ ਸਿਉ ਲਗਾ ਨੇਹੁ॥
ਕੂੜੁ ਠਗੀ ਗੁਝੀ ਨਾ ਰਹੈ ਕੂੜੁ ਮੁਲੰਮਾ ਪਲੇਟਿ ਧਰੇਹੁ।
ਕੂੜੀ ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ॥
ਨਾਨਕ ਸਚਾ ਆਪਿ ਹੈ ਆਪੇ ਨਦਰਿ ਕਰੇਇ॥੧॥

*(ਗਉੜੀ ਵਾਰ ਮ:੩, ੩੧੧-੧੨)*

(ਹ) ਨਾਮੁ ਤਿਆਗਿ ਕਰੇ ਅਨ ਕਾਜ॥ ਬਿਨਸਿ ਜਾਇ ਝੂਠੇ ਸਭਿ ਪਾਜ॥੪॥

*(ਗਉੜੀ ਮ:੫, ੨੪੦-੬)*

(ਕ) ਪਤਿ ਅਪਤਿ ਤਾ ਕੀ ਨਹੀ ਲਾਜ॥ ਤਬ ਜਾਨਹੁਗੇ ਜਬ ਉਘਰੈਗੋ ਪਾਜ॥੩॥
ਕਹੁ ਕਬੀਰ ਪਤਿ ਹਰਿ ਪਰਵਾਨੁ॥ ਸਰਬ ਤਿਆਗਿ ਭਜੁ ਕੇਵਲ ਰਾਮੁ॥੪॥

*(ਗਉੜੀ ਕਬੀਰ, ੩੨੪-੩)*

(ਖ) ਖਾਨੁ ਮਲੂਕੁ ਕਹਾਵਉ ਰਾਜਾ॥ ਅਬੇ ਤਬੇ ਕੂੜੇ ਹੈ ਪਾਜਾ॥
ਬਿਨੁ ਗੁਰ ਸਬਦ ਨ ਸਵਰਸਿ ਕਾਜਾ॥੭॥

*(ਗਉੜੀ ਮ:੧, ੨੨੫-੧੩)*

(ਗ) ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ॥
ਜਿਸੁ ਹੋਵੈ ਪੂਰਬਿ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ॥

*(ਗਉੜੀ ਵਾਰ ਮ:੪, ੩੦੩-੬)*

(ਘ) ਮਾਇਆ ਖੋਟੀ ਰਾਸਿ ਹੈ ਏਕ ਚਸੇ ਮਹਿ ਪਾਜੁ ਲਹਿ ਜਾਇ॥
ਹਥਹੁ ਛੁੜਕੀ ਤਨੁ ਸਿਆਹੁ ਹੋਇ ਬਦਨੁ ਜਾਇ ਕੁਮਲਾਇ॥

*(ਗੂਜਰੀ ਵਾਰ ਮ:੩, ੫੧੦-੫)*

(ਙ) ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ॥
ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ॥
ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ॥੩॥

*(ਸੋਰਠਿ ਮ:੩, ੬੩੨-੧੭)*

(ਚ) ਜਗੁ ਕਉਆ ਮੁਖਿ ਚੁੰਚ ਗਿਆਨੁ॥
ਅੰਤਰਿ ਲੋਭੁ ਝੂਠੁ ਅਭਿਮਾਨੁ॥ ਬਿਨੁ ਨਾਵੈ ਪਾਜੁ ਲਹਗੁ ਨਿਦਾਨਿ॥੧॥

*(ਬਿਲਾਵਲੁ ਮ:੩, ੮੩੨-੧੫)*

(ਛ) ਅਵਰ ਸਿਆਣਪ ਸਗਲੀ ਪਾਜੁ॥ ਜੈ ਬਖਸੇ ਤੈ ਪੂਰਾ ਕਾਜੁ॥੧॥ਰਹਾਉ॥

*(ਪਰਭਾਤੀ ਮ:੧, ੧੩੨੭-੫)*

## ਪਾਟ ਪਟੰਬਰ (੧੬੫੨)

ਰੇਸ਼ਮੀ ਕਪੜੇ, ਬਹੁਤ ਹੀ ਕੀਮਤੀ ਕਪੜੇ, ਮਖ਼ਮਲੀ ਕਪੜੇ, ਜਿਨ੍ਹਾਂ ਦੇ ਪਹਿਨਿਆਂ ਬੈਰੂਨੀ ਦਿਖਾਵਾਕਾਰੀ ਹੁੰਦੀ ਹੈ।

(ੳ) ਚੋਆ ਚੰਦਨੁ ਅੰਕਿ ਚੜਾਵਉ॥ ਪਾਟ ਪਟੰਬਰ ਪਹਿਰਿ ਹਢਾਵਉ॥
ਬਿਨੁ ਹਰਿ ਨਾਮ ਕਹਾ ਸੁਖੁ ਪਾਵਉ॥੧॥

*(ਗਉੜੀ ਮ:੧, ੨੨੫-੬)*

(ਅ) ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ॥
ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ॥੩॥

*(ਸੂਹੀ ਮ:੫, ੭੪੫-੯)*

(ੲ) ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ॥ ਤਿਸਹਿ ਤਿਆਗਿ ਕਤ ਅਵਰ ਲੁਭਾਵਹਿ॥

*(ਗਉੜੀ ਸੁਖਮਨੀ ਮ:੫, ੨੬੯-੧੮)*

(ਸ) ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ॥
ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ॥੧੬॥

*(ਤੁਖਾਰੀ, ਮ:੧, ਬਾਰਹਮਾਹਾ, ਛੰਤ, ੧੧੦੯-੧੬)*

(ਹ) ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ॥
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ
ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ॥੪॥

*(ਮਲਾਰ ਮ:੪, ੧੨੬੪-੪)*

(ਕ) ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ॥੨॥

*(ਸਲੋਕ ਮ:੫, ੧੪੨੫-੩)*

## ਪਾਠ ਪੜਨਾ (੧੬੫੩)

ਧਾਰਮਿਕ ਗ੍ਰੰਥਾਂ ਦਾ ਪਾਠ ਪੜਨਾ, ਆਪਣੇ ਕਲਿਆਣ ਵਾਸਤੇ ਆਪਣੇ ਧਰਮ ਗ੍ਰੰਥਾਂ ਵਿਚੋ ਚੋਣਵੇਂ ਭਾਗਾਂ ਦਾ ਪਾਠ ਕਰਨਾ। ਪਾਠ ਕਰਨ ਪ੍ਰਤਿ ਪਾਵਨ ਗੁਰਬਾਣੀ ਵਿਚਾਰ ਨਿਮਨ ਲਿਖਿਤ ਦੇ ਅਨਕੂਲ ਹਨ:

(ੳ) ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥੧॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥

*(ਸੋਰਠਿ ਮ:੫, ੬੪੧-੧੨)*

(ਅ) ਆਚਾਰੀ ਨਹੀ ਜੀਤਿਆ ਜਾਇ॥ ਪਾਠ ਪੜੈ ਨਹੀ ਕੀਮਤਿ ਪਾਇ॥

ਅਸਟ ਦਸੀ ਚਹੁ ਭੇਦੁ ਨ ਪਾਇਆ॥ ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ॥੫॥

*(ਆਸਾ ਮ:੧, ੩੫੫-੮)*

(ੲ) ਹਰਿ ਨਿਰਮਲੁ ਅਤਿ ਊਜਲਾ ਬਿਨੁ ਗੁਰ ਪਾਇਆ ਨ ਜਾਇ॥
ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ॥
ਗੁਰਮਤੀ ਹਰਿ ਸਦਾ ਪਾਇਆ ਰਸਨਾ ਹਰਿ ਰਸੁ ਸਮਾਇ॥੩॥

*(ਸਿਰੀ ਮ:੩, ੬੬-੧੮)*

(ਸ) ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ॥
ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ॥
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ॥
ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ॥੪॥

*(ਮਾਰੂ ਮ:੧, ੧੦੧੩-੩)*

(ਹ) ਹਠੁ ਅਹੰਕਾਰੁ ਕਰੈ ਨਹੀ ਪਾਵੈ॥ ਪਾਠ ਪੜੈ ਲੇ ਲੋਕ ਸੁਣਾਵੈ॥
ਤੀਰਥਿ ਭਰਮਸਿ ਬਿਆਧਿ ਨ ਜਾਵੈ॥ ਨਾਮ ਬਿਨਾ ਕੈਸੇ ਸੁਖੁ ਪਾਵੈ॥੪॥

*(ਰਾਮਕਲੀ ਮ:੧, ੯੦੫-੧੯)*

(ਕ) ਅਸੰਖ ਜਪ ਅਸੰਖ ਭਾਉ॥ ਅਸੰਖ ਪੂਜਾ ਅਸੰਖ ਤਪ ਤਾਉ॥
ਅਸੰਖ ਗਰੰਥ ਮੁਖਿ ਵੇਦ ਪਾਠ॥ ਅਸੰਖ ਜੋਗ ਮਨਿ ਰਹਹਿ ਉਦਾਸ॥
.... .... ....
ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥

*(ਜਪੁ, ੩-੧੮)*

(ਖ) ਜਪ ਤਪ ਸੰਜਮ ਪਾਠ ਪੁਰਾਣੁ॥ ਕਹੁ ਨਾਨਕ ਅਪਰੰਪਰ ਮਾਨੁ॥੮॥

*(ਗਉੜੀ ਮ:੧, ੨੨੩-੧੪)*

(ਗ) ਪੂਜਾ ਪ੍ਰੇਮ ਮਾਇਆ ਪਰਜਾਲਿ॥ ਏਕੋ ਵੇਖਹੁ ਅਵਰੁ ਨ ਭਾਲਿ॥
ਚੀਨੈ ਤਤੁ ਗਗਨ ਦਸ ਦੁਆਰ॥ ਹਰਿ ਮੁਖਿ ਪਾਠ ਪੜੈ ਬੀਚਾਰ॥੩॥

*(ਆਸਾ ਮ:੧, ੩੫੫-੫)*

(ਘ) ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ॥
ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ॥
ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ॥੨॥

*(ਆਸਾ ਵਾਰ ਮ:੧, ੪੬੭-੮)*

(ਙ) ਮੈ ਹਰਿ ਹਰਿ ਨਾਮੁ ਅਧਾਰੁ ਰਮਈਆ॥
ਖਿਨੁ ਪਲੁ ਰਹਿ ਨ ਸਕਉ ਬਿਨੁ ਨਾਵੈ ਗੁਰਮੁਖਿ ਹਰਿ ਹਰਿ ਪਾਠ ਪੜਈਆ॥੧॥ਰਹਾਉ॥

*(ਬਿਲਾਵਲੁ ਮ:੪, ੮੩੩-੮)*

(ਚ) ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ॥
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ॥੧॥

*(ਮਾਰੂ ਮ:੧, ੧੦੧੨-੧੫)*

(ਛ) ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ॥ ਬਹੁ ਬਿਧਿ ਬੇਦ ਪਾਠ ਸਭਿ ਸੋਧਾ॥
ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ॥੨॥

*(ਮਾਰੂ ਮ:੫, ੧੦੧੯-੯)*

(ਜ) ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ॥
ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ॥੨॥

*(ਭੈਰਉ ਮ:੧, ੧੧੨੭-੧੨)*

(ਝ) ਹੋਮ ਜਗ ਅਰੁ ਪਾਠ ਪੁਰਾਣ॥ ਜੋ ਤਿਸੁ ਭਾਵੈ ਸੋ ਪਰਵਾਣ॥੩॥

*(ਮਲਾਰ ਮ:੧, ੧੨੫੭-੪)*

(ਞ) ਬੁਧਿ ਪਾਠਿ ਨ ਪਾਈਐ ਬਹੁ ਚਤੁਰਾਈਐ ਭਾਇ ਮਿਲੈ ਮਨਿ ਭਾਣੇ॥
ਨਾਨਕ ਠਾਕੁਰ ਮੀਤ ਹਮਾਰੇ ਹਮ ਨਾਹੀ ਲੋਕਾਣੇ॥੪॥

*(ਆਸਾ ਮ:੧, ਛੰਤ, ੪੩੯-੧੨)*

## ਪਾਂਡਾ/ਪਾਂਧਾ (੧੬੫੪)

ਹਿੰਦੂ ਇਤਿਹਾਸਕ ਤੀਰਥਾਂ ਦਾ ਪਰੋਹਤ, ਜੋਤਸ਼ੀ, ਨਜ਼ੂਮੀਆ, ਬ੍ਰਾਹਮਣਾਂ ਦੀ ਇਕ ਜਾਤ, ਪੁਜਾਰੀ, ਪੜ੍ਹਾਉਣ ਵਾਲਾ ਅਧਿਆਪਕ ਜੋ ਲੰਡੇ ਟਾਕਰੇ ਆਦਿ ਦੀ ਪੜ੍ਹਾਈ ਕਰਾਉਂਦਾ ਹੈ। ਹਿੰਦੂਆਂ ਦੇ ਵਿਆਹ ਆਦਿ ਦੀ ਕਿਰਤ ਕਰਾਉਣ ਵਾਲਾ ਬ੍ਰਾਹਮਣ। ਹੋਰ ਜਾਣਕਾਰੀ ਵਾਸਤੇ ਦੇਖੋ, "ਪੜ੍ਹਾਈ ਪੜ੍ਹਨਾ"।

(ੳ) ਪਾਂਡੇ ਐਸਾ ਬ੍ਰਹਮ ਬੀਚਾਰੁ॥ ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ॥੧॥ਰਹਾਉ॥

*(ਆਸਾ ਮ:੧, ੩੫੫-੩)*

(ਅ) ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥
ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ॥ ਗੁਰਮਤਿ ਹੋਇ ਤ ਹੁਕਮੁ ਪਛਾਣੈ॥੧॥
ਝੂਠੁ ਨ ਬੋਲਿ ਪਾਡੇ ਸਚੁ ਕਹੀਐ॥ ਹਉਮੈ ਜਾਇ ਸਬਦਿ ਘਰੁ ਲਹੀਐ॥੧॥ਰਹਾਉ॥

*(ਰਾਮਕਲੀ ਮ:੧, ੯੦੪-੧੦)*

(ੲ) ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥੧॥ਰਹਾਉ॥

*(ਰਾਮਕਲੀ ਮ:੧, ਓਅੰਕਾਰੁ, ੯੩੦-੨)*

(ਸ) ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ॥
ਜਾ ਕੈ ਪਾਇ ਜਗਤੁ ਸਭੁ ਲਾਗੈ ਸੋ ਕਿਉ ਪੰਡਿਤੁ ਹਰਿ ਨ ਕਹੈ॥੧॥
ਕਾਹੇ ਮੇਰੇ ਬਾਮ੍ਹਨ ਹਰਿ ਨ ਕਹਹਿ॥ ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ॥੧॥ਰਹਾਉ॥

*(ਰਾਮਕਲੀ ਕਬੀਰ, ੯੭੦-੫)*

(ਹ) ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ॥

ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ॥
ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ॥
ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ॥੫੩॥
ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ॥
ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ॥
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥
ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥੫੪॥

*(ਰਾਮਕਲੀ ਮ:੧, ਓਅੰਕਾਰੁ, ੯੩੭-੧੯)*

(ਕ) ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ ਅਵਰਾ ਨੋ ਨ ਸਿਖਾਲਿ ਬਿਖਿਆ॥
ਪਹਿਲਾ ਫਾਹਾ ਪਇਆ ਪਾਧੇ ਪਿਛੋ ਦੇ ਗਲਿ ਚਾਟੜਿਆ॥੫॥

*(ਆਸਾ ਮ:੩, ਪਟੀ, ੪੩੪-੧੯)*

(ਖ) ਇਕਿ ਪਾਧੇ ਪੰਡਿਤ ਮਿਸਰ ਕਹਾਵਹਿ॥ ਦੁਬਿਧਾ ਰਾਤੇ ਮਹਲੁ ਨ ਪਾਵਹਿ॥
ਜਿਸੁ ਗੁਰ ਪਰਸਾਦੀ ਨਾਮੁ ਅਧਾਰੁ॥ ਕੋਟਿ ਮਧੇ ਕੋ ਜਨੁ ਆਪਾਰੁ॥੨॥

*(ਰਾਮਕਲੀ ਮ:੧, ੯੦੪-੧੯)*

## ਪਾਣੀ ਤੋਂ ਬਿਨਾ ਡੁਬਣਾ (੧੬੫੫)

ਨਾਮ ਜਲ ਤੋਂ ਬਿਨਾ ਭਵਜਲ ਵਿਚ ਡੁਬ ਜਾਣਾ, ਭਵਸਾਗਰ ਵਿਚ ਗ਼ੋਤੇ ਖਾਣੇ, ਨਾਮ ਰੂਪੀ ਜਹਾਜ਼ ਦਾ ਨਾ ਪ੍ਰਾਪਤ ਹੋਣਾ, ਮੰਝਧਾਰ ਵਿਚ ਡੁਬ ਜਾਣਾ।

(ੳ) ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ॥
ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ॥੬॥

*(ਮਲਾਰ ਮ:੧, ੧੨੭੫-੮)*

(ਅ) ਪਤਿਤ ਪਾਵਨ ਨਾਮੁ ਜਾ ਕੋ ਅਨਾਥ ਕੋ ਹੈ ਨਾਥੁ॥
ਮਹਾ ਭਉਜਲ ਮਾਹਿ ਤੁਲਹੋ ਜਾ ਕੋ ਲਿਖਿਓ ਮਾਥ॥੧॥
ਡੂਬੇ ਨਾਮ ਬਿਨੁ ਘਨ ਸਾਥ॥ ਕਰਣ ਕਾਰਣੁ ਚਿਤਿ ਨ ਆਵੈ ਦੇ ਕਰਿ ਰਾਖੈ ਹਾਥ॥੧॥ਰਹਾਉ॥

*(ਮਾਰੂ ਮ:੫, ੧੦੦੨-੧੦)*

(ੲ) ਕਾਮ ਕ੍ਰੋਧਿ ਲੋਭਿ ਮੋਹਿ ਬਾਧਾ॥ ਮਹਾ ਗਰਤ ਮਹਿ ਨਿਘਰਤ ਜਾਤਾ॥੪॥
ਨਾਨਕ ਕੀ ਅਰਦਾਸਿ ਸੁਣੀਜੈ॥ ਡੂਬਤ ਪਾਹਨ ਪ੍ਰਭ ਮੇਰੇ ਲੀਜੈ॥੫॥

*(ਸੂਹੀ ਮ:੫, ੭੪੧-੭)*

(ਸ) ਪਡੀਆ ਕਵਨ ਕੁਮਤਿ ਤੁਮ ਲਾਗੇ॥
ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ॥੧॥ਰਹਾਉ॥

*(ਮਾਰੂ ਕਬੀਰ, ੧੧੦੨-੧੯)*

(ਹ) ਬੂਡਤ ਸੰਸਾਰ ਸਾਗਰ॥ ਉਧਰੇ ਹਰਿ ਸਿਮਰਿ ਰਤਨਾਗਰ॥੧॥

*(ਕਾਨੜਾ ਮ:੫, ੧੩੦੧-੬)*

(ਕ) ਮਾਰਗਿ ਚਲੇ ਤਿਨ੍ਹੀ ਸੁਖੁ ਪਾਇਆ ਜਿਨ੍ ਸਿਉ ਗੋਸਟਿ ਸੇ ਤਰੇ॥
ਬੂਡਤ ਘੋਰ ਅੰਧ ਕੂਪ ਮਹਿ ਤੇ ਸਾਧੂ ਸੰਗਿ ਪਾਰਿ ਪਰੇ॥੧॥

*(ਸਾਰਗ ਮ:੫, ੧੨੦੮-੧੪)*

(ਖ) ਕਰਿ ਕਿਰਪਾ ਪਾਰਬ੍ਰਹਮ ਸੁਆਮੀ ਇਹ ਬੰਧਨ ਛੁਟਕਾਰੀ॥
ਬੂਡਤ ਅੰਧ ਨਾਨਕ ਪ੍ਰਭ ਕਾਢਤ ਸਾਧ ਜਨਾ ਸੰਗਾਰੀ॥੨॥

*(ਧਨਾਸਰੀ ਮ:੫, ੬੮੧-੮)*

(ਗ) ਐਸੀ ਗੁਰਮਤਿ ਪਾਈਅਲੇ॥
ਬੂਡਤ ਘੋਰ ਅੰਧ ਕੂਪ ਮਹਿ ਨਿਕਸਿਓ ਮੇਰੇ ਭਾਈ ਰੇ॥੧॥ਰਹਾਉ॥

*(ਆਸਾ ਮ:੫, ੩੨੨-੬)*

(ਘ) ਬੂਡਤ ਜਗੁ ਦੇਖਿਆ ਤਉ ਡਰਿ ਭਾਗੇ॥ ਸਤਿਗੁਰਿ ਰਾਖੇ ਸੇ ਵਡਭਾਗੇ॥
ਨਾਨਕ ਗੁਰ ਕੀ ਚਰਣੀ ਲਾਗੇ॥੮॥

*(ਆਸਾ ਮ:੧, ੪੧੪-੧੩)*

(ਙ) ਸਰਬ ਕਲਿਆਣ ਸੂਖ ਨਿਧਿ ਨਾਮੁ॥ ਬੂਡਤ ਜਾਤ ਪਾਏ ਬਿਸ੍ਰਾਮੁ॥

*(ਗਉੜੀ ਸੁਖਮਨੀ ਮ:੫, ੨੯੦-੫)*

(ਚ) ਬੂਡਤ ਜਾਤ ਪੂਰੈ ਗੁਰਿ ਕਾਢੇ॥ ਜਨਮ ਜਨਮ ਕੇ ਟੂਟੇ ਗਾਢੇ॥੩॥

*(ਗਉੜੀ ਮ:੫, ੧੯੧-੩)*

(ਛ) ਰਾਖੇ ਰਾਖਨਹਾਰ ਦਇਆਲ॥ ਨਾ ਕਿਛੁ ਸੇਵਾ ਨਾ ਕਿਛੁ ਘਾਲ॥
ਕਰਿ ਕਿਰਪਾ ਪ੍ਰਭਿ ਕੀਨੀ ਦਇਆ॥ ਬੂਡਤ ਦੁਖ ਮਹਿ ਕਾਢਿ ਲਇਆ॥੩॥

*(ਰਾਮਕਲੀ ਮ:੫, ੮੯੨-੧੪)*

(ਜ) ਬੂਡਤ ਪ੍ਰਾਨੀ ਹਰਿ ਜਪਿ ਧੀਰੈ॥ ਬਿਨਸੈ ਮੋਹੁ ਭਰਮੁ ਦੁਖੁ ਪੀਰੈ॥੧॥ਰਹਾਉ॥

*(ਕਾਨੜਾ ਮ:੫, ੧੩੦੩-੫)*

(ਝ) ਬੂਡਤ ਪ੍ਰਾਨੀ ਜਿਨਿ ਗੁਰਹਿ ਤਰਾਇਆ॥ ਜਿਸੁ ਪ੍ਰਸਾਦਿ ਮੋਹੈ ਨਹੀ ਮਾਇਆ॥

*(ਪ੍ਰਭਾਤੀ ਮ:੫, ੧੩੩੮-੧੨)*

(ਞ) ਬਿੰਦੁ ਨ ਰਾਖਹਿ ਜਤੀ ਕਹਾਵਹਿ॥ ਮਾਈ ਮਾਗਤ ਤ੍ਰੈ ਲੋਭਾਵਹਿ॥
ਨਿਰਦਇਆ ਨਹੀ ਜੋਤਿ ਉਜਾਲਾ॥ ਬੂਡਤ ਬੂਡੇ ਸਰਬ ਜੰਜਾਲਾ॥੪॥

*(ਰਾਮਕਲੀ ਮ:੧, ੯੦੩-੧੧)*

(ਟ) ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ॥
ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ॥੪॥

*(ਸੋਰਠਿ ਮ:੫, ੬੧੦-੧੨)*

(ਠ) ਬੂਡਤ ਲੋਹ ਸਾਧਸੰਗਿ ਤਰੈ॥ ਨਾਨਕ ਜਿਸਹਿ ਪਰਾਪਤਿ ਕਰੈ॥੪॥

*(ਰਾਮਕਲੀ ਮ:੫, ੮੯੬-੬)*

(ਡ) ਜਿਨ੍ਹੀ ਸਤਿਗੁਰੁ ਸੇਵਿਆ ਪਿਆਰੇ ਤਿਨ੍ਹ ਕੇ ਸਾਥ ਤਰੇ॥

ਤਿਨ੍ਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ॥
ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ॥੧॥

*(ਸੋਰਠਿ ਮ:੧, ੬੩੬-੪)*

(ਢ) ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥ ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥੨॥
ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥ ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥੩॥

*ਬਿਲਾਵਲੁ ਸਧਨਾ, ੮੫੮-੧੬)*

(ਣ) ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ॥
ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ॥੧੧੫॥

*(ਸਲੋਕ ਕਬੀਰ, ੧੩੭੦-੧੧)*

(ਤ) ਬੂਡਾ ਦੁਰਜੋਧਨੁ ਪਤਿ ਖੋਈ॥ ਰਾਮੁ ਨ ਜਾਨਿਆ ਕਰਤਾ ਸੋਈ॥
ਜਨ ਕਉ ਦੂਖਿ ਪਚੈ ਦੁਖੁ ਹੋਈ॥੯॥

*(ਗਉੜੀ ਮ:੧, ੨੨੫-੧)*

## ਪਾਣੀ ਰਿੜਕਣਾ (੧੬੫੬)

ਨਾਮ ਸਿਮਰਨ ਤੋਂ ਬਿਨਾ ਹੋਰ ਕਰਮ ਕਾਂਡ ਕਰਨੇ। ਜਿਵੇਂ ਦੁੱਧ ਨੂੰ ਛਡਕੇ ਪਾਣੀ ਰਿੜਕਣ ਕਰਕੇ ਮੱਖਣ ਨਹੀਂ ਆਉਂਦਾ ਹੈ, ਤਿਵੇਂ ਨਾਮ ਸਿਮਰਨ ਛਡਕੇ ਹੋਰ ਦੁਬਿਧਾ ਵਾਲੇ ਕਰਮ ਧਰਮ ਕਰਨੇ ਪਾਣੀ ਰਿੜਕਣਾ ਹੈ। ਦੇਖੋ, "ਵਿਲੋਵਣਾ"।

(ੳ) ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ॥
ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ॥
ਗੁਰ ਬਿਨੁ ਭਰਮਿ ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ॥੫॥

*(ਸੋਰਠਿ ਮ:੧, ੬੩੫-੧੫)*

(ਅ) ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ॥
ਲਾਲੁ ਜਵੇਹਰ ਨਾਮੁ ਪ੍ਰਗਾਸਿਆ ਭਾਂਡੈ ਭਾਉ ਪਵੈ ਤਿਤੁ ਅਈਆ॥੨॥

*(ਬਿਲਾਵਲੁ ਮ:੪, ੮੩੪-੧੫)*

(ੲ) ਪਰਪੰਚੁ ਛੋਡਿ ਸਹਜ ਘਰਿ ਬੈਸਹੁ ਝੂਠਾ ਕਹਹੁ ਨ ਕੋਈ॥
ਸਤਿਗੁਰ ਮਿਲਹੁ ਨਵੈ ਨਿਧਿ ਪਾਵਹੁ ਇਨ ਬਿਧਿ ਤਤੁ ਬਿਲੋਈ॥੨॥
ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ ਭਾਈ॥
ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ ਕਿਸੁ ਸਿਉ ਕਰਹੁ ਬੁਰਾਈ॥੩॥

*(ਰਾਮਕਲੀ ਮ:੫, ੮੮੩-੪)*

(ਸ) ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥ ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥੧॥ਰਹਾਉ॥
ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ॥ ਇਸੁ ਮਟੁਕੀ ਮਹਿ ਸਬਦੁ ਸੰਜੋਈ॥੨॥
ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ॥ ਗੁਰ ਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ॥੩॥

*(ਆਸਾ ਕਬੀਰ, ੪੭੮-੭)*

(ਹ) ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ॥

ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨੁ॥
ਮਨਮੁਖ ਤਤੁ ਨ ਜਾਣਨੀ ਪਸੂ ਮਹਿ ਸਮਾਨਾ॥੩॥

*(ਮਾਰੂ ਮ:੧, ੧੦੦੯-੨)*

(ਕ) ਗੁਰਮੁਖਿ ਹੋਵੈ ਸੋ ਤਤੁ ਪਾਏ॥ ਆਪਣਾ ਆਪੁ ਵਿਚਹੁ ਗਵਾਏ॥
ਸਤਿਗੁਰ ਬਾਝਹੁ ਸਭੁ ਧੰਧੁ ਕਮਾਵੈ ਵੇਖਹੁ ਮਨਿ ਵੀਚਾਰੀ ਜੀਉ॥੭॥

*(ਮਾਰੂ ਮ:੩, ੧੦੧੬-੧੪)*

(ਖ) ਮੇਰੇ ਰਾਮ ਐਸਾ ਖੀਰੁ ਬਿਲੋਈਐ॥
ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤੁ ਪੀਓਈਐ॥੧॥ਰਹਾਉ॥

*(ਗਉੜੀ ਬੈਰਾਗਣਿ ਕਬੀਰ, ੩੩੨-੧੨)*

(ਗ) ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ॥
ਬਿਨੁ ਗੁਰ ਭੇਟੇ ਮੁਕਤਿ ਨ ਕਾਹੂ ਮਿਲਤ ਨਹੀ ਜਗਦੀਸੈ॥੩॥

*(ਸਾਰਗ ਮ:੫, ੧੨੦੫-੧੯)*

(ਘ) ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ॥
ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ॥੩॥

*(ਗੂਜਰੀ ਤ੍ਰਿਲੋਚਨ, ੫੨੬-੩)*

(ਙ) ਤਿਤੁ ਜਾਇ ਬਹਹੁ ਸਤਸੰਗਤੀ ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ॥
ਸਹਜੇ ਹੀ ਹਰਿ ਨਾਮੁ ਲੇਹੁ ਹਰਿ ਤਤੁ ਨ ਖੋਈਐ॥

*(ਵਡਹੰਸ ਵਾਰ ਮ:੪, ੫੮੭-੮)*

(ਚ) ਜਾ ਕੈ ਨਿਗਮ ਦੂਧ ਕੇ ਠਾਟਾ॥ ਸਮੁੰਦੁ ਬਿਲੋਵਨ ਕਉ ਮਾਟਾ॥
ਤਾ ਕੀ ਹੋਹੁ ਬਿਲੋਵਨਹਾਰੀ॥ ਕਿਉ ਮੇਟੈਗੋ ਛਾਛਿ ਤੁਹਾਰੀ॥੧॥

*(ਸੋਰਠਿ ਕਬੀਰ, ੬੫੫-੭)*

(ਛ) ਆਪੇ ਦੀਪ ਲੋਅ ਦੀਪਾਹਾ॥ ਆਪੇ ਸਤਿਗੁਰੁ ਸਮੁੰਦੁ ਮਥਾਹਾ॥
ਆਪੇ ਮਥਿ ਮਥਿ ਤਤੁ ਕਢਾਏ ਜਪਿ ਨਾਮੁ ਰਤਨੁ ਓਮਾਹਾ ਰਾਮ॥੨॥

*(ਜੈਤਸਰੀ ਮ:੪, ੬੯੯-੧੦)*

(ਜ) ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥੨॥

*(ਸੂਹੀ ਮ:੧, ੭੨੮-੫)*

(ਝ) ਭਰਮੇ ਭੂਲਾ ਸਾਕਤੁ ਫਿਰਤਾ॥ ਨੀਰੁ ਬਿਰੋਲੈ ਖਪਿ ਖਪਿ ਮਰਤਾ॥੧॥ਰਹਾਉ॥

*(ਸੂਹੀ ਮ:੫, ੭੩੯-੩)*

(ਞ) ਐਸੋ ਅਚਰਜੁ ਦੇਖਿਓ ਕਬੀਰ॥ ਦਧਿ ਕੈ ਭੋਲੈ ਬਿਰੋਲੈ ਨੀਰੁ॥੧॥ਰਹਾਉ॥

*(ਗਉੜੀ ਕਬੀਰ, ੩੨੬-੪)*

(ਟ) ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੪-੧੬)*

(ਠ) ਹ੍ਰਿਦੈ ਕਪਟੁ ਮੁਖ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥੧॥

*(ਸੋਰਠਿ ਕਬੀਰ, ੬੫੬-੩)*

(ਡ) ਸਚੁ ਮਨ ਕਾਰਣਿ ਤਤੁ ਬਿਲੋਵੈ॥ ਸੁਭਰ ਸਰਵਰਿ ਮੈਲੁ ਨ ਧੋਵੈ॥
ਜੈ ਸਿਉ ਰਾਤਾ ਤੈਸੋ ਹੋਵੈ॥ ਆਪੇ ਕਰਤਾ ਕਰੇ ਸੁ ਹੋਵੈ॥੩॥

*(ਆਸਾ ਮ:੧, ੪੧੧-੧੩)*

(ਢ) ਬੇਦ ਪੜਹਿ ਪੜਿ ਬਾਦੁ ਵਖਾਣਹਿ॥ ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ॥
ਗੁਰਮੁਖਿ ਹੋਵੈ ਸੁ ਤਤੁ ਬਿਲੋਵੈ ਰਸਨਾ ਹਰਿ ਰਸੁ ਤਾਹਾ ਹੇ॥੧੧॥

*(ਮਾਰੂ ਮ:੩, ਸੋਲਹੇ,੧੦੫੮-੫)*

(ਣ) ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ॥
ਗੁਰ ਸਬਦੀ ਮਥਿ ਅੰਮ੍ਰਿਤੁ ਪੀਉ॥ ਨਾਮ ਵਡਾਈ ਤੁਧੁ ਭਾਣੈ ਦੀਉ॥੭॥

*(ਗਉੜੀ ਮ:੧, ੨੨੬-੧੧)*

(ਤ) ਸਰੀਰਿ ਸਰੋਵਰਿ ਗੁਣ ਪਰਗਟਿ ਕੀਏ॥ ਨਾਨਕ ਗੁਰਮੁਖਿ ਮਥਿ ਤਤੁ ਕਢੀਏ॥੪॥

*(ਆਸਾ ਮ:੪, ੩੬੭-੫)*

(ਥ) ਹਰਿ ਕਾ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੀਆ॥ ਨਾਨਕ ਨਾਮੁ ਨ ਵੀਸਰੈ ਮਥਿ ਅੰਮ੍ਰਿਤੁ ਪੀਆ॥੮॥

*(ਆਸਾ ਮ:੧, ੪੧੯-੧੪)*

(ਦ) ਮਨਮੁਖਿ ਮੋਹੁ ਗੁਬਾਰੁ ਹੈ ਦੂਜੈ ਭਾਇ ਬੋਲੈ॥ ਦੂਜੈ ਭਾਇ ਸਦਾ ਦੁਖੁ ਹੈ ਨਿਤ ਨੀਰੁ ਵਿਰੋਲੈ॥
ਗੁਰਮੁਖਿ ਨਾਮੁ ਧਿਆਈਐ ਮਥਿ ਤਤੁ ਕਢੋਲੈ॥

*(ਰਾਮਕਲੀ ਵਾਰ ਮ:੩, ੯੫੫-੭)*

(ਧ) ਦਰਸਨ ਕੀ ਪਿਆਸ ਜਿਸੁ ਨਰ ਹੋਇ॥ ਏਕਤੁ ਰਾਚੈ ਪਰਹਰਿ ਦੋਇ॥
ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ॥ ਗੁਰਮੁਖਿ ਬੂਝੈ ਏਕ ਸਮਾਇ॥੧॥

*(ਬਸੰਤੁ ਮ:੧, ੧੧੮੮-੧੦)*

(ਨ) ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ॥
ਰਾਮ ਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ॥੧॥

*(ਕਲਿਆਨ ਮ:੪, ੧੩੨੩-੯)*

(ਪ) ਸਾਕਤ ਕਰਮ ਪਾਣੀ ਜਿਉ ਮਥੀਐ ਨਿਤ ਪਾਣੀ ਝੋਲ ਝੁਲਾਰੇ॥
ਮਿਲਿ ਸਤਸੰਗਤਿ ਪਰਮ ਪਦੁ ਪਾਇਆ ਕਢਿ ਮਾਖਨ ਕੇ ਗਟਕਾਰੇ॥੨॥

*(ਨਟ ਮ:੪, ੯੮੨-੧੮)*

## ਪਾਤਿਸ਼ਾਹੁ ਅਤੇ ਪਾਤਿਸ਼ਾਹੀਆਂ (੧੬੫੭)

ਹਕੂਮਤ ਦਾ ਸੰਚਾਲਕ ਅਤੇ ਹਕੂਮਤ, ਰਾਜਾ ਅਤੇ ਰਾਜ ਪ੍ਰਬੰਧ। ਹੋਰ ਜਾਣਕਾਰੀ ਵਾਸਤੇ ਦੇਖੋ, "ਹਕੂਮਤ", "ਹਲੇਮੀ ਰਾਜ", "ਬਾਦਸ਼ਾਹ"।

(ੳ) ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ॥
ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ॥
ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ॥੨॥

*(ਸਿਰੀ ਮ:੫, ੪੪-੨)*

(ਅ) ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ ਸਭਿ ਜਨ ਕਉ ਆਇ ਕਰਹਿ ਰਹਰਾਸਿ॥

*(ਗਉੜੀ ਵਾਰ ਮ:੪ ੩੦੫-੬)*

(ੲ) ਪਾਤਿਸਾਹ ਸਾਹ ਉਮਰਾਉ ਪਤੀਆਏ॥ ਦੁਸਟ ਅਹੰਕਾਰੀ ਮਾਰਿ ਪਚਾਏ॥
ਨਿੰਦਕ ਕੈ ਮੁਖਿ ਕੀਨੋ ਰੋਗੁ॥ ਜੈ ਜੈ ਕਾਰੁ ਕਰੈ ਸਭੁ ਲੋਗੁ॥੨॥

*(ਗੋਂਡ ਮ:੫, ੮੬੮-੧੧)*

(ਸ) ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ॥
ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ॥
ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ॥
ਨਾਨਕ ਵਿਣੁ ਨਾਵੈ ਨਕੀ ਵਢੀ ਫਿਰਹਿ ਸੋਭਾ ਮੂਲਿ ਨ ਪਾਹਿ॥੧॥

*(ਵਡਹੰਸ ਵਾਰ ਮ:੩, ੫੯੦-੭)*

## ਪਾਤਿਕ (੧੬੫੮)

ਸੂਤਕ, ਅਪਵਿਤ੍ਰਤਾ, ਨਾਪਾਕੀ। ਹੋਰ ਜਾਣਕਾਰੀ ਵਾਸਤੇ ਦੇਖੋ, "ਸੂਤਕ"। ਪਾਪ, ਡੋਗਣ ਵਾਲਾ ਕਰਮ, ਗੁਨਾਹ ਕਰਨਾ, ਬੁਰਾ ਸੋਚਣਾ ਬੁਰਾ ਬੋਲਣਾ, ਬੁਰਾ ਕਰਨਾ, ਝੂਠਾ ਕਲੰਕ ਥਪਣਾ, ਹਿੰਸਾ ਕਰਨੀ, ਬੇ-ਮੌਕਾ ਬਕਵਾਸ ਕਰਨਾ, ਕਿਸੇ ਦੇ ਵਿਰੁਧ ਗੰਦੀ ਗੋਂਦ ਗੁੰਦਣਾ/ਗੁਰਮਤਿ ਅਨੁਸਾਰ ਚਾਰੇ ਕੁਰਹਿਤਾਂ ਦਾ ਕਰਨਾ, ਮੁੰਡਨ ਕਰਨਾ, ਪਰ ਤਨ ਦੀ ਵਰਤੋਂ, ਤੰਬਾਕੂ ਨੋਸ਼ੀ ਕਰਨਾ, ਕੁਠਾ ਖਾਣਾ, ਆਦਿ ਦੁਆਰਾ ਇਨਸਾਨ ਪਾਤਿਕ ਹੁੰਦਾ ਹੈ।

(ੳ) ਮਨਿ ਤਨਿ ਬਾਛੀਐ ਜਨ ਧੂਰਿ॥
ਕੋਟਿ ਜਨਮ ਕੇ ਲਹਹਿ ਪਾਤਿਕ ਗੋਬਿੰਦ ਲੋਚਾ ਪੂਰਿ॥੧॥ਰਹਾਉ॥

*(ਗੂਜਰੀ ਮ:੫, ੫੦੨-੭)*

(ਅ) ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ॥
ਕਰਮ ਕਰਿ ਕਪਾਲੁ ਮਫੀਟਸਿ ਰੀ॥੩॥

*(ਧਨਾਸਰੀ ਤ੍ਰਿਲੋਚਨ, ੬੯੫-੫)*

(ੲ) ਦੁਲਭ ਦੇਹ ਜਪਿ ਹੋਤ ਪੁਨੀਤਾ ਜਮ ਕੀ ਤ੍ਰਾਸ ਨਿਵਾਰੈ॥
ਮਹਾ ਪਤਿਤ ਕੇ ਪਾਤਿਕ ਉਤਰਹਿ ਹਰਿ ਨਾਮਾ ਉਰਿ ਧਾਰੈ॥੧॥

*(ਸਾਰਗ ਮ:੫, ੧੨੦੮-੧੨)*

(ਸ) ਸ੍ਰਵਨ ਸੁਨਨ ਭਗਤਿ ਕਰਨ ਅਨਿਕ ਪਾਤਿਕ ਪੁਨਹਚਰਨ॥
ਸਰਨ ਪਰਨ ਸਾਧੂ ਆਨ ਬਾਨਿ ਬਿਸਾਰੇ॥੧॥
ਹਰਿ ਚਰਨ ਪ੍ਰੀਤਿ ਨੀਤ ਨੀਤਿ ਪਾਵਨਾ ਮਹਿ ਮਹਾ ਪੁਨੀਤ॥

*(ਸਾਰਗ ਮ:੫, ੧੨੩੦-੪)*

(ਹ) ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ॥
ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ॥

*(ਸਵਈਏ ਮ:੩ ਕੇ, ਜਾਲਪ ੧੩੯੪-੧੮)*

## ਪਾਤੀ ਧਾਨ (੧੬੫੯)

ਪੂਜਾ ਯੋਗ ਅਨਾਜ, ਸਾਬਤ ਚਾਵਲ, ਆਪਣੇ ਇਸ਼ਟ ਦੀ ਪੂਜਾ ਨਮਿਤ ਬਿਲ ਦੇ ਪੱਤਰ ਉਤੇ ਰਖਕੇ ਸਾਬਤ ਚਾਵਲਾਂ ਦਾ ਅਨਾਜ ਭੇਟ ਕਰਨਾ। ਗੁਰਮਤਿ ਐਸੇ ਕਰਮ ਕਾਂਡ ਦਾ ਨਿਖੇਧ ਕਰਦੀ ਹੈ। ਦੇਖੋ ਨਿਮਨ ਲਿਖਤ ਗੁਰਵਾਕ:

(ੳ) ਕਰਤਾ ਤੂ ਮੇਰਾ ਜਜਮਾਨੁ॥
ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਅਪਣਾ ਨਾਮੁ॥੧॥ਰਹਾਉ॥
ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ॥
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ॥੨॥
ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ॥
ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ॥੩॥
ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ॥
ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ॥੪॥

*(ਪ੍ਰਭਾਤੀ ਮ:੧, ੧੩੨੯-੬)*

## ਪਾਧਾ ਨਾ ਪੁਛਣਾ (੧੬੬੦)

ਕਿਸੇ ਕਾਰਜ ਦੀ ਸਿਧੀ ਵਾਸਤੇ ਪਾਂਡੇ ਦੀ ਪਤਰੀ ਨਾ ਵਾਚਣੀ, ਕੇਵਲ ਸੱਚੇ ਸਤਿਗੁਰਾਂ ਦਾ ਆਸਰਾ ਰਖ ਕੇ ਹੀ ਕਾਰਜ ਆਰੰਭ ਕਰ ਦੇਣਾ। ਕਿਸੇ ਕਾਰਜ ਦੇ ਆਰੰਭ ਪ੍ਰਤਿ ਪਾਂਧੇ ਤੋਂ ਥਿਤ ਵਾਰ ਦੀ ਪੁਛ-ਗਿਛ ਨਾ ਕਰਨੀ।

(ੳ) ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥

*(ਮਾਝ ਬਾਰਹ ਮਾਹਾ ਮ:੫, ੧੩੬-੧੨)*

(ਅ) ਪੰਦ੍ਰਹ ਥਿੰਤੀ ਸਾਤ ਵਾਰ॥ ਕਹਿ ਕਬੀਰ ਉਰਵਾਰ ਨ ਪਾਰ॥
ਸਾਧਿਕ ਸਿਧ ਲਖੈ ਜਉ ਭੇਉ॥ ਆਪੇ ਕਰਤਾ ਆਪੇ ਦੇਉ॥੧॥

*(ਗਉੜੀ ਥਿੰਤੀ ਕਬੀਰ, ੩੪੩-੪)*

## ਪਾਨਾਵਾੜੀ (੧੬੬੧)

ਜੇਕਰ ਪਾਨਾ ਦੀ ਵਾੜੀ ਘਰ ਵਿਚ ਹੋਵੇ ਪ੍ਰੰਤੂ ਗਰਧਬ ਉਸ ਦੀ ਕਦਰ ਨੂੰ ਨਹੀਂ ਸਮਝ ਸਕਦਾ ਹੈ। ਇਸੇ ਪਰਕਾਰ ਜੀਵ ਦੇ ਅੰਤਰ ਨਾਮ ਦਾ ਖਜ਼ਾਨਾ ਹੈ ਪ੍ਰੰਤੂ ਜੀਵ ਇਸ ਖਜ਼ਾਨੇ ਦੀ ਸਾਰ ਨਹੀਂ ਜਾਣਦਾ ਹੈ।

(ੳ) ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ॥ ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ॥੯॥
ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ॥
ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ॥੧੦॥

*(ਤਿਲੰਗ ਮ:੧, ੭੨੫-੮)*

## ਪਾਨੀ ਢੋਣਾ, ਪੱਖਾ ਫੇਰਨਾ (੧੬੬੨)

ਸੰਗਤ ਦੇ ਵਰਤਣ ਵਾਸਤੇ ਪਾਣੀ ਢੋਣਾ ਅਥਵਾ ਪਾਣੀ ਇਕੱਤਰ ਕਰਨ ਦੀ ਸੇਵਾ ਕਰਨੀ, ਗਰਮੀ ਦੇ ਦਿਨਾਂ ਵਿਚ ਸੰਗਤਾਂ ਦੇ ਆਰਾਮ ਵਾਸਤੇ ਪੱਖਾ ਫੇਰਨ ਦੀ ਸੇਵਾ ਨਿਭਾਉਣੀ। ਗੁਰਬਾਣੀ ਦੁਆਰਾ ਇਸ ਪਰਥਾਇ ਤਾਕੀਦ ਕੀਤੀ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸੇਵਾ"।

(ੳ) ਪਾਨੀ ਪਖਾ ਪੀਸਉ ਸੰਤ ਆਗੈ ਗੁਣ ਗੋਵਿੰਦ ਜਸੁ ਗਾਈ॥
ਸਾਸਿ ਸਾਸਿ ਮਨੁ ਨਾਮੁ ਸਮ੍ਹਾਰੈ ਇਹੁ ਬਿਸ੍ਰਾਮ ਨਿਧਿ ਪਾਈ॥੧॥

*(ਧਨਾਸਰੀ ਮ:੫, ੬੭੩-੭)*

(ਅ) ਅਨਿਕ ਭਾਂਤਿ ਕਰਿ ਸੇਵਾ ਕਰੀਐ॥ ਜੀਉ ਪ੍ਰਾਨ ਧਨੁ ਆਗੈ ਧਰੀਐ॥
ਪਾਨੀ ਪਖਾ ਕਰਉ ਤਜਿ ਅਭਿਮਾਨੁ॥ ਅਨਿਕ ਬਾਰ ਜਾਈਐ ਕੁਰਬਾਨੁ॥੧॥

*(ਆਸਾ ਮ:੫, ੩੯੧-੭)*

(ੲ) ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ॥੧॥

*(ਮਾਝ ਮ:੫, ੧੦੧-੧੨)*

(ਸ) ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ॥੧॥

*(ਬਿਲਾਵਲੁ ਮ:੫, ੮੧੧-੧੪)*

### ਪਾਪ ਅਤੇ ਪਾਪੀ (੧੬੬੩)

ਐਸਾ ਕਰਮ ਜੋ ਧਰਮ ਦੇ ਵਿਰੁਧ ਕੀਤਾ ਜਾਵੇ, ਉਹ ਪਾਪ ਆਖਿਆ ਜਾਂਦਾ ਹੈ। ਪਾਪ ਦੇ ਕਰਨ ਵਾਲਾ ਪਾਪੀ ਆਖਿਆ ਜਾਂਦਾ ਹੈ।

(ੳ) ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ॥
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ॥
ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ॥
ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ॥
ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ॥
ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ॥੧॥
ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ॥
ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ॥
ਕਿਰਤ ਕਮਾਣੇ ਦੁਖ ਸਹੁ ਪਰਾਣੀ ਅਨਿਕ ਜੋਨਿ ਭ੍ਰਮਾਇਆ॥
ਮਹਾ ਮੋਹਨੀ ਸੰਗਿ ਰਾਤਾ ਰਤਨ ਜਨਮੁ ਗਵਾਇਆ॥
ਇਕਸੁ ਹਰਿ ਕੇ ਨਾਮ ਬਾਝਹੁ ਆਨ ਕਾਜ ਸਿਆਣੀ॥
ਬਿਨਵੰਤ ਨਾਨਕ ਲੇਖੁ ਲਿਖਿਆ ਭਰਮਿ ਮੋਹਿ ਲੁਭਾਣੀ॥੨॥
ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ॥
ਆਏ ਖਰੇ ਕਠਿਨ ਜਮਕੰਕਰਿ ਪਕੜਿ ਲਇਆ॥
ਪਕੜੇ ਚਲਾਇਆ ਅਪਣਾ ਕਮਾਇਆ ਮਹਾ ਮੋਹਨੀ ਰਾਤਿਆ॥
ਗੁਨ ਗੋਵਿੰਦ ਗੁਰਮੁਖਿ ਨ ਜਪਿਆ ਤਪਤ ਥੰਮ੍ ਗਲਿ ਲਾਤਿਆ॥
ਕਾਮ ਕ੍ਰੋਧਿ ਅਹੰਕਾਰਿ ਮੂਠਾ ਖੋਇ ਗਿਆਨੁ ਪਛੁਤਾਪਿਆ॥
ਬਿਨਵੰਤ ਨਾਨਕ ਸੰਜੋਗਿ ਭੂਲਾ ਹਰਿ ਜਾਪੁ ਰਸਨ ਨ ਜਾਪਿਆ॥੩॥

*(ਬਿਹਾਗੜਾ ਮ:੫, ਛੰਤ, ੫੪੬-੮)*

(ਅ) ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥
ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥
ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥੨੦॥

*(ਜਪੁ, ੪-੧੧)*

(ੲ) ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ॥
ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ॥

*(ਸਿਰੀ ਵਾਰ ਮ:੩, ੮੮-੩)*

(ਸ) ਹਰਿ ਭਗਤਾ ਨੋ ਦੇਇ ਅਨੰਦੁ ਥਿਰੁ ਘਰੀ ਬਹਾਲਿਅਨੁ॥
ਪਾਪੀਆ ਨੋ ਨ ਦੇਈ ਥਿਰੁ ਰਹਣਿ ਚੁਣਿ ਨਰਕ ਘੋਰਿ ਚਾਲਿਅਨੁ॥
ਹਰਿ ਭਗਤਾ ਨੋ ਦੇਇ ਪਿਆਰੁ ਕਰਿ ਅੰਗੁ ਨਿਸਤਾਰਿਅਨੁ॥੧੯॥

*(ਸਿਰੀ ਵਾਰ ਮ:੪, ੯੧-੧)*

(ਹ) ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ॥
ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ॥
ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ॥੧॥

*(ਵਾਰ ਮਾਝ ਮ:੧, ੧੪੯-੨)*

(ਕ) ਬੁਰੇ ਕਾਮ ਕਉ ਊਠਿ ਖਲੋਇਆ॥ ਨਾਮ ਕੀ ਬੇਲਾ ਪੈ ਪੈ ਸੋਇਆ॥੧॥
ਅਉਸਰੁ ਅਪਨਾ ਬੂਝੈ ਨ ਇਆਨਾ॥ ਮਾਇਆ ਮੋਹ ਰੰਗਿ ਲਪਟਾਨਾ॥੧॥ਰਹਾਉ॥
ਲੋਭ ਲਹਰਿ ਕਉ ਬਿਗਸਿ ਫੂਲਿ ਬੈਠਾ॥ ਸਾਧ ਜਨਾ ਕਾ ਦਰਸੁ ਨ ਡੀਠਾ॥੨॥
ਕਬਹੂ ਨ ਸਮਝੈ ਅਗਿਆਨੁ ਗਵਾਰਾ॥ ਬਹੁਰਿ ਬਹੁਰਿ ਲਪਟਿਓ ਜੰਜਾਰਾ॥੧॥ਰਹਾਉ॥
ਬਿਖੈ ਨਾਦ ਕਰਨ ਸੁਣਿ ਭੀਨਾ॥ ਹਰਿ ਜਸੁ ਸੁਨਤ ਆਲਸੁ ਮਨਿ ਕੀਨਾ॥੩॥
ਦ੍ਰਿਸਟਿ ਨਾਹੀ ਰੇ ਪੇਖਤ ਅੰਧੇ॥ ਛੋਡਿ ਜਾਹਿ ਝੂਠੇ ਸਭਿ ਧੰਧੇ॥੧॥ਰਹਾਉ॥
ਕਹੁ ਨਾਨਕ ਪ੍ਰਭ ਬਖਸ ਕਰੀਜੈ॥ ਕਰਿ ਕਿਰਪਾ ਮੋਹਿ ਸਾਧਸੰਗੁ ਦੀਜੈ॥੪॥

*(ਸੂਹੀ ਮ:੫, ੭੩੮-੧੫)*

(ਖ) ਰਾਖਿ ਲੇਹੁ ਹਮ ਤੇ ਬਿਗਰੀ॥
ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਰੀ॥੧॥ਰਹਾਉ॥
ਅਮਰ ਜਾਨਿ ਸੰਚੀ ਇਹ ਕਾਇਆ ਇਹ ਮਿਥਿਆ ਕਾਚੀ ਗਗਰੀ॥
ਜਿਨਹਿ ਨਿਵਾਜਿ ਸਾਜਿ ਹਮ ਕੀਏ ਤਿਸਹਿ ਬਿਸਾਰਿ ਅਵਰ ਲਗਰੀ॥੧॥
ਸੰਧਿਕ ਤੋਹਿ ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ॥
ਕਹਿ ਕਬੀਰ ਇਹ ਬਿਨਤੀ ਸੁਨੀਅਹੁ ਮਤ ਘਾਲਹੁ ਜਮ ਕੀ ਖਬਰੀ॥੨॥

*(ਬਿਲਾਵਲੁ ਕਬੀਰ, ੮੫੬-੧੨)*

(ਗ) ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥
ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ॥੪॥

*(ਸੋਰਠਿ ਮ:੧, ੫੯੫-੮)*

(ਘ) ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ॥
ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ॥
ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ॥
ਜਿਸੁ ਵੇਖਾਲੇ ਸੋਈ ਵੇਖੈ ਨਾਨਕ ਗੁਰਮੁਖਿ ਪਾਇ॥੪॥

*(ਸਿਰੀ ਮ:੩, ੩੬-੧)*

(ਙ) ਹਉਮੈ ਸਭਾ ਗਣਤ ਹੈ ਗਣਤੈ ਨਉ ਸੁਖੁ ਨਾਹਿ॥
ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ॥
ਬਿਨੁ ਨਾਵੈ ਠਉਰੁ ਨ ਪਾਇਨੀ ਜਮਪੁਰਿ ਦੂਖ ਸਹਾਹਿ॥੩॥

*(ਸਿਰੀ ਮ:੩, ੩੬-੨)*

(ਚ) ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ॥
ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ॥
ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ॥੪॥

*(ਸਿਰੀ ਮ:੧, ੬੩-੧੫)*

(ਛ) ਗੁਰੁ ਸਬਦੁ ਦਿੜਾਵੈ ਰੰਗ ਸਿਉ ਬਿਨੁ ਕਿਰਪਾ ਲਇਆ ਨ ਜਾਇ॥
ਜੇ ਸਉ ਅੰਮ੍ਰਿਤੁ ਨੀਰੀਐ ਭੀ ਬਿਖੁ ਫਲੁ ਲਾਗੈ ਧਾਇ॥੪॥

*(ਸਿਰੀ ਮ:੩, ੬੫-੧੫)*

(ਜ) ਕਰਮ ਸੁਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ॥

*(ਸਿਰੀ ਮ:੫, ਪਹਰੇ ੭੭-੯)*

(ਝ) ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥ ਪਤਿਤ ਪਾਵਨ ਨਾਮੁ ਕੈਸੇ ਹੁੰਤਾ॥੧॥

*(ਸਿਰੀ ਰਵਿਦਾਸ, ੯੩-੧੬)*

(ਞ) ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ॥
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ॥

*(ਮਾਝ ਵਾਰ ਮ:੨, ੧੩੮-੧੩)*

(ਟ) ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ॥
ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ॥
ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ॥੨॥

*(ਮਾਝ ਵਾਰ ਮ:੧, ੧੪੭-੧੯)*

(ਠ) ਕਾਮੁ ਕ੍ਰੋਧੁ ਮਾਇਆ ਮਹਿ ਚੀਤੁ॥ ਝੂਠ ਵਿਕਾਰਿ ਜਾਗੈ ਹਿਤ ਚੀਤੁ॥

ਪੂੰਜੀ ਪਾਪ ਲੋਭ ਕੀ ਕੀਤੁ॥ ਤਰੁ ਤਾਰੀ ਮਨਿ ਨਾਮੁ ਸੁਚੀਤੁ॥੧॥
ਵਾਹੁ ਵਾਹੁ ਸਾਚੇ ਮੈ ਤੇਰੀ ਟੇਕ॥ ਹਉ ਪਾਪੀ ਤੂੰ ਨਿਰਮਲੁ ਏਕ॥੧॥ਰਹਾਉ॥

*(ਗਉੜੀ ਮ:੧, ੧੫੩-੩)*

(ਡ) ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥੫॥
ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ॥੬॥

*(ਗਉੜੀ ਚੇਤੀ ਮ:੧, ੧੫੬-੧੪)*

(ਢ) ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ॥
ਮਤੁ ਨਿਰਗੁਣ ਹਮ ਮੇਲੈ ਕਬਹੂੰ ਅਪੁਨੀ ਕਿਰਪਾ ਧਾਰਿ॥੧॥ਰਹਾਉ॥
ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ॥
ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ॥
ਹਮ ਅਪਰਾਧੀ ਰਾਖੇ ਗੁਰ ਸੰਗਤੀ ਉਪਦੇਸੁ ਦੀਓ ਹਰਿ ਨਾਮੁ ਛਡਾਵੈ॥੨॥
ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ॥
ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ॥

*(ਗਉੜੀ ਬੈਰਾਗਣਿ ਮ:੪, ੧੬੭-੫)*

(ਣ) ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ॥
ਘਰ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ॥
ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ॥੧॥
ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ॥
ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ॥੧॥ਰਹਾਉ॥

*(ਗਉੜੀ ਬੈਰਾਗਣਿ ਮ:੪, ੧੬੭-੧੨)*

(ਤ) ਅਨਿਕ ਪੜਦੇ ਮਹਿ ਕਮਾਵੈ ਵਿਕਾਰ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ॥੩॥

*(ਗਉੜੀ ਮ:੫, ੧੯੪-੩)*

(ਥ) ਗਗੈ ਗੋਬਿਦੁ ਚਿਤਿ ਕਰਿ ਮੂੜੇ ਗਲੀ ਕਿਨੈ ਨ ਪਾਇਆ॥
ਗੁਰ ਕੇ ਚਰਨ ਹਿਰਦੈ ਵਸਾਇ ਮੂੜੇ ਪਿਛਲੇ ਗੁਨਹ ਸਭ ਬਖਸਿ ਲਇਆ॥੧੫॥

*(ਆਸਾ ਮ:੩, ਪਟੀ, ੪੩੫-੧੨)*

(ਦ) ਏਕਹਿ ਆਪਿ ਕਰਾਵਨਹਾਰਾ॥ ਆਪਹਿ ਪਾਪ ਪੁੰਨ ਬਿਸਥਾਰਾ॥

*(ਗਉੜੀ ਬਾਵਨ ਅਖਰੀ ਮ:੫, ੨੫੧-੧੬)*

(ਧ) ਬੀਰਾ ਆਪਨ ਬੁਰਾ ਮਿਟਾਵੈ॥ ਤਾਹੂ ਬੁਰਾ ਨਿਕਟਿ ਨਹੀ ਆਵੈ॥

*(ਗਉੜੀ ਬਾਵਨ ਅਖਰੀ ਮ:੫, ੨੫੮-੧੦)*

(ਨ) ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ॥

ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ॥

*(ਗਉੜੀ ਵਾਰ ਮ:੪, ੩੧੧-੬)*

(ਪ) ਵਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ॥
ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ॥੨॥

*(ਗਉੜੀ ਵਾਰ ਮ:੫, ੩੨੨-੭)*

(ਫ) ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ॥
ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ॥੨॥
ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ॥
ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ॥੩॥

*(ਗਉੜੀ ਬੈਰਾਗਣਿ ਕਬੀਰ, ੩੩੩-੧੫)*

(ਬ) ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ॥੧॥

*(ਗਉੜੀ ਪੂਰਬੀ ਰਵਿਦਾਸ, ੩੪੬-੬)*

(ਭ) ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ॥
ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ॥੨॥
ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ॥੩॥
ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ॥
ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ॥੪॥

*(ਸੋਰਠਿ ਮ:੧, ੫੯੮-੬)*

(ਮ) ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ॥
ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ॥੧॥
ਮਾਇਆ ਮੋਹ ਭੂਲੋ ਅਵਰੈ ਹੀਤ॥
ਹਰਿਚੰਦਉਰੀ ਬਨ ਹਰ ਪਾਤ ਰੇ ਇਹੈ ਤੁਹਾਰੋ ਬੀਤ॥੧॥ਰਹਾਉ॥

*(ਧਨਾਸਰੀ ਮ:੫, ੬੭੩-੧)*

(ਯ) ਪਾਧਾਣੂ ਸੰਸਾਰੁ ਗਾਰਬਿ ਅਟਿਆ॥
ਕਰਤੇ ਪਾਪ ਅਨੇਕ ਮਾਇਆ ਰੰਗ ਰਟਿਆ॥
ਲੋਭਿ ਮੋਹਿ ਅਭਿਮਾਨਿ ਬੂਡੇ ਮਰਣੁ ਚੀਤਿ ਨ ਆਵਏ॥
ਪੁਤ੍ਰ ਮਿਤ੍ਰ ਬਿਉਹਾਰ ਬਨਿਤਾ ਏਹ ਕਰਤ ਬਿਹਾਵਏ॥
ਪੁਜਿ ਦਿਵਸ ਆਏ ਲਿਖੇ ਮਾਏ ਦੁਖੁ ਧਰਮ ਦੂਤਹ ਡਿਠਿਆ॥
ਕਿਰਤ ਕਰਮ ਨ ਮਿਟੈ ਨਾਨਕ ਹਰਿ ਨਾਮ ਧਨੁ ਨਹੀ ਖਟਿਆ॥੧॥

*(ਜੈਤਸਰੀ ਮ:੫, ਛੰਤ, ੭੦੫-੫)*

(ਰ) ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ॥
ਕਿਤੀ ਲਹਾ ਸਹੰਮ ਜਾ ਬਖਸੇ ਤਾ ਧਕਾ ਨਹੀ॥੨॥

*(ਸੂਹੀ ਵਾਰ ਮ:੧, ੭੮੯-੫)*

(ਲ) ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ॥
ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ॥੧॥ਰਹਾਉ॥
ਹਮ ਅਵਗਨ ਕਰਹ ਅਸੰਖ ਨੀਤਿ ਤੁਮ੍ ਨਿਰਗੁਨ ਦਾਤਾਰੇ॥
ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ॥੨॥
ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ॥
ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ॥੩॥
ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ॥
ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ॥੪॥

*(ਬਿਲਾਵਲੁ ਮ:੫, ੮੦੯-੨)*

(ਵ) ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥

*(ਰਾਮਕਲੀ ਮ:੩, ਅਨੰਦੁ ੯੧੮-੧੧)*

(ੜ) ਪਾਪੁ ਬੁਰਾ ਪਾਪੀ ਕਉ ਪਿਆਰਾ॥ ਪਾਪਿ ਲਦੇ ਪਾਪੇ ਪਾਸਾਰਾ॥
ਪਰਹਰਿ ਪਾਪੁ ਪਛਾਣੈ ਆਪੁ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ॥
ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ॥
ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈ ਕਾਲੁ॥
ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ॥
ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ ਪਚਾਇ॥੩੮॥

*(ਰਾਮਕਲੀ ਮ:੧, ਓਅੰਕਾਰੁ, ੯੩੫-੪)*

(ੳੳ) ਵਿਣੁ ਨਾਵੈ ਦੁਖੁ ਦਰਦੁ ਸਰੀਰਿ॥ ਸਤਿਗੁਰੁ ਭੇਟੇ ਤਾ ਉਤਰੈ ਪੀਰ॥
ਬਿਨੁ ਗੁਰ ਭੇਟੇ ਦੁਖੁ ਕਮਾਇ॥ ਮਨਮੁਖਿ ਬਹੁਤੀ ਮਿਲੈ ਸਜਾਇ॥੩॥

*(ਆਸਾ ਮ:੩, ੩੬੧-੧੬)*

(ੳਅ) ਅਪਰਾਧੀ ਮਤਿਹੀਨੁ ਨਿਰਗੁਨੁ ਅਨਾਥੁ ਨੀਚੁ॥
ਸਠ ਕਠੋਰੁ ਕੁਲਹੀਨੁ ਬਿਆਪਤ ਮੋਹ ਕੀਚੁ॥
ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ॥
ਬਨਿਤਾ ਬਿਨੋਦ ਅਨੰਦ ਮਾਇਆ ਅਗਿਆਨਤਾ ਲਪਟਾਵਏ॥

*(ਆਸਾ ਮ:੫, ਛੰਤ, ੪੫੮-੧)*

(ੳੲ) ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ॥
ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥
ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥

ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥ ਕਿਛੁ ਲਾਹੇ ਉਪਰਿ ਘਾਲੀਐ॥੨੧॥

*(ਆਸਾ ਵਾਰ ਮ:੧, ੪੭੪-੬)*

(ੳਸ) ਹਮ ਅਪਰਾਧ ਪਾਪ ਬਹੁ ਕੀਨੇ ਕਰਿ ਦੁਸਟੀ ਚੋਰ ਚੁਰਾਇਆ॥
ਅਬ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਲਾਜ ਹਰਿ ਭਾਇਆ॥੪॥

*(ਗਉੜੀ ਪੂਰਬੀ ਮ:੪, ੧੭੨-੧੧)*

(ੳਹ) ਨਰ ਅਚੇਤ ਪਾਪ ਤੇ ਡਰੁ ਰੇ॥
ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ॥੧॥ਰਹਾਉ॥

*(ਗਉੜੀ ਮ:੯, ੨੨੦-੧੩)*

(ੳਕ) ਜਿਉ ਪਾਵਕ ਸੰਗਿ ਸੀਤ ਕੋ ਨਾਸ॥ ਐਸੇ ਪ੍ਰਾਛਤ ਸੰਤਸੰਗਿ ਬਿਨਾਸ॥
ਜਿਉ ਸਾਬੁਨਿ ਕਾਪਰ ਊਜਲ ਹੋਤ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ॥੫॥

*(ਰਾਮਕਲੀ ਮ:੫, ੯੧੪-੧੨)*

(ੳਖ) ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ॥ ਅਵਗਣ ਮੇਟੈ ਗੁਣਿ ਨਿਸਤਾਰੈ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੨-੧੦)*

(ੳਗ) ਕਵਨ ਕਾਜ ਸਿਰਜੇ ਜਗ ਭੀਤਰਿ ਜਨਮਿ ਕਵਨ ਫਲੁ ਪਾਇਆ॥
ਭਵ ਨਿਧਿ ਤਰਨ ਤਾਰਨ ਚਿੰਤਾਮਨਿ ਇਕ ਨਿਮਖ ਨ ਇਹੁ ਮਨੁ ਲਾਇਆ॥੧॥
ਗੋਬਿੰਦ ਹਮ ਐਸੇ ਅਪਰਾਧੀ॥
ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ ਤਿਸ ਕੀ ਭਾਉ ਭਗਤਿ ਨਹੀ ਸਾਧੀ॥੧॥ਰਹਾਉ॥੧॥

*(ਰਾਮਕਲੀ ਕਬੀਰ, ੯੭੦-੧੯)*

(ੳਘ) ਰੂਪ ਰੰਗ ਖੁਸੀਆ ਮਨ ਭੋਗਣ ਤੇ ਤੇ ਛਿਦ੍ਰ ਵਿਕਾਰਾ॥
ਹਰਿ ਕਾ ਨਾਮੁ ਨਿਧਾਨੁ ਕਲਿਆਣਾ ਸੂਖ ਸਹਜੁ ਇਹੁ ਸਾਰਾ॥੨॥

*(ਮਾਰੂ ਮ:੫, ੧੦੦੩-੧੧)*

(ੳਙ) ਅਵਗੁਣ ਕਾਟਿ ਗੁਣ ਰਿਦੈ ਸਮਾਇ॥ ਪੂਰੇ ਗੁਰ ਕੈ ਸਹਜਿ ਸੁਭਾਇ॥
ਪੂਰੇ ਗੁਰ ਕੀ ਸਾਚੀ ਬਾਣੀ॥ ਸੁਖ ਮਨ ਅੰਤਰਿ ਸਹਜਿ ਸਮਾਣੀ॥੨॥

*(ਧਨਾਸਰੀ ਮ:੩, ੬੬੩-੧੬)*

(ੳਚ) ਨਾਨਕ ਅਗੈ ਉਤਮ ਸੋਈ ਜਿ ਪਾਪਾਂ ਪੰਦਿ ਨ ਦੇਹੀ॥੧॥

*(ਸਿਰੀ ਵਾਰ ਮ:੧, ੯੧-੪)*

(ੳਛ) ਫਾਥੋਹੁ ਮਿਰਗ ਜਿਵੈ ਪੇਖਿ ਰੈਣਿ ਚੰਦ੍ਰਾਇਣੁ॥ ਸੂਖਹੁ ਦੂਖ ਭਏ ਨਿਤ ਪਾਪ ਕਮਾਇਣੁ॥
ਪਾਪਾ ਕਮਾਣੇ ਛਡਹਿ ਨਾਹੀ ਲੈ ਚਲੇ ਘਤਿ ਗਲਾਵਿਆ॥

*(ਆਸਾ ਮ:੫,੪੬੦-੨)*

(ੳਜ) ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ॥ ਜਿਸੁ ਪਾਸਿ ਲੁਕਾਇਦੜੋ ਸੋ ਵੇਖੀ ਸਾਥੈ॥
ਸੰਗਿ ਦੇਖੈ ਕਰਣਹਾਰਾ ਕਾਇ ਪਾਪੁ ਕਮਾਈਐ॥
ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ॥

ਆਠ ਪਹਰ ਹਰਿ ਨਾਮੁ ਸਿਮਰਹੁ ਚਲੈ ਤੇਰੈ ਸਾਥੇ॥
ਭਜੁ ਸਾਧਸੰਗਤਿ ਸਦਾ ਨਾਨਕ ਮਿਟਹਿ ਦੋਖ ਕਮਾਤੇ॥੧॥
ਵਲਵੰਚ ਕਰਿ ਉਦਰੁ ਭਰਹਿ ਮੂਰਖ ਗਾਵਾਰਾ॥
ਸਭੁ ਕਿਛੁ ਦੇ ਰਹਿਆ ਹਰਿ ਦੇਵਣਹਾਰਾ॥

*(ਆਸਾ ਮ:੫, ੪੬੧-੪)*

(ੳੜ) ਥਾਵਰ ਥਿਰੁ ਕਰਿ ਰਾਖੈ ਸੋਇ॥ ਜੋਤਿ ਦੀ ਵਟੀ ਘਟ ਮਹਿ ਜੋਇ॥
ਬਾਹਰਿ ਭੀਤਰਿ ਭਇਆ ਪ੍ਰਗਾਸੁ॥ ਤਬ ਹੂਆ ਸਗਲ ਕਰਮ ਕਾ ਨਾਸੁ॥੨॥

*(ਗਉੜੀ ਕਬੀਰ, ੩੪੪-੧੮)*

(ੳਵ) ਲੂਕਿ ਕਮਾਨੋ ਸੋਈ ਤੁਮ੍ ਪੇਖਿਓ ਮੂੜ ਮੁਗਧ ਮੁਕਰਾਨੀ॥
ਆਪ ਕਮਾਨੇ ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ॥੧॥
ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ॥
ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ ਜੀਅ ਕੀ ਮਾਨੀ॥੧॥ਰਹਾਉ॥
ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ ਕਿਆ ਕੋ ਕਰੈ ਪਰਾਨੀ॥
ਬਖਸਿ ਲੈਹੁ ਪਾਰਬ੍ਰਹਮ ਸੁਆਮੀ ਨਾਨਕ ਸਦ ਕੁਰਬਾਨੀ॥੨॥

*(ਆਸਾ ਮ:੫, ੪੦੩-੧੧)*

(ੳਟ) ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ ਅਮਾਨਾ॥
ਛੋਡਿ ਜਾਹਿ ਤਿਨ ਹੀ ਸਿਉ ਸੰਗੀ ਸਾਜਨ ਸਿਉ ਬੈਰਾਨਾ॥੩॥
ਸਗਲ ਸੰਸਾਰੁ ਇਹੈ ਬਿਧਿ ਬਿਆਪਿਓ ਸੋ ਉਬਰਿਓ ਜਿਸੁ ਗੁਰੁ ਪੂਰਾ॥
ਕਹੁ ਨਾਨਕ ਭਵ ਸਾਗਰੁ ਤਰਿਓ ਭਏ ਪੁਨੀਤ ਸਰੀਰਾ॥੪॥

*(ਆਸਾ ਮ:੫, ੪੦੩-੮)*

(ੳਠ) ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ॥੬॥

*(ਮਾਝ ਮ:੧, ੧੦੯-੧੬)*

(ੳਡ) ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ॥ ਗੁਰ ਮੰਤ੍ੜਾ ਚਿਤਾਰਿ ਨਾਨਕ ਦੁਖੁ ਨ ਥੀਵਈ॥੨॥

*(ਗੂਜਰੀ ਵਾਰ ਮ:੫, ੫੨੧-੧੨)*

(ੳਢ) ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ॥
ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ॥
ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ॥੩॥
ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥
ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ॥੪॥

*(ਸੋਰਠਿ ਮ:੧, ੫੯੫-੨)*

(ੳਣ) ਕਬੀਰ ਬਿਕਾਰਹ ਚਿਤਵਤੇ ਝੂਠੇ ਕਰਤੇ ਆਸ॥

ਮਨੋਰਥੁ ਕੋਇ ਨ ਪੂਰਿਓ ਚਾਲੇ ਊਠਿ ਨਿਰਾਸ॥੨੦੫॥

*(ਸਲੋਕ ਕਬੀਰ, ੧੩੭੫-੧੧)*

(ੳਤ) ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ॥
ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ॥੨੦੯॥

*(ਸਲੋਕ ਕਬੀਰ, ੧੩੭੫-੧੫)*

(ੳਥ) ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥੧॥
ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥੨॥

*(ਮਾਰੂ ਮ:੫, ਅੰਜੁਲੀਆ, ੧੦੧੯-੧੮)*

(ੳਦ) ਹਰਿ ਹਰਿ ਨਾਮੁ ਹਰਿ ਹਰਿ ਜਗਿ ਅਵਖਧੁ ਹਰਿ ਹਰਿ ਨਾਮੁ ਹਰਿ ਸਾਤੇ॥
ਤਿਨ ਕੇ ਪਾਪ ਦੋਖ ਸਭਿ ਬਿਨਸੇ ਜੋ ਗੁਰਮਤਿ ਰਾਮ ਰਸੁ ਖਾਤੇ॥੨॥

*(ਗਉੜੀ ਪੂਰਬੀ ਮ:੪, ੧੬੯-੬)*

(ੳਧ) ਕੀਨੑੇ ਪਾਪ ਕੇ ਬਹੁ ਕੋਟ॥ ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ ਛੋਟ॥੧॥ਰਹਾਉ॥
ਮਹਾ ਬਜਰ ਬਿਖ ਬਿਆਧੀ ਸਿਰਿ ਉਠਾਈ ਪੋਟ॥
ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਾਸੇ ਝੋਟ॥੧॥
ਪਸੁ ਪਰੇਤ ਉਸਟ ਗਰਧਭ ਅਨਿਕ ਜੋਨੀ ਲੇਟ॥
ਭਜੁ ਸਾਧਸੰਗਿ ਗੋਬਿੰਦ ਨਾਨਕ ਕਛੁ ਨ ਲਾਗੈ ਫੇਟ॥੨॥

*(ਸਾਰਗ ਮ:੫, ੧੨੨੪-੯)*

(ੳਨ) ਆਪੇ ਜਗਤੁ ਉਪਾਇ ਕੈ ਗੁਣ ਅਉਗਣ ਕਰੇ ਬੀਚਾਰੁ॥
ਤ੍ਰੈ ਗੁਣ ਸਰਬ ਜੰਜਾਲੁ ਹੈ ਨਾਮਿ ਨ ਧਰੇ ਪਿਆਰੁ॥
ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ॥
ਜੂਐ ਜਨਮੁ ਤਿਨੀ ਹਾਰਿਆ ਕਿਤੁ ਆਏ ਸੰਸਾਰਿ॥

*(ਮਲਾਰ ਵਾਰ ਮ:੧, ੧੨੮੪-੩)*

(ੳਪ) ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ॥
ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ॥੪॥

*(ਕਲਿਆਨ ਮ:੪, ੧੩੨੪-੬)*

(ੳਫ) ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ॥
ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ॥੯੮॥

*(ਸਲੋਕ ਕਬੀਰ, ੧੩੬੯-੨)*

(ੳਬ) ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ॥
ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ॥੧੦੫॥

*(ਸਲੋਕ ਕਬੀਰ, ੧੩੭੦-੧)*

(ੳਭ) ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥੬॥

*(ਸਲੋਕ ਫਰੀਦ, ੧੩੭੮-੪)*

(ੳਮ) ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥੫੯॥
ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥੬੦॥

*(ਸਲੋਕ ਫਰੀਦ, ੧੩੮੧-੧)*

(ੳਯ) ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥੬੧॥

*(ਸਲੋਕ ਫਰੀਦ, ੧੩੮੧-੩)*

(ੳਰ) ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥
ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥੯॥

*(ਸਲੋਕ ਮ:੫, ੧੪੨੫-੧੩)*

(ੳਲ) ਸੰਤੋਖੁ ਨ ਆਵਤ ਕਹੂੰ ਕਾਜ॥ ਧੂੰਮ ਬਾਦਰ ਸਭਿ ਮਾਇਆ ਸਾਜ॥
ਪਾਪ ਕਰੰਤੌ ਨਹ ਸੰਗਾਇ॥ ਬਿਖੁ ਕਾ ਮਾਤਾ ਆਵੈ ਜਾਇ॥੨॥
ਹਉ ਹਉ ਕਰਤ ਬਧੇ ਬਿਕਾਰ॥ ਮੋਹ ਲੋਭ ਡੂਬੌ ਸੰਸਾਰ॥
ਕਾਮਿ ਕ੍ਰੋਧਿ ਮਨੁ ਵਸਿ ਕੀਆ॥ ਸੁਪਨੈ ਨਾਮੁ ਨ ਹਰਿ ਲੀਆ॥੩॥
ਕਬ ਹੀ ਰਾਜਾ ਕਬ ਮੰਗਨਹਾਰੁ॥ ਦੂਖ ਸੂਖ ਬਾਧੌ ਸੰਸਾਰ॥
ਮਨ ਉਧਰਣ ਕਾ ਸਾਜੁ ਨਾਹਿ॥ ਪਾਪ ਬੰਧਨ ਨਿਤ ਪਉਤ ਜਾਹਿ॥੪॥
ਈਠ ਮੀਤ ਕੋਊ ਸਖਾ ਨਾਹਿ॥ ਆਪਿ ਬੀਜਿ ਆਪੇ ਹੀ ਖਾਂਹਿ॥
ਜਾ ਕੈ ਕੀਨ੍ਹੈ ਹੋਤ ਬਿਕਾਰ॥ ਸੇ ਛੋਡਿ ਚਲਿਆ ਖਿਨ ਮਹਿ ਗਵਾਰ॥੫॥
ਮਾਇਆ ਮੋਹਿ ਬਹੁ ਭਰਮਿਆ॥ ਕਿਰਤ ਰੇਖ ਕਰਿ ਕਰਮਿਆ॥
ਕਰਣੈਹਾਰੁ ਅਲਿਪਤੁ ਆਪਿ॥ ਨਹੀ ਲੇਪੁ ਪ੍ਰਭ ਪੁੰਨ ਪਾਪਿ॥੬॥

*(ਬਸੰਤੁ ਮ:੫, ੧੧੯੨-੧੬)*

(ੳਵ) ਸੁਣਿ ਸੁਣਿ ਜੀਵਉ ਮਨਿ ਇਹੁ ਬਿਸ੍ਰਾਮੁ॥ ਪਾਪ ਖੰਡਨ ਪ੍ਰਭ ਤੇਰੋ ਨਾਮੁ॥
ਤੂ ਅਗਨਤੁ ਜੀਅ ਕਾ ਦਾਤਾ॥ ਜਿਸਹਿ ਜਣਾਵਹਿ ਤਿਨਿ ਤੂ ਜਾਤਾ॥੩॥

*(ਰਾਮਕਲੀ ਮ:੫, ੮੯੪-੧੩)*

(ੳੜ) ਦਾਝਿ ਗਏ ਤ੍ਰਿਣ ਪਾਪ ਸੁਮੇਰ॥ ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ॥
ਅਨਦ ਰੂਪ ਪ੍ਰਗਟਿਓ ਸਭ ਥਾਨਿ॥ ਪ੍ਰੇਮ ਭਗਤਿ ਜੋਰੀ ਸੁਖ ਮਾਨਿ॥੨॥

*(ਰਾਮਕਲੀ ਮ:੫, ੮੯੯-੩)*

(ਅੳ) ਨਿਰਮਲ ਮੰਤੁ ਦੇਇ ਜਿਸੁ ਦਾਨੁ॥ ਤਜਹਿ ਬਿਕਾਰ ਬਿਨਸੈ ਅਭਿਮਾਨੁ॥

ਏਕੁ ਧਿਆਈਐ ਸਾਧ ਕੈ ਸੰਗਿ॥ ਪਾਪ ਬਿਨਾਸੇ ਨਾਮ ਕੈ ਰੰਗਿ॥੩॥

*(ਰਾਮਕਲੀ ਮ:੫, ੯੦੦-੧੭)*

(ਅਅ) ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ॥
ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ॥੨॥

*(ਮਾਰੂ ਮ:੩, ੯੯੩-੧੪)*

(ਅਏ) ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ॥ ਕਿਰਤ ਕੇ ਬਾਧੇ ਪਾਪ ਕਮਾਵਹਿ॥
ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ॥੪॥

*(ਮਾਰੂ ਮ:੧, ਸੋਲਹੇ, ੧੦੨੯-੩)*

(ਅਸ) ਗੁਰ ਤੇ ਭੂਲੇ ਆਵਹੁ ਜਾਵਹੁ॥ ਜਨਮਿ ਮਰਹੁ ਫੁਨਿ ਪਾਪ ਕਮਾਵਹੁ॥
ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ॥੧੩॥

*(ਮਾਰੂ ਮ:੧, ਸੋਲਹੇ, ੧੦੩੦-੧੭)*

(ਅਹ) ਰਸਨਾ ਗੁਣ ਗਾਵੈ ਹਰਿ ਤੇਰੇ॥ ਮਿਟਹਿ ਕਮਾਤੇ ਅਵਗੁਣ ਮੇਰੇ॥
ਸਿਮਰਿ ਸਿਮਰਿ ਸੁਆਮੀ ਮਨੁ ਜੀਵੈ ਪੰਚ ਦੂਤ ਤਜਿ ਤੰਗਨਾ॥੪॥

*(ਮਾਰੂ ਮ:੫, ਸੋਲਹੇ, ੧੦੮੦-੫)*

(ਅਕ) ਰਾਮ ਰੰਗਿ ਸਭ ਗਏ ਪਾਪ॥ ਰਾਮ ਜਪਤ ਕਛੁ ਨਹੀ ਸੰਤਾਪ॥
ਗੋਬਿੰਦ ਜਪਤ ਸਭਿ ਮਿਟੇ ਅੰਧੇਰ॥ ਹਰਿ ਸਿਮਰਤ ਕਛੁ ਨਾਹਿ ਫੇਰ॥੧॥

*(ਬਸੰਤੁ ਮ:੫, ੧੧੮੩-੫)*

(ਅਖ) ਹਰਿ ਕੀਰਤਨ ਰਸ ਭੋਗ ਰੰਗੁ॥ ਮਨ ਪਾਪ ਕਰਤ ਤੂ ਸਦਾ ਸੰਗੁ॥
ਨਿਕਟਿ ਪੇਖੁ ਪ੍ਰਭੁ ਕਰਣਹਾਰ॥ ਈਤ ਊਤ ਪ੍ਰਭ ਕਾਰਜ ਸਾਰ॥੩॥

*(ਬਸੰਤੁ ਮ:੫, ੧੧੮੩-੮)*

(ਅਗ) ਕਿਆ ਹਮ ਕਿਰਮ ਕਿਆ ਕਰਮ ਕਮਾਵਹਿ ਮੂਰਖ ਮੁਗਧ ਰਖੇ ਪ੍ਰਭ ਤਾਸ॥
ਅਵਗਨੀਆਰੇ ਪਾਥਰ ਭਾਰੇ ਸਤਸੰਗਤਿ ਮਿਲਿ ਤਰੇ ਤਰਾਸ॥੩॥
ਜੇਤੀ ਸ੍ਰਿਸਟਿ ਕਰੀ ਜਗਦੀਸਰਿ ਤੇ ਸਭਿ ਊਚ ਹਮ ਨੀਚ ਬਿਖਿਆਸ॥
ਹਮਰੇ ਅਵਗੁਨ ਸੰਗਿ ਗੁਰ ਮੇਟੇ ਜਨ ਨਾਨਕ ਮੇਲਿ ਲੀਏ ਪ੍ਰਭ ਪਾਸ॥੪॥

*(ਕਾਨੜਾ ਮ:੪, ੧੨੯੫-੭)*

(ਅਘ) ਹਮ ਹਰਿ ਸੁਆਮੀ ਪ੍ਰੀਤਿ ਲਗਾਈ ਜਿਤਨੇ ਸਾਸ ਲੀਏ ਹਮ ਗ੍ਰਾਸ॥
ਕਿਲਬਿਖ ਦਹਨ ਭਏ ਖਿਨ ਅੰਤਰਿ ਤੂਟਿ ਗਏ ਮਾਇਆ ਕੇ ਫਾਸ॥੨॥

*(ਕਾਨੜਾ ਮ:੪, ੧੨੯੫-੫)*

(ਅਙ) ਹਮ ਬਹੁ ਪਾਪ ਕੀਏ ਅਪਰਾਧੀ ਗੁਰਿ ਕਾਟੇ ਕਟਿਤ ਕਟੀਤਿ॥
ਹਰਿ ਹਰਿ ਨਾਮੁ ਦੀਓ ਮੁਖਿ ਅਉਖਧੁ ਜਨ ਨਾਨਕ ਪਤਿਤ ਪੁਨੀਤਿ॥੪॥

*(ਕਾਨੜਾ ਮ:੪, ੧੨੯੬-੭)*

(ਅਚ) ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ ਤਿਉ ਪਾਪੀ ਸੰਗਿ ਤਰੇ ਸਾਧ ਸਾਧ ਸੰਗਤੀ ਗੁਰ ਸਤਿਗੁਰੂ ਗੁਰ ਸਾਧੋ॥

ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ॥੨॥

*(ਕਾਨੜਾ ਮ:੪, ੧੨੯੭-੧੬)*

(ਅਛ) ਸਿਮਰਤ ਇਕ ਬਾਰ ਹਰਿ ਹਰਿ ਮਿਟਿ ਕੋਟਿ ਕਸਮਲ ਜਾਂਤਿ॥੨॥

*(ਕਾਨੜਾ ਮ:੫, ੧੩੦੦-੧੯)*

(ਅਜ) ਗਗੈ ਗੋਬਿਦੁ ਚਿਤਿ ਕਰਿ ਮੂੜੇ ਗਲੀ ਕਿਨੈ ਨ ਪਾਇਆ॥
ਗੁਰ ਕੇ ਚਰਨ ਹਿਰਦੈ ਵਸਾਇ ਮੂੜੇ ਪਿਛਲੇ ਗੁਨਹ ਸਭ ਬਖਸਿ ਲਇਆ॥੧੫॥

*(ਆਸਾ ਮ:੩, ਪਟੀ, ੪੩੫-੧੨)*

(ਅਝ) ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ॥
ਮਨਿ ਮੁਖਿ ਜੂਠਿ ਲਹੈ ਭੈ ਮਾਨੰ ਆਪੇ ਗਿਆਨੁ ਅਗਾਮੰ॥੫॥

*(ਸੋਰਠਿ ਮ:੧, ੬੩੪-੧੮)*

(ਅਞ) ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ॥ ਕੇਤੇ ਗਨਉ ਅਸੰਖ ਅਵਗਣ ਮੇਰਿਆ॥
ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ॥
ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ॥
ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰਹੂ ਤੇ ਨੇਰਿਆ॥
ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ॥੧॥

*(ਜੈਤਸਰੀ ਮ:੫, ਛੰਤ, ੭੦੪-੯)*

(ਅਟ) ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ॥ ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ॥੫॥

*(ਸੂਹੀ ਮ:੧, ੭੨੯-੬)*

(ਅਠ) ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ॥
ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ॥੧॥
ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ॥ ਹਰਿ ਹਰਿ ਨਾਮੁ ਜਪਿ ਅੰਮ੍ਰਿਤ ਬਾਨੀ॥੧॥ਰਹਾਉ॥

*(ਸੂਹੀ ਮ:੫, ੭੪੧-੪)*

(ਅਡ) ਹਮ ਅਪਰਾਧੀ ਨਿਰਗੁਨੀਆਰੇ॥ ਨਾ ਕਿਛੁ ਸੇਵਾ ਨਾ ਕਰਮਾਰੇ॥
ਗੁਰੁ ਬੋਹਿਥੁ ਵਡਭਾਗੀ ਮਿਲਿਆ॥ ਨਾਨਕ ਦਾਸ ਸੰਗਿ ਪਾਥਰ ਤਰਿਆ॥੮॥

*(ਰਾਮਕਲੀ ਮ:੫, ੯੧੩-੧੮)*

(ਅਢ) ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ॥
ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧੫)*

(ਅਣ) ਪਾਪ ਪੁੰਨ ਵਰਤੈ ਸੰਸਾਰਾ॥ ਹਰਖੁ ਸੋਗੁ ਸਭੁ ਦੁਖੁ ਹੈ ਭਾਰਾ॥
ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ॥੬॥

*(ਮਾਰੂ ਮ:੩, ਸੋਲਹੇ, ੧੦੫੨-੧੩)*

(ਅਤ) ਧਰਮੁ ਧੀਰਾ ਕਲਿ ਅੰਦਰੇ ਇਹੁ ਪਾਪੀ ਮੂਲਿ ਨ ਤਗੈ॥

ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਇਕ ਘੜੀ ਮੁਹਤੁ ਨ ਲਗੈ॥

*(ਮਾਰੂ ਵਾਰ ਮ:੫, ੧੦੯੮-੬)*

(ਅਥ) ਪਾਪੀ ਤੇ ਰਾਖੇ ਨਾਰਾਇਣ॥
ਪਾਪੀ ਕੀ ਗਤਿ ਕਤਹੂ ਨਾਹੀ ਪਾਪੀ ਪਚਿਆ ਆਪ ਕਮਾਇਣ॥੧॥ਰਹਾਉ॥

*(ਭੈਰਉ ਮ:੫, ੧੧੩੮-੧੧)*

(ਅਦ) ਗੁਰ ਸਬਦੀ ਹਰਿ ਚੇਤਿ ਸੁਭਾਇ॥ ਰਾਮ ਨਾਮ ਰਸਿ ਰਹੈ ਅਘਾਇ॥
ਕੋਟ ਕੋਟੰਤਰ ਕੇ ਪਾਪ ਜਲਿ ਜਾਹਿ॥ ਜੀਵਤ ਮਰਹਿ ਹਰਿ ਨਾਮਿ ਸਮਾਹਿ॥੧॥

*(ਬਸੰਤੁ ਮ:੩, ੧੧੭੫-੧੬)*

(ਅਧ) ਸਗਲ ਪਰਾਧ ਏਕੁ ਗੁਣੁ ਨਾਹੀ ਠਾਕੁਰੁ ਛੋਡਹ ਦਾਸਿ ਭਜਹਾ॥
ਆਈ ਮਸਟਿ ਜੜਵਤ ਕੀ ਨਿਆਈ ਜਿਉ ਤਸਕਰੁ ਦਰਿ ਸਾਂਨ੍ਹਿਹਾ॥੩॥
ਆਂਨ ਉਪਾਉ ਨ ਕੋਊ ਸੂਝੈ ਹਰਿ ਦਾਸਾ ਸਰਣੀ ਪਰਿ ਰਹਾ॥
ਕਹੁ ਨਾਨਕ ਤਬ ਹੀ ਮਨ ਛੁਟੀਐ ਜਉ ਸਗਲੇ ਅਉਗਨ ਮੇਟਿ ਧਰਹਾ॥੪॥

*(ਸਾਰਗ ਮ:੫, ੧੨੦੩-੧੪)*

(ਅਨ) ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ॥
ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ॥੧੦॥

*(ਸਲੋਕ ਕਬੀਰ, ੧੩੬੪-੧੯)*

(ਅਪ) ਕਬੀਰ ਬਿਕਾਰਹ ਚਿਤਵਤੇ ਝੂਠੇ ਕਰਤੇ ਆਸ॥
ਮਨੋਰਥੁ ਕੋਇ ਨ ਪੂਰਿਓ ਚਾਲੇ ਊਠਿ ਨਿਰਾਸ॥੨੦੫॥

*(ਸਲੋਕ ਕਬੀਰ, ੧੩੭੫-੧੧)*

(ਅਫ) ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥੨੧੬॥

*(ਸਲੋਕ ਕਬੀਰ, ੧੩੭੬-੪)*

(ਅਬ) ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ॥
ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ॥
ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ॥
ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ॥
ਜਿਨਾ ਹਰਿ ਹਰਿ ਨਾਮੁ ਧਿਆਇਆ ਜਨ ਨਾਨਕ ਤਿਨ੍ ਜੈਕਾਰੁ॥੨੯॥

*(ਸਲੋਕ ਮ:੩, ੧੪੧੬-੬)*

## ਪਾਪ ਅਤੇ ਪੁੰਨ (੧੬੬੪)

ਸ਼ੁਭ ਕਰਮ ਅਤੇ ਮੰਦੇ ਕਰਮ। ਪਾਪਾਂ ਦਾ ਫਲ ਆਵਾਗਵਨ ਹੈ, ਦੁਖ ਹੈ। ਇਸ ਦੇ ਉਲਟ ਪੁੰਨਾਂ ਦਾ ਫਲ ਭੀ ਆਵਾਗਵਨ ਹੀ ਹੈ। ਪਰੰਤੂ ਪੁੰਨ ਕੀਤਿਆਂ ਸੁਖਾਂ ਭਰਿਆ ਵਾਤਾਵਰਨ ਬਣਿਆ ਰਹਿੰਦਾ ਹੈ।

ਪਾਪ ਦਾ ਮੂਲ ਲੋਭ ਹੈ, ਪਾਪ ਦੀ ਉਪਜ ਅਪਰਾਧ ਹੈ। ਅਪਰਾਧ ਮਨ ਵਿਚ ਪੁੰਗਰਦਾ ਹੈ। ਪਾਪ ਕਰਮ ਇੰਦ੍ਰਿਆਂ ਅਥਵਾ ਗਿਆਨ ਇੰਦ੍ਰਿਆਂ ਦੁਆਰਾ ਕਰੀਦਾ ਹੈ।

ਪੁੰਨ ਦਾ ਮੂਲ ਉਦਾਰਤਾ ਹੈ। ਪੁੰਨ ਦੀ ਉਪਜ ਪਰਉਪਕਾਰ ਹੈ, ਪੁੰਨ ਦਾ ਫਲ ਭੀ ਆਵਾਗਵਨ ਹੀ ਹੈ ਅਤੇ ਸੰਸਾਰੀ ਸੁਖ ਹੈ। ਮੁਕਤੀ ਦਾ ਮਾਰਗ ਪਾਪ-ਪੁੰਨ ਤੋਂ ਉਪਰ ਦੀ ਮੰਜ਼ਲ ਹੈ, ਜੋ ਤਿੰਨਾਂ ਗੁਣਾਂ ਤੋਂ ਉਪਰ ਤੁਰੀਆ ਅਵਸਥਾ ਆਖੀ ਜਾਂਦੀ ਹੈ। ਪਾਪੀ ਲਈ ਨਰਕ ਦੇ ਦੁਖ ਅਤੇ ਆਵਾਗਵਨ, ਪੁੰਨੀ ਵਾਸਤੇ ਸੁਰਗ ਦੇ ਸੁਖ ਅਤੇ ਆਵਾਗਵਨ ਹੈ।

(ੳ) ਜਉ ਛੂਟਉ ਤਉ ਜਾਇ ਪਇਆਲ॥ ਜਉ ਕਾਢਿਓ ਤਉ ਨਦਰਿ ਨਿਹਾਲ॥
ਪਾਪ ਪੁੰਨ ਹਮਰੈ ਵਸਿ ਨਾਹਿ॥ ਰਸਕਿ ਰਸਕਿ ਨਾਨਕ ਗੁਣ ਗਾਹਿ॥੪॥

*(ਰਾਮਕਲੀ ਮ:੫, ੮੯੯-੫)*

(ਅ) ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ॥
ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ॥
ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ॥੧॥

*(ਸੋਰਠਿ ਮ:੧, ੬੩੫-੮)*

(ੲ) ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ॥
ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ॥੧॥
ਬੋਲਹੁ ਸਚੁ ਨਾਮੁ ਕਰਤਾਰ॥ ਫੁਨਿ ਬਹੁੜਿ ਨ ਆਵਣ ਵਾਰ॥੧॥ਰਹਾਉ॥

*(ਪ੍ਰਭਾਤੀ ਮ:੧, ੧੩੨੯-੧੬)*

(ਸ) ਪਾਪੁ ਪੁੰਨੁ ਜਾਂ ਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ॥
ਧਰਮ ਰਾਇ ਪਰੁਲੀ ਪ੍ਰਤਿਹਾਰੁ॥ ਸੋ ਐਸਾ ਰਾਜਾ ਸ੍ਰੀ ਗੋਪਾਲੁ॥੨॥

*(ਮਲਾਰ ਨਾਮਦੇਵ, ੧੨੯੨-੬)*

(ਹ) ਪਾਪ ਪੁੰਨ ਕੀ ਸਾਰ ਨ ਜਾਣੀ॥ ਦੂਜੈ ਲਾਗੀ ਭਰਮਿ ਭੁਲਾਣੀ॥
ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ॥੫॥

*(ਮਾਝ ਮ:੩, ੧੧੦-੨)*

(ਕ) ਜਹ ਆਪਿ ਰਚਿਓ ਪਰਪੰਚੁ ਅਕਾਰੁ॥ ਤਿਹੁ ਗੁਣ ਮਹਿ ਕੀਨੋ ਬਿਸਥਾਰੁ॥
ਪਾਪ ਪੁੰਨੁ ਤਹ ਭਈ ਕਹਾਵਤ॥ ਕੋਊ ਨਰਕ ਕੋਊ ਸੁਰਗ ਬੰਛਾਵਤ॥

*(ਗਉੜੀ ਸੁਖਮਨੀ, ਮ:੫, ੨੯੧-੧੯)*

(ਖ) ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ॥ ਪਾਪ ਪੁੰਨ ਤਬ ਕਹ ਤੇ ਹੋਤਾ॥

*(ਗਉੜੀ ਸੁਖਮਨੀ ਮ:੫, ੨੯੦-੧੨)*

(ਗ) ਪਪਾ ਅਪਰ ਪਾਰੁ ਨਹੀ ਪਾਵਾ॥ ਪਰਮ ਜੋਤਿ ਸਿਉ ਪਰਚਉ ਲਾਵਾ॥
ਪਾਂਚਉ ਇੰਦ੍ਰੀ ਨਿਗ੍ਰਹ ਕਰਈ॥ ਪਾਪੁ ਪੁੰਨੁ ਦੋਊ ਨਿਰਵਰਈ॥੨੭॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੧-੧੬)*

(ਘ) ਪਾਪ ਪੁੰਨ ਦੁਇ ਏਕ ਸਮਾਨ॥ ਨਿਜ ਘਰਿ ਪਾਰਸੁ ਤਜਹੁ ਗੁਨ ਆਨ॥੩॥
ਕਬੀਰ ਨਿਰਗੁਣ ਨਾਮ ਨ ਰੋਸੁ॥ ਇਸੁ ਪਰਚਾਇ ਪਰਚਿ ਰਹੁ ਏਸੁ॥੪॥

*(ਗਉੜੀ ਕਬੀਰ, ੩੨੫-੨)*

(ਙ) ਮਨ ਕੀ ਮਤਿ ਮਤਾਗਲੁ ਮਤਾ॥ ਜੋ ਕਿਛੁ ਬੋਲੀਐ ਸਭੁ ਖਤੋ ਖਤਾ॥

ਕਿਆ ਮੁਹੁ ਲੈ ਕੀਚੈ ਅਰਦਾਸਿ॥ ਪਾਪੁ ਪੁੰਨੁ ਦੁਇ ਸਾਖੀ ਪਾਸਿ॥੨॥

*(ਆਸਾ ਮ:੧, ੩੫੧-੯)*

(ਚ) ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂਜੀ ਪਰਗਾਸਿਓ॥
ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ॥੧॥

*(ਗਉੜੀ ਬੈਰਾਗਣਿ ਕਬੀਰ, ੩੩੩-੧੩)*

(ਛ) ਖੇਤੀ ਵਣਜੁ ਨਾਵੈ ਕੀ ਓਟ॥ ਪਾਪੁ ਪੁੰਨੁ ਬੀਜ ਕੀ ਪੋਟ॥
ਕਾਮੁ ਕ੍ਰੋਧੁ ਜੀਅ ਮਹਿ ਚੋਟ॥ ਨਾਮੁ ਵਿਸਾਰਿ ਚਲੇ ਮਨਿ ਖੋਟ॥੨॥

*(ਗਉੜੀ ਮ:੧, ੧੫੨-੧੧)*

(ਜ) ਪਾਪ ਪੁੰਨ ਵਰਤੈ ਸੰਸਾਰਾ॥ ਹਰਖੁ ਸੋਗੁ ਸਭੁ ਦੁਖੁ ਹੈ ਭਾਰਾ॥
ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ॥

*(ਮਾਰੂ ਸੋਲਹੇ ਮ:੩, ੧੦੫੨-੧੩)*

(ਝ) ਬੇਦ ਬਾਦ ਸਭਿ ਆਖਿ ਵਖਾਣਹਿ॥ ਨ ਅੰਤਰੁ ਭੀਜੈ ਨ ਸਬਦੁ ਪਛਾਣਹਿ॥
ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ॥੧੫॥

*(ਮਾਰੂ ਮ:੩, ਸੋਲਹੇ, ੧੦੫੦-੩)*

(ਞ) ਬਾਬਾ ਬੋਲੀਐ ਪਤਿ ਹੋਇ॥
ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ॥੧॥ਰਹਾਉ॥

*(ਸਿਰੀ ਮ:੧, ੧੫-੧੧)*

(ਟ) ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ॥ ਦੁਹੀ ਮਿਲਿ ਕੈ ਸ੍ਰਿਸਟਿ ਉਪਾਈ॥
ਦੋਵੈ ਮਾਰਿ ਜਾਇ ਇਕਤੁ ਘਰਿ ਆਵੈ ਗੁਰਮਤਿ ਸਹਜਿ ਸਮਾਵਣਿਆ॥੪॥

*(ਮਾਝ ਮ:੩, ੧੨੬-੨)*

(ਠ) ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ॥
ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ॥
ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ॥੨॥

*(ਮਾਝ ਵਾਰ ਮ:੧, ੧੪੭-੧੯)*

(ਡ) ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ॥ ਧੰਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ॥
ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ॥
ਗੁਰਮੁਖਿ ਰੰਗੁ ਚਲੂਲਾ ਪਾਵੈ ਹਰਿ ਹਰਿ ਹਰਿ ਨਵ ਰੰਗੜੀਆ॥

*(ਵਡਹੰਸੁ ਮ:੪, ਘੋੜੀਆ, ੫੭੫-੬)*

(ਢ) ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥

*(ਆਸਾ ਵਾਰ ਮ:੨, ੪੭੪-੧੩)*

(ਣ) ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ॥੩॥

*(ਮਾਝ ਮ:੫, ੧੦੮-੧)*

(ਤ) ਗੁਰਿ ਪਿਆਰੈ ਹਰਿ ਸੇਵਿਆ ਗੁਰੁ ਧੰਨੁ ਗੁਰੁ ਧੰਨੋ॥
ਗੁਰਿ ਹਰਿ ਮਾਰਗੁ ਦਸਿਆ ਗੁਰ ਪੁੰਨੁ ਵਡ ਪੁੰਨੋ॥ ੯॥
ਜੋ ਗੁਰਸਿਖ ਗੁਰੁ ਸੇਵਦੇ ਸੇ ਪੁੰਨ ਪਰਾਣੀ॥
ਜਨੁ ਨਾਨਕੁ ਤਿਨ ਕਉ ਵਾਰਿਆ ਸਦਾ ਸਦਾ ਕੁਰਬਾਣੀ॥੧੦॥

*(ਤਿਲੰਗ ਮ:੧, ੭੨੫-੧੯)*

(ਥ) ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥
ਸਗਲ ਕ੍ਰਿਆ ਮਹਿ ਊਤਮ ਕਿਰਿਆ॥ ਸਾਧਸੰਗਿ ਦੁਰਮਤਿ ਮਲੁ ਹਿਰਿਆ॥

*(ਗਉੜੀ ਸੁਖਮਨੀ ਮ:੫, ੨੬੬-੧੩)*

(ਦ) ਕੋਟਿ ਪੁੰਨ ਸੁਣਿ ਹਰਿ ਕੀ ਬਾਣੀ॥ ਕੋਟਿ ਫਲਾ ਗੁਰ ਤੇ ਬਿਧਿ ਜਾਣੀ॥੩॥

*(ਗਉੜੀ ਮ:੫, ੨੩੮-੧੪)*

(ਧ) ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥
ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥੨੨੯॥

*(ਸਲੋਕ ਕਬੀਰ, ੧੩੭੬-੧੭)*

(ਨ) ਜਤੁ ਸਤੁ ਸੰਜਮੁ ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ॥
ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧਸੰਗਤਿ ਬਿਨੁ ਬਾਦਿ ਜਇਆ॥੨॥

*(ਰਾਮਕਲੀ ਮ:੧, ੯੦੬-੧੦)*

(ਪ) ਪੁੰਨ ਦਾਨ ਅਨੇਕ ਕਿਰਿਆ ਸਾਧੂ ਸੰਗਿ ਸਮਾਇ॥
ਤਾਪ ਸੰਤਾਪ ਮਿਟੇ ਨਾਨਕ ਬਾਹੁੜਿ ਕਾਲੁ ਨ ਖਾਇ॥੨॥

*(ਕਾਨੜਾ ਮ:੫, ੧੩੦੦-੬)*

(ਫ) ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥

*(ਰਾਮਕਲੀ ਵਾਰ ਮ:੧, ੯੫੨-੧੪)*

(ਬ) ਖਤ੍ਰੀ ਸੋ ਜੁ ਕਰਮਾ ਕਾ ਸੂਰੁ॥ ਪੁੰਨ ਦਾਨ ਕਾ ਕਰੈ ਸਰੀਰੁ॥

*(ਸਲੋਕ ਮ:੧, ੧੪੧੧-੧੭)*

(ਭ) ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ॥
ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ॥

*(ਸਲੋਕ ਮ:੩, ੧੪੧੪-੧੬)*

(ਮ) ਸਫਲ ਜਨਮੁ ਭਇਆ ਤਿਨ ਕਾ ਜਿਨੀ ਸੋ ਪ੍ਰਭੁ ਪਾਇਆ॥
ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ ਹੰਤ ਜੀਉ॥
ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ ਜੀਉ॥੧॥

*(ਰਾਮਕਲੀ ਮ:੫, ੯੨੭-੧੪)*

(ਯ) ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ॥
ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ॥੧॥

*(ਟੋਡੀ ਮ: ੫, ੭੧੮-੨)*

(ਰ) ਪਾਪੀ ਸਿਉ ਤਨੁ ਗਡਿਆ ਬੁਕਾ ਪਈਆ ਤਿਤੁ॥

*(ਆਸਾ ਵਾਰ ਮ:੧, ੪੭੩-੬)*

(ਲ) ਪਾਪੀ ਹੀਐ ਮੈ ਕਾਮੁ ਬਸਾਇ॥ ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥੧॥ਰਹਾਉ॥

*(ਬਸੰਤੁ ਹਿੰਡੋਲ ਮ:੯, ੧੧੮੬-੧੦)*

(ਵ) ਮਹਜਰੁ ਝੂਠਾ ਕੀਤੋਨੁ ਆਪਿ॥ ਪਾਪੀ ਕਉ ਲਾਗਾ ਸੰਤਾਪੁ॥੧॥

*(ਗਉੜੀ ਮ:੫, ੧੯੯-੧੪)*

(ੜ) ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ॥ ਅੰਤ ਕੀ ਬਾਰ ਮੂਆ ਲਪਟਾਨਾ॥੧॥
ਪਾਪੀ ਕਾ ਘਰੁ ਅਗਨੇ ਮਾਹਿ॥ ਜਲਤ ਰਹੈ ਮਿਟਵੈ ਕਬ ਨਾਹਿ॥੧॥ਰਹਾਉ॥
ਹਰਿ ਕੀ ਭਗਤਿ ਨ ਦੇਖੈ ਜਾਇ॥ ਮਾਰਗੁ ਛੋਡਿ ਅਮਾਰਗਿ ਪਾਇ॥
ਮੂਲਹੁ ਭੂਲਾ ਆਵੈ ਜਾਇ॥ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ॥੨॥
ਜਿਉ ਬੇਸ੍ਵਾ ਕੇ ਪਰੈ ਅਖਾਰਾ॥ ਕਾਪਰੁ ਪਹਿਰਿ ਕਰਹਿ ਸੀਂਗਾਰਾ॥
ਪੂਰੇ ਤਾਲ ਨਿਹਾਲੇ ਸਾਸ॥ ਵਾ ਕੇ ਗਲੇ ਜਮ ਕਾ ਹੈ ਫਾਸ॥੩॥

*(ਭੈਰਉ ਨਾਮਦੇਉ, ੧੧੬੪-੧੯)*

(ਓਓ) ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ॥
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ॥

*(ਬਿਹਾਗੜਾ ਮ:੫, ਛੰਤ, ੫੪੬-੮)*

(ਓਅ) ਪਾਪ ਕਰਹਿ ਪੰਚਾਂ ਕੇ ਬਸਿ ਰੇ॥ ਤੀਰਥਿ ਨਾਇ ਕਹਹਿ ਸਭਿ ਉਤਰੇ॥
ਬਹੁਰਿ ਕਮਾਵਹਿ ਹੋਇ ਨਿਸੰਕ॥ ਜਮ ਪੁਰਿ ਬਾਂਧਿ ਖਰੇ ਕਾਲੰਕ॥੨॥

*(ਪ੍ਰਭਾਤੀ ਮ:੫, ੧੩੪੮-੩)*

(ਓਏ) ਜਤਨ ਕਰੈ ਮਾਨੁਖ ਡਹਕਾਵੈ ਓਹੁ ਅੰਤਰਜਾਮੀ ਜਾਨੈ॥
ਪਾਪ ਕਰੇ ਕਰਿ ਮੂਕਰਿ ਪਾਵੈ ਭੇਖ ਕਰੈ ਨਿਰਬਾਨੈ॥੧॥
ਜਾਨਤ ਦੂਰਿ ਤੁਮਹਿ ਪ੍ਰਭ ਨੇਰਿ॥ ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ॥ਰਹਾਉ॥
ਜਬ ਲਗੁ ਤੁਟੈ ਨਾਹੀ ਮਨ ਭਰਮਾ॥ ਤਬ ਲਗੁ ਮੁਕਤੁ ਨ ਕੋਈ॥
ਕਹੁ ਨਾਨਕ ਦਇਆਲ ਸੁਆਮੀ ਸੰਤੁ ਭਗਤੁ ਜਨੁ ਸੋਈ॥੨॥

*(ਧਨਾਸਰੀ ਮ:੫, ੬੮੦-੩)*

(ਓਸ) ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ॥
ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ॥

*(ਤਿਲੰਗ ਮ:੯. ੭੨੭-੪)*

(ਓਹ) ਸੰਤੋਖੁ ਨ ਆਵਤ ਕਹੂੰ ਕਾਜ॥ ਧੂੰਮ ਬਾਦਰ ਸਭਿ ਮਾਇਆ ਸਾਜ॥
ਪਾਪ ਕਰੰਤੌ ਨਹ ਸੰਗਾਇ॥ ਬਿਖੁ ਕਾ ਮਾਤਾ ਆਵੈ ਜਾਇ॥੨॥

*(ਬਸੰਤੁ ਮ:੫, ੧੧੯੨-੧੬)*

(ੳਕ) ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ॥
ਪਾਪ ਕਰੰਤਾ ਮਰਿ ਗਇਆ ਅਉਧ ਪੁਨੀ ਖਿਨ ਮਾਹਿ॥੨੨੧॥

*(ਸਲੋਕ ਕਬੀਰ , ੧੩੭੬-੯)*

(ੳਖ) ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥੨॥

*(ਮਾਰੂ ਮ:੫, ੧੦੧੯-੧੯)*

(ੳਗ) ਗੁਣਦਾਤਾ ਹਰਿ ਰਾਇ ਹੈ ਹਮ ਅਵਗਣਿਆਰੇ॥
ਪਾਪੀ ਪਾਥਰ ਡੂਬਦੇ ਗੁਰਮਤਿ ਹਰਿ ਤਾਰੇ॥ ਤੂੰ ਗੁਣਦਾਤਾ ਨਿਰਮਲਾ ਹਮ ਅਵਗਣਿਆਰੇ॥
ਹਰਿ ਸਰਣਾਗਤਿ ਰਾਖਿ ਲੇਹੁ ਮੂੜ ਮੁਗਧ ਨਿਸਤਾਰੇ॥੩॥

*(ਗਉੜੀ ਬੈਰਾਗਣਿ ਮ:੩, ੧੬੩-੧੨)*

(ੳਘ) ਪੰਡਿਤੁ ਪੜਿ ਨ ਪਹੁਚਈ ਬਹੁ ਆਲ ਜੰਜਾਲਾ॥
ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮਕਾਲਾ॥ ਵਿਛੋੜਾ ਭਉ ਵੀਸਰੈ ਪੂਰਾ ਰਖਵਾਲਾ॥੪॥

*(ਮਾਰੂ ਮ:੧, ੧੦੧੨-੮)*

(ੳਙ) ਮਾਇਆ ਪਟਲ ਪਟਲ ਹੈ ਭਾਰੀ ਘਰੁ ਘੂਮਨਿ ਘੇਰਿ ਘੁਲਾਵੈਗੋ॥
ਪਾਪ ਬਿਕਾਰ ਮਨੂਰ ਸਭਿ ਭਾਰੇ ਬਿਖੁ ਦੁਤਰੁ ਤਰਿਓ ਨ ਜਾਵੈਗੋ॥੬॥

*(ਕਾਨੜਾ ਮ:੪, ੧੩੦੮-੧੫)*

(ੳਚ) ਸਭੁ ਕੋ ਲੇਖੇ ਵਿਚਿ ਹੈ ਮਨਮੁਖੁ ਅਹੰਕਾਰੀ॥ ਹਰਿ ਨਾਮੁ ਕਦੇ ਨ ਚੇਤਈ ਜਮਕਾਲੁ ਸਿਰਿ ਮਾਰੀ॥
ਪਾਪ ਬਿਕਾਰ ਮਨੂਰ ਸਭਿ ਲਦੇ ਬਹੁ ਭਾਰੀ॥ ਮਾਰਗੁ ਬਿਖਮੁ ਡਰਾਵਣਾ ਕਿਉ ਤਰੀਐ ਤਾਰੀ॥
ਨਾਨਕ ਗੁਰਿ ਰਾਖੇ ਸੇ ਉਬਰੇ ਹਰਿ ਨਾਮਿ ਉਧਾਰੀ॥੨੭॥

*(ਸਾਰੰਗ ਵਾਰ ਮ:੪, ੧੨੪੭-੧੯)*

(ੳਛ) ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਇਆ ਰਾਮ॥
ਹਰਿ ਧੂੜਿ ਦੇਵਹੁ ਮੈ ਪੂਰੇ ਗੁਰ ਕੀ ਹਮ ਪਾਪੀ ਮੁਕਤੁ ਕਰਾਇਆ ਰਾਮ॥

*(ਸੂਹੀ ਮ:੩, ੭੭੨-੧੫)*

(ੳਜ) ਸਗਲ ਪਵਿਤ ਗੁਨ ਗਾਇ ਗੁਪਾਲ॥ ਪਾਪ ਮਿਟਹਿ ਸਾਧੂ ਸਰਨਿ ਦਇਆਲ॥ਰਹਾਉ॥

*(ਗਉੜੀ ਮ:੫, ੨੦੨-੫)*

## ਪਾਪ ਗ੍ਰਹ (੧੬੬੫)

ਜੋਤਸ਼ ਵਿਦਿਆ ਅਨੁਸਾਰ ਸੂਰਜ ਦੇ ਕੁਝ ਘਰ ਐਸੇ ਹਨ, ਜਿਨਾ ਨੂੰ ਪਾਪੀ ਗ੍ਰਹ ਕਰਕੇ ਜੋਤਸ਼ੀ ਵਿਦਵਾਨ ਦਰਸਾਂਦੇ ਹਨ। ਇਨ੍ਹਾਂ ਵਿਚ ਮੰਗਲ, ਸ਼ਨਿ, ਰਾਹੂ, ਕੇਤੂ ਆਦਿ ਹਨ। ਐਸੇ ਖ਼ਿਆਲ ਗੁਰਮਤਿ ਵਿਚ ਖੰਡਨ ਕੀਤੇ ਗਏ ਹਨ। ਦੇਖੋ, "ਜੋਤਸ਼"

(ੳ) ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ॥
ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥੩॥

*(ਮਾਝ ਵਾਰ, ਮ:੧, ੧੪੨-੩)*

## ਪਾਪਾਂ ਦੀ ਕਮਾਈ ਦਾ ਹਸ਼ਰ (੧੬੬੬)

ਪਾਪਾਂ ਦੀ ਕਮਾਈ ਦਾ ਅੰਤ, ਪਾਪਾਂ ਦੁਆਰਾ ਮਾਇਆ ਇੱਕਤ੍ਰ ਕਰਨ ਦਾ ਨਤੀਜਾ॥ ਦੇਖੋ "ਪੇਟ ਲਈ ਪਰਪੰਚ", "ਜ਼ੁਲਮ" ਅਤੇ "ਜ਼ੁਲਮੀ ਸੰਪਤੀ"।

(ੳ) ਅੰਧੇ ਖਾਵਹਿ ਬਿਸੂ ਕੇ ਗਟਾਕ॥
ਨੈਨ ਸ੍ਰਵਨ ਸਰੀਰੁ ਸਭੁ ਹੁਟਿਓ ਸਾਸੁ ਗਇਓ ਤਤ ਘਾਟ ॥੧॥ਰਹਾਉ॥
ਅਨਾਥ ਰਞਾਣਿ ਉਦਰੁ ਲੇ ਪੋਖਹਿ ਮਾਇਆ ਗਈਆ ਹਾਟਿ॥
ਕਿਲਬਿਖ ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਹਿ ਛਾਂਟਿ॥
ਨਿੰਦਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਉਪਰਿ ਮਟਾਕ॥
ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ॥੨॥

*(ਸਾਰਗ ਮ:੫, ੧੨੨੪-੧੨)*

(ਅ) ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥੩॥

*(ਆਸਾ ਮ:੧, ੪੧੭-੧੨)*

(ੲ) ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ॥
ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ॥
ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ॥
ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ॥

*(ਸਿਰੀ ਮ:੫, ੪੨-੧੦)*

## ਪਾਰਸ ਪਰਸਿਐ (੧੬੬੭)

ਸੱਚਾ ਸਤਿਗੁਰੂ ਪਾਰਸ ਹੈ ਸਤਿਗੁਰੂ ਦੇ ਚਰਣ ਕਮਲ ਛੋਹਣੇ ਕਰਕੇ। ਸਤਿਗੁਰੂ ਦੇ ਚਰਣ ਕਮਲ ਸਤਿਗੁਰੂ ਦਾ ਪਾਵਨ ਉਪਦੇਸ਼ ਹੈ। ਤਾਂਤੇ ਸੱਚੇ ਸਤਿਗੁਰੂ ਜੀ ਦੇ ਉਪਦੇਸ਼ ਨੂੰ ਵਿਚਾਰਿਆਂ, ਅਮਲ ਕੀਤਿਆਂ ਜੀਵਨ ਵਿਚ ਢਾਲਿਆਂ, ਸਤਿਗੁਰੂ ਜੀ ਦੇ ਪਾਰਸ ਨੂੰ ਛੋਹਣਾ ਹੈ। ਜਿਸ ਨੂੰ ਛੋਹਿਆਂ ਮਨੂਰ ਹੋਇਆ ਮਨ ਕੰਚਨ ਬਣਦਾ ਹੈ।

(ੳ) ਗੰਗਾ ਕੈ ਸੰਗਿ ਸਲਿਤਾ ਬਿਗਰੀ॥ ਸੋ ਸਲਿਤਾ ਗੰਗਾ ਹੋਇ ਨਿਬਰੀ॥੧॥
ਬਿਗਰਿਓ ਕਬੀਰਾ ਰਾਮ ਦੁਹਾਈ॥ ਸਾਚੁ ਭਇਓ ਅਨ ਕਤਹਿ ਨ ਜਾਈ॥੧॥ਰਹਾਉ॥
ਚੰਦਨ ਕੈ ਸੰਗਿ ਤਰਵਰੁ ਬਿਗਰਿਓ॥ ਸੋ ਤਰਵਰੁ ਚੰਦਨੁ ਹੋਇ ਨਿਬਰਿਓ॥੨॥
ਪਾਰਸ ਕੈ ਸੰਗਿ ਤਾਂਬਾ ਬਿਗਰਿਓ॥ ਸੋ ਤਾਂਬਾ ਕੰਚਨੁ ਹੋਇ ਨਿਬਰਿਓ॥੩॥
ਸੰਤਨ ਸੰਗਿ ਕਬੀਰਾ ਬਿਗਰਿਓ॥ ਸੋ ਕਬੀਰੁ ਰਾਮੈ ਹੋਇ ਨਿਬਰਿਓ॥੪॥

*(ਭੈਰਉ ਕਬੀਰ, ੧੧੫੮-੧੨)*

(ਅ) ਗੁਰ ਕੈ ਸਬਦਿ ਮਰਹਿ ਪੰਚ ਧਾਤੂ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ॥
ਪਾਰਸ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ॥੭॥

*(ਮਾਰੂ ਮ:੫, ਸੋਲਹੇ, ੧੦੭੮-੫)*

(ੲ) ਪਰਚੈ ਰਾਮੁ ਰਵੈ ਜਉ ਕੋਈ॥ ਪਾਰਸੁ ਪਰਸੈ ਦੁਬਿਧਾ ਨ ਹੋਈ॥੧॥ਰਹਾਉ॥

*(ਭੈਰਉ ਰਵਿਦਾਸ ੧੧੬੭-੧੦)*

(ਸ) ਪ੍ਰਗਟ ਜੋਤਿ ਜਗਮਗੈ ਤੇਜੁ ਭੂਅ ਮੰਡਲਿ ਛਾਯਉ॥
ਪਾਰਸੁ ਪਰਸਿ ਪਰਸੁ ਪਰਸਿ ਗੁਰਿ ਗੁਰੂ ਕਹਾਯਉ॥

*(ਸਵਈਏ ਮ:੫, ਮਥੁਰਾ ੧੪੦੮-੧੪)*

(ਹ) ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥
ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ॥
ਜਿਨ ਕਉ ਪੂਰਬਿ ਲਿਖਿਆ ਤਿਨ ਸਤਗੁਰ ਮਿਲਿਆ ਆਇ॥੪॥

*(ਸਿਰੀ ਮ:੩, ੨੭-੮)*

(ਕ) ਪਾਰਸਿ ਪਰਸਿਐ ਪਾਰਸੁ ਹੋਏ ਜਾ ਤੇਰੈ ਮਨਿ ਭਾਣੇ॥

*(ਧਨਾਸਰੀ ਮ:੧, ਛੰਤ, ੬੮੮-੧੭)*

(ਖ) ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥
ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ॥
ਪਾਰਸ ਪਰਸਿਐ ਪਾਰਸੁ ਹੋਵੈ ਸਚਿ ਰਹੈ ਲਿਵ ਲਾਇ॥

*(ਸੋਰਠਿ ਵਾਰ ਮ:੩, ੬੪੯-੬)*

(ਗ) ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ॥ ਸਤਿਗੁਰ ਸਬਦਿ ਕਰੋਧੁ ਜਲਾਵੈ॥
ਗਗਨਿ ਨਿਵਾਸਿ ਸਮਾਧਿ ਲਗਾਵੈ॥ ਪਾਰਸੁ ਪਰਸਿ ਪਰਮ ਪਦੁ ਪਾਵੈ॥੨॥

*(ਆਸਾ ਮ:੧, ੪੧੧-੧੨)*

(ਘ) ਪਾਰਸ ਪਰਸੇ ਫਿਰਿ ਪਾਰਸੁ ਹੋਏ ਹਰਿ ਜੀਉ ਅਪਣੀ ਕਿਰਪਾ ਧਾਰੀ॥੨॥

*(ਰਾਮਕਲੀ ਮ:੩, ੯੧੧-੧)*

(ਙ) ਸਤਸੰਗਤਿ ਮਿਲਿ ਬਿਬੇਕ ਬੁਧਿ ਹੋਈ॥ ਪਾਰਸੁ ਪਰਸਿ ਲੋਹਾ ਕੰਚਨੁ ਸੋਈ॥੩॥

*(ਆਸਾ ਕਬੀਰ, ੪੮੧-੪)*

(ਚ) ਐ ਜੀ ਸਦਾ ਦਇਆਲੁ ਦਇਆ ਕਰਿ ਰਵਿਆ ਗੁਰਮਤਿ ਭ੍ਰਮਨਿ ਚੁਕਾਈ॥
ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ॥੬॥

*(ਗੂਜਰੀ ਮ:੧, ੫੦੫-੭)*

(ਛ) ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ॥
ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ॥੫॥
ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ॥
ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ॥੬॥

*(ਗਉੜੀ ਬੈਰਾਗਣਿ ਰਵਿਦਾਸ, ੩੪੬-੧੫)*

(ਜ) ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ॥

ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰ ਸੰਗਿ ਥੀਏ॥੪॥

*(ਬਸੰਤੁ ਹਿੰਡੋਲ ਮ:੧, ੧੧੭੨-੧)*

(ਝ) ਹਰਿ ਮੰਦਰ ਮਹਿ ਮਨੁ ਲੋਹਟੁ ਹੈ ਮੋਹਿਆ ਦੂਜੈ ਭਾਇ॥
ਪਾਰਸਿ ਭੇਟਿਐ ਕੰਚਨੁ ਭਇਆ ਕੀਮਤਿ ਕਹੀ ਨ ਜਾਇ॥੧੦॥

*(ਪ੍ਰਭਾਤੀ ਮ:੩, ਬਿਭਾਸ, ੧੩੪੬-੧੩)*

## ਪਾਰਖੂ ਅਤੇ ਪਰਖ (੧੬੬੮)

ਕਸਵੱਟੀ ਅਤੇ ਕਸਵੱਟੀ ਤੇ ਚਾੜ੍ਹਨ ਵਾਲਾ, ਪਰੀਖਿਆ ਲੈਣ ਵਾਲਾ ਅਤੇ ਪਰੀਖਿਆ।

(ੳ) ਪਾਰਖੀਆ ਵਥੁ ਸਮਾਲਿ ਲਈ ਗੁਰ ਸੋਝੀ ਹੋਈ॥
ਨਾਮੁ ਪਦਾਰਥੁ ਅਮੁਲੁ ਸਾ ਗੁਰਮੁਖਿ ਪਾਵੈ ਕੋਈ॥੪॥

*(ਆਸਾ ਮ:੩, ੪੨੫-੧੫)*

(ਅ) ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ॥
ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ॥੨੨੫॥

*(ਸਲੋਕ ਕਬੀਰ, ੧੩੭੬-੧੩)*

(ੲ) ਅੰਨ੍ਹੇ ਵਸਿ ਮਾਣਕੁ ਪਇਆ ਘਰਿ ਘਰਿ ਵੇਚਣ ਜਾਇ॥
ਓਨਾ ਪਰਖ ਨ ਆਵਈ ਅਢੁ ਨ ਪਲੈ ਪਾਇ॥
ਜੇ ਆਪਿ ਪਰਖ ਨ ਆਵਈ ਤਾਂ ਪਾਰਖੀਆ ਥਾਵਹੁ ਲਇਓੁ ਪਰਖਾਇ॥

*(ਸਾਰੰਗ ਵਾਰ ਮ:੩, ੧੨੪੯-੧੦)*

(ਸ) ਵਿਣੁ ਨਾਵੈ ਦੁਖੁ ਪਾਇ ਆਵਣ ਜਾਣਿਆ॥
ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ॥੧੩॥

*(ਮਾਝ ਵਾਰ, ਮ:੧, ੧੪੪-੯)*

(ਹ) ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥ ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥

*(ਮਾਝ ਵਾਰ, ਮ:੨, ੧੪੮-੮)*

(ਕ) ਰਤਨਾ ਪਾਰਖੁ ਸੋ ਧਣੀ ਤਿਨਿ ਕੀਮਤਿ ਪਾਈ॥
ਨਾਨਕ ਸਾਹਿਬੁ ਮਨਿ ਵਸੈ ਸਚੀ ਵਡਿਆਈ॥੮॥

*(ਆਸਾ ਮ:੧, ੪੨੦-੧੨)*

(ਖ) ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ ॥
ਰਤਨਾ ਸਾਰ ਨ ਜਾਣਈ ਅਗਿਆਨੀ ਅੰਧੁ ਅੰਧਾਰੁ॥
ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ॥
ਮੂਰਖ ਆਪੁ ਗਣਾਇਦੇ ਮਰਿ ਜੰਮਹਿ ਹੋਇ ਖੁਆਰੁ॥

*(ਵਡਹੰਸ ਵਾਰ ਮ:੩, ੫੮੯-੧੦)*

(ਗ) ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ॥
ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ॥

ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ॥੪॥

*(ਸਿਰੀ ਮ:੧, ੬੧-੧੪)*

(ਘ) ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ॥ ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ॥੩॥

*(ਗਉੜੀ ਮ:੧, ੨੨੯-੪)*

(ਙ) ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍॥
ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥੨੩॥

*(ਸਲੋਕ ਕਬੀਰ, ੧੩੬੫-੧੩)*

(ਚ) ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ॥
ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ॥੧੬੨॥

*(ਸਲੋਕ ਕਬੀਰ, ੧੩੭੩-੪)*

## ਪਾਰਗਰਾਮੀ (੧੬੬੯)

ਭਵਸਾਗਰ ਤੋਂ ਪਰਲੇ ਪਿੰਡ ਵਿਚ ਰਹਿਣ ਵਾਲਾ, ਭਾਵ ਉਹ ਪ੍ਰਾਣੀ ਜੋ ਭਵਸਾਗਰ ਨੂੰ ਪਾਰ ਕਰਕੇ ਸੁਆਮੀ ਦੇ ਦੇਸ਼ ਦਾ ਸ਼ਹਿਰੀ ਬਣ ਜਾਂਦਾ ਹੈ। 'ਪਾਰਗਰਾਮ' ਪਾਰ ਕਰਨ ਦੀ ਕ੍ਰਿਆ ਨੂੰ ਆਖਿਆ ਜਾਂਦਾ ਹੈ।

(ੳ) ਜੋ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥
ਊਹਾ ਜਪੀਐ ਕੇਵਲ ਨਾਮ॥ ਸਾਧੂ ਸੰਗਤਿ ਪਾਰਗਰਾਮ॥੩॥

*(ਬਸੰਤੁ ਮ:੫, ੧੧੮੨-੮)*

(ਅ) ਮਨ ਧਰ ਤਰਬੇ ਹਰਿ ਨਾਮ ਨੋ॥
ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰ ਗਰਾਮਨੋ॥੧॥ਰਹਾਉ॥

*(ਗਉੜੀ ਮ:੫, ੨੧੦-੧੩)*

(ੲ) ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ॥
ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ॥੪॥

*(ਗਉੜੀ ਮਾਲਾ ਮ:੫, ੨੧੬-੮)*

(ਸ) ਸੰਤਨ ਬਿਨੁ ਅਵਰੁ ਨ ਦਾਤਾ ਬੀਆ॥
ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ॥ ਰਹਾਉ॥

*(ਸੋਰਠਿ ਮ:੫, ੬੧੦-੮)*

(ਹ) ਕਿਆ ਗੁਣ ਤੇਰੇ ਕਹਿ ਸਕਉ ਪ੍ਰਭ ਅੰਤਰਜਾਮੀ ਰਾਮ॥
ਸਿਮਰਿ ਸਿਮਰਿ ਨਾਰਾਇਣੈ ਭਏ ਪਾਰਗਰਾਮੀ ਰਾਮ॥

*(ਬਿਲਾਵਲੁ ਮ:੫, ੮੪੮-੧੫)*

(ਕ) ਜਿਸ ਕਉ ਹੋਤ ਕ੍ਰਿਪਾਲ ਸੁਆਮੀ॥ ਸੋ ਜਨੁ ਨਾਨਕ ਪਾਰਗਰਾਮੀ॥੩॥

*(ਮਾਰੂ ਮ:੫, ੧੦੦੫-੫)*

(ਖ) ਸਰਬ ਕੁਸਲ ਸੁਖ ਬਿਸ੍ਰਾਮ ਆਨਦਾ ਆਨੰਦ ਨਾਮ ਜਮ ਕੀ ਕਛੁ ਨਾਹਿ ਤ੍ਰਾਸ ਸਿਮਰਿ ਅੰਤਰਜਾਮੀ॥

ਏਕ ਸਰਨ ਗੋਬਿੰਦ ਚਰਨ ਸੰਸਾਰ ਸਗਲ ਤਾਪ ਹਰਨ॥
ਨਾਵ ਰੂਪ ਸਾਧਸੰਗ ਨਾਨਕ ਪਾਰਗਰਾਮੀ॥੨॥

*(ਸਾਰਗ ਮ:੫, ੧੨੩੦-੯)*

(ਗ) ਨਾਮੁ ਜਪਤ ਸਰਬ ਸੁਖੁ ਪਾਈਐ॥ ਸਭੁ ਭਉ ਬਿਨਸੈ ਹਰਿ ਹਰਿ ਧਿਆਈਐ॥
ਜਿਨਿ ਸੇਵਿਆ ਸੋ ਪਾਰਗਿਰਾਮੀ ਕਾਰਜ ਸਗਲੇ ਥੀਏ ਜੀਉ॥੩॥

*(ਮਾਝ ਮ:੫, ੧੦੪-੧੮)*

(ਘ) ਗੁਨਹਗਾਰ ਲੂਣ ਹਰਾਮੀ॥ ਪਾਹਣ ਨਾਵ ਨ ਪਾਰਗਿਰਾਮੀ॥੩॥

*(ਸੂਹੀ ਮ:੫, ੭੩੯-੪)*

## ਪਾਰਜਾਤ (੧੬੭੦)

ਸਮੁੰਦਰ ਰਿੜਕਣ ਸਮੇਂ ਨਿਕਲਿਆ ਹੋਇਆ ਦੇਵਤਿਆਂ ਦਾ ਇਕ ਕਲਪਤ ਰੁਖ, ਜੋ ਚੌਦਾਂ ਰਤਨਾਂ ਵਿਚ ਗਿਣਿਆ ਜਾਂਦਾ ਹੈ। ਇਹ ਦੇਵ ਬ੍ਰਿਛ ਜੋ ਸਵਰਗ ਵਿਖੇ ਇੰਦਰ ਦੇ ਨੰਦਨ ਬਨ ਵਿਚ ਹੈ, ਇਸ ਦੇ ਫੁਲਾਂ ਵਿਚੋਂ ਹਰ ਪ੍ਰਕਾਰ ਦੀ ਸੁਗੰਧੀ ਪ੍ਰਾਪਤ ਹੁੰਦੀ ਹੈ। ਇਸ ਦੀਆਂ ਸ਼ਾਖ਼ਾਂ ਨੂੰ ਅਨੇਕ ਪ੍ਰਕਾਰ ਦੇ ਰਤਨ ਲਗੇ ਹੋਏ ਹਨ। ਇਹ ਉਨ੍ਹਾਂ ਰਤਨਾਂ ਵਿਚੋਂ ਹੈ, ਜੋ ਸਮੁੰਦਰ ਰਿੜਕਣ ਵੇਲੇ ਨਿਕਲੇ ਸਨ। ਦੇਖੋ 'ਨਿਰੁਕਤ ਗੁਰੂ ਗ੍ਰੰਥ ਸਾਹਿਬ', ਪੰਨਾ ੩੦੭।ਪਾਰਜਾਤ ਇਕ ਕਲਪਤ ਵਸਤੂ ਹੈ। ਗੁਰਬਾਣੀ ਵਿਚ ਪਾਰਜਾਤ ਵਾਹਿਗੁਰੂ ਦਾ ਨਾਮ ਹੈ। ਹਿੰਦੂ ਪੁਰਾਣਾਂ ਵਿਚ ਇਸ ਰੁਖ ਪਰਥਾਇ ਬੜੀ ਅਜੀਬ ਗਾਥਾ ਦਰਜ ਕੀਤੀ ਗਈ ਹੈ।

(ੳ) ਮਾਈ ਮੇਰੇ ਮਨ ਕੋ ਸੁਖੁ॥
ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ॥੧॥ਰਹਾਉ॥
ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ॥
ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ॥੧॥
ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ॥
ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ॥੨॥

*(ਟੋਡੀ ਮ:੫, ੭੧੭-੧੬)*

(ਅ) ਬਿਰਖੁ ਜਮਿਓ ਹੈ ਪਾਰਜਾਤ॥ ਫੂਲ ਲਗੇ ਫਲ ਰਤਨ ਭਾਂਤਿ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ॥ ਜਨ ਨਾਨਕ ਹਰਿ ਹਰਿ ਹਰਿ ਧਿਆਇ॥੪॥

*(ਬਸੰਤੁ ਮ:੫, ੧੧੮੦-੬)*

(ੲ) ਤੁਮਹਿ ਖਜੀਨਾ ਤੁਮਹਿ ਜਰੀਨਾ ਤੁਮ ਹੀ ਮਾਣਿਕ ਲਾਲਾ॥
ਤੁਮਹਿ ਪਾਰਜਾਤ ਗੁਰ ਤੇ ਪਾਏ ਤਉ ਨਾਨਕ ਭਏ ਨਿਹਾਲਾ॥੨॥

*(ਸਾਰਗ ਮ:੫, ੧੨੧੫-੧੦)*

(ਸ) ਅਨਿਕ ਬਸੁਧਾ ਅਨਿਕ ਕਾਮਧੇਨ॥ ਅਨਿਕ ਪਾਰਜਾਤ ਅਨਿਕ ਮੁਖਿ ਬੇਨ॥
ਅਨਿਕ ਅਕਾਸ ਅਨਿਕ ਪਾਤਾਲ॥ ਅਨਿਕ ਮੁਖੀ ਜਪੀਐ ਗੋਪਾਲ॥੫॥

*(ਸਾਰਗ ਮ:੫, ੧੨੩੬-੩)*

(ਹ) ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ॥

*(ਸਿਰੀ ਮ:੫, ੫੨-੧੪)*

(ਕ) ਚਾਰਿ ਪਦਾਰਥ ਹਰਿ ਕੀ ਸੇਵਾ॥ ਪਾਰਜਾਤੁ ਜਪਿ ਅਲਖ ਅਭੇਵਾ॥
ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ ਪੂਰਨ ਹੋਈ ਆਸਾ ਜੀਉ॥੩॥

*(ਮਾਝ ਮ:੫, ੧੦੮-੬)*

(ਖ) ਪਾਰਜਾਤੁ ਇਹੁ ਹਰਿ ਕੋ ਨਾਮ॥ ਕਾਮਧੇਨ ਹਰਿ ਹਰਿ ਗੁਣ ਗਾਮ॥

*(ਗਉੜੀ ਸੁਖਮਨੀ ਮ:੫, ੨੬੫-੫)*

(ਗ) ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ॥
ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ॥

*(ਆਸਾ ਵਾਰ ਮ:੧, ੪੭੦-੬)*

(ਘ) ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ॥
ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ॥੩॥

*(ਗੂਜਰੀ ਮ:੧, ੫੦੩-੮)*

(ਙ) ਪਾਰਜਾਤੁ ਲੋੜਹਿ ਮਨ ਪਿਆਰੇ॥ ਕਾਮਧੇਨੁ ਸੋਹੀ ਦਰਬਾਰੇ॥
ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ॥੬॥

*(ਮਾਰੂ ਮ:੫, ਸੋਲਹੇ, ੧੦੭੮-੪)*

## ਪਾਲ ਕੂੜੈ ਕੀ (੧੬੭੧)

ਕੂੜ ਦੀ ਕੰਧ, ਜਿਸ ਕਰਕੇ ਜੀਵ ਆਪਣੇ ਨਾਲ ਵਸਦੇ ਪਤੀ ਨੂੰ ਮਿਲ ਨਹੀਂ ਸਕਦਾ ਹੈ।

(ੳ) ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥

*(ਜਪੁ, ੧-੬)*

(ਅ) ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥੩॥
ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ॥
ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ॥੪॥

*(ਸੋਰਠਿ ਮ:੫, ੬੨੪-੧੦)*

(ੲ) ਜਾਣੂ ਵਸੰਦੋ ਮੰਝਿ ਪਛਾਣੂ ਕੋ ਹੇਕੜੋ॥ ਤੈ ਤਨਿ ਪੜਦਾ ਨਾਹਿ ਨਾਨਕ ਜੈ ਗੁਰੁ ਭੇਟਿਆ॥੨॥

*(ਮਾਰੂ ਵਾਰ ਮ:੫, ੧੦੯੯-੧੨)*

(ਸ) ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ ਜੇ ਲੋਚੈ ਸਭੁ ਕੋਇ॥
ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ॥੩॥

*(ਗੂਜਰੀ ਮ:੩, ੪੯੦-੬)*

(ਹ) ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ॥
ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ॥੩॥

*(ਵਡਹੰਸੁ ਮ:੧, ੫੫੭-੬)*

(ਕ) ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ॥
ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ॥
ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ॥

*(ਵਡਹੰਸ ਵਾਰ ਮ:੩, ੫੯੧-੧੦)*

(ਖ) ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ॥
ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ॥
ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ॥੩॥

*(ਸਿਰੀ ਮ:੪, ੪੦-੧੬)*

(ਗ) ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ॥
ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ॥੧॥

*(ਗਉੜੀ ਪੂਰਬੀ ਮ:੫, ੨੦੫-੧)*

(ਘ) ਹਉ ਫਿਰਉ ਉਦਾਸੀ ਮੈ ਇਕੁ ਰਤਨੁ ਦਸਾਇਆ॥ ਨਿਰਮੋਲਕੁ ਹੀਰਾ ਮਿਲੈ ਨ ਉਪਾਇਆ॥
ਹਰਿ ਕਾ ਮੰਦਰੁ ਤਿਸੁ ਮਹਿ ਲਾਲੁ॥ ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ॥੪॥

*(ਬਿਲਾਵਲੁ ਮ:੫, ੮੦੧-੧੧)*

(ਙ) ਖੋਲਿ ਕਿਵਾਰਾ ਮਹਲਿ ਬੁਲਾਇਆ॥ ਜੈਸਾ ਸਾ ਤੈਸਾ ਦਿਖਲਾਇਆ॥
ਕਹੁ ਨਾਨਕ ਸਭੁ ਪੜਦਾ ਤੂਟਾ॥ ਹਉ ਤੇਰਾ ਤੂ ਮੈ ਮਨਿ ਵੂਠਾ॥੪॥

*(ਰਾਮਕਲੀ ਮ:੫, ੮੮੭-੩)*

(ਚ) ਜਿਸੁ ਕਰਮੁ ਖੁਲਿਆ ਤਿਸੁ ਲਹਿਆ ਪੜਦਾ ਜਿਨਿ ਗੁਰ ਪਹਿ ਮੰਨਿਆ ਸੁਭਾਇ॥
ਗੁਰਿ ਮੰਤ੍ਰੁ ਅਵਖਧੁ ਨਾਮੁ ਦੀਨਾ ਜਨ ਨਾਨਕ ਸੰਕਟ ਜੋਨਿ ਨ ਪਾਇ॥੫॥

*(ਮਾਰੂ ਮ:੫, ੧੦੦੧-੧੯)*

(ਛ) ਪਾਰਬ੍ਰਹਮ ਸਤਿਗੁਰ ਆਦੇਸੁ॥ ਮਨੁ ਤਨੁ ਤੇਰਾ ਸਭੁ ਤੇਰਾ ਦੇਸੁ॥
ਚੂਕਾ ਪੜਦਾ ਤਾਂ ਨਦਰੀ ਆਇਆ॥ ਖਸਮੁ ਤੂਹੈ ਸਭਨਾ ਕੇ ਰਾਇਆ॥੨॥

*(ਭੈਰਉ ਮ:੫, ੧੧੪੧-੧੭)*

## ਪਿਆਰੇ ਦੀ ਪ੍ਰੀਤ (੧੬੭੨)

ਆਪਣੇ ਸਨੇਹੀ ਦਾ ਪਿਆਰ, ਢੋਲਨ ਦਾ ਹਿਤ। ਹੋਰ ਜਾਣਕਾਰੀ ਵਾਸਤੇ ਦੇਖੋ, "ਪਤੀ ਨਾਲ ਪਿਆਰ"।

(ੳ) ਮਾਈ ਧੀਰਿ ਰਹੀ ਪ੍ਰਿਅ ਬਹੁਤੁ ਬਿਰਾਗਿਓ॥
ਅਨਿਕ ਭਾਂਤਿ ਆਨੂਪ ਰੰਗ ਤੇ ਤਿਨ੍ ਸਿਉ ਰੁਚੈ ਨ ਲਾਗਿਓ॥੧॥ਰਹਾਉ॥
ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ ਨੀਦ ਪਲਕ ਨਹੀ ਜਾਗਿਓ॥
ਹਾਰ ਕਜਰ ਬਸਤ੍ਰ ਅਨਿਕ ਸੀਗਾਰ ਰੇ ਬਿਨੁ ਪਿਰ ਸਭੈ ਬਿਖੁ ਲਾਗਿਓ॥੧॥
ਪੂਛਉ ਪੂਛਉ ਦੀਨ ਭਾਂਤਿ ਕਰਿ ਕੋਊ ਕਹੈ ਪ੍ਰਿਅ ਦੇਸਾਂਗਿਓ॥
ਹੀਂਉ ਦੇਂਉ ਸਭੁ ਮਨੁ ਤਨੁ ਅਰਪਉ ਸੀਸੁ ਚਰਣ ਪਰਿ ਰਾਖਿਓ॥੨॥

ਚਰਣ ਬੰਦਨਾ ਅਮੋਲ ਦਾਸਰੋ ਦੇਂਉ ਸਾਧਸੰਗਤਿ ਅਰਦਾਗਿਓ॥
ਕਰਹੁ ਕ੍ਰਿਪਾ ਮੋਹਿ ਪ੍ਰਭੂ ਮਿਲਾਵਹੁ ਨਿਮਖ ਦਰਸੁ ਪੇਖਾਗਿਓ॥੩॥
ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ॥
ਕਹੁ ਨਾਨਕ ਰਸਿ ਮੰਗਲ ਗਾਏ ਸਬਦੁ ਅਨਾਹਦੁ ਬਾਜਿਓ॥੪॥੫॥

*(ਸਾਰਗ ਮ:੫, ੧੨੦੩-੧੭)*

(ਅ) ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥
ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥੯॥

*(ਤੁਖਾਰੀ ਮ:੧, ਛੰਤ, ੧੧੦੮-੧੭)*

(ੲ) ਜੇ ਭੁਲੀ ਜੇ ਚੁਕੀ ਸਾਂਈ ਭੀ ਤਹਿੰਜੀ ਕਾਢੀਆ॥
ਜਿਨ੍ਹਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ॥੧॥
ਹਉ ਨਾ ਛੋਡਉ ਕੰਤ ਪਾਸਰਾ॥ ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ॥੧॥

*(ਸੂਹੀ ਮ:੫, ੭੬੧-੭)*

(ਸ) ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ॥੧॥
ਰੈਨਿ ਬਬੀਹਾ ਬੋਲਿਓ ਮੇਰੀ ਮਾਈ॥੧॥ ਰਹਾਉ॥
ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ॥੨॥
ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ॥੩॥
ਰੂਖੀ ਬਿਰਖੀ ਊਡਉ ਭੂਖਾ ਪੀਵਾ ਨਾਮੁ ਸੁਭਾਈ॥੪॥
ਲੋਚਨ ਤਾਰ ਲਲਤਾ ਬਿਲਲਾਤੀ ਦਰਸਨ ਪਿਆਸ ਰਜਾਈ॥੫॥
ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ ਕਾਪਰੁ ਅੰਗਿ ਨ ਸੁਹਾਈ॥੬॥
ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕਉ ਬਿਨ ਮਿਲੇ ਨੀਦ ਨ ਪਾਈ॥੭॥
ਪਿਰੁ ਨਜੀਕਿ ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ॥੮॥
ਸਹਜਿ ਮਿਲਿਆ ਤਬ ਹੀ ਸੁਖੁ ਪਾਇਆ ਤ੍ਰਿਸਨਾ ਸਬਦਿ ਬੁਝਾਈ॥੯॥
ਕਹੁ ਨਾਨਕ ਤੁਝ ਤੇ ਮਨੁ ਮਾਨਿਆ ਕੀਮਤਿ ਕਹਨੁ ਨ ਜਾਈ॥੧੦॥

*(ਮਲਾਰ ਮ:੧, ੧੨੭੪-੮)*

(ਹ) ਪ੍ਰਿਅ ਕੀ ਪ੍ਰੀਤਿ ਪਿਆਰੀ॥ ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ॥ਰਹਾਉ॥
ਓਇ ਦਿਨ ਪਹਰ ਮੂਰਤ ਪਲ ਕੈਸੇ ਓਇ ਪਲ ਘਰੀ ਕਿਹਾਰੀ॥
ਖੂਲੇ ਕਪਟ ਧਪਟ ਬੁਝਿ ਤ੍ਰਿਸਨਾ ਜੀਵਉ ਪੇਖਿ ਦਰਸਾਰੀ॥੧॥
ਕਉਨੁ ਸੁ ਜਤਨੁ ਉਪਾਉ ਕਿਨੇਹਾ ਸੇਵਾ ਕਉਨ ਬੀਚਾਰੀ॥

ਮਾਨੁ ਅਭਿਮਾਨੁ ਮੋਹੁ ਤਜਿ ਨਾਨਕ ਸੰਤਹ ਸੰਗਿ ਉਧਾਰੀ॥੨॥

*(ਕੇਦਾਰਾ ਮ:੫, ੧੧੨੦-੩)*

(ਕ) ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾ ਕੈ ਦਰਸਿ ਸਮਾਵਤ॥
ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ॥
ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ॥੭॥

*(ਸਵਯੇ ਸ੍ਰੀ ਮੁਖਬਾਕੵ ਮ:੫, ੧੩੮੮-੧੩)*

(ਖ) ਸਹਜਿ ਸਮਾਇਓ ਗੁਰਹਿ ਬਤਾਇਓ ਰੰਗਿ ਰੰਗੀ ਮੇਰੇ ਤਨ ਕੀ ਚੋਲੀ॥
ਪ੍ਰਿਅ ਮੁਖਿ ਲਾਗੋ ਜਉ ਵਡਭਾਗੋ ਸੁਹਾਗੁ ਹਮਾਰੋ ਕਤਹੁ ਨ ਡੋਲੀ॥੧॥
ਰੂਪ ਨ ਧੂਪ ਨ ਗੰਧ ਨ ਦੀਪਾ ਓਤਿ ਪੋਤਿ ਅੰਗ ਅੰਗ ਸੰਗਿ ਮਉਲੀ॥
ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ ਖਟੋਲੀ॥੨॥

*(ਬਿਲਾਵਲੁ ਮ:੫, ੮੨੨-੪)*

(ਗ) ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ ਮੇਰੀ ਪਿਆਸ ਨ ਜਾਇ॥
ਨਾਨਕ ਸਤਿਗੁਰਿ ਮਿਲਿਐ ਮੇਰੀ ਪਿਆਸ ਗਈ ਪਿਰੁ ਪਾਇਆ ਘਰਿ ਆਇ॥੨॥

*(ਬਿਹਾਗੜਾ ਵਾਰ ਮ:੩, ੫੫੩-੧੪)*

(ਘ) ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ॥ ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ॥
ਸਬਦਿ ਰਤੀ ਮਨੁ ਵੇਧਿਆ ਹਉ ਸਦ ਬਲਿਹਾਰੈ ਜਾਉ॥੩॥

*(ਸਿਰੀ ਮ:੧, ੫੪-੪)*

(ਙ) ਮੀਠੀ ਆਗਿਆ ਪਿਰ ਕੀ ਲਾਗੀ॥ ਸਉਕਨਿ ਘਰ ਕੀ ਕੰਤਿ ਤਿਆਗੀ॥
ਪ੍ਰਿਅ ਸੋਹਾਗਨਿ ਸੀਗਾਰਿ ਕਰੀ॥ ਮਨ ਮੇਰੇ ਕੀ ਤਪਤਿ ਹਰੀ॥੧॥
ਭਲੋ ਭਇਓ ਪ੍ਰਿਅ ਕਹਿਆ ਮਾਨਿਆ॥ ਸੂਖੁ ਸਹਜੁ ਇਸੁ ਘਰ ਕਾ ਜਾਨਿਆ॥ਰਹਾਉ॥
ਹਉ ਬੰਦੀ ਪ੍ਰਿਅ ਖਿਜਮਤਦਾਰ॥ ਓਹੁ ਅਬਨਾਸੀ ਅਗਮ ਅਪਾਰ॥
ਲੇ ਪਖਾ ਪ੍ਰਿਆ ਝਲਉ ਪਾਏ॥ ਭਾਗਿ ਗਏ ਪੰਚ ਦੂਤ ਲਾਵੇ॥੨॥
ਨਾ ਮੈ ਕੁਲੁ ਨਾ ਸੋਭਾਵੰਤ॥ ਕਿਆ ਜਾਨਾ ਕਿਉ ਭਾਨੀ ਕੰਤ॥
ਮੋਹਿ ਅਨਾਥ ਗਰੀਬ ਨਿਮਾਨੀ॥ ਕੰਤ ਪਕਰਿ ਹਮ ਕੀਨੀ ਰਾਨੀ॥੩॥
ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ॥ ਸੂਖ ਸਹਜ ਮੇਰਾ ਧਨੁ ਸੋਹਾਗਾ॥
ਕਹੁ ਨਾਨਕ ਮੋਰੀ ਪੂਰਨ ਆਸਾ॥ ਸਤਿਗੁਰ ਮੇਲੀ ਪ੍ਰਭ ਗੁਣਤਾਸਾ॥੪॥

*(ਆਸਾ ਮ:੫, ੩੯੪-੭)*

(ਚ) ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ॥
ਲਟੂਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ॥੧॥
ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ॥
ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤੁ ਰਾਹਿ ਚਲੀ॥੨॥

*(ਦੇਵਗੰਧਾਰੀ ਮ:੪, ੫੨੭-੮)*

(ਛ) ਜਉ ਮੈ ਕੀਓ ਸਗਲ ਸੀਗਾਰਾ॥ ਤਉ ਭੀ ਮੇਰਾ ਮਨੁ ਨ ਪਤੀਆਰਾ॥
ਅਨਿਕ ਸੁਗੰਧਤ ਤਨ ਮਹਿ ਲਾਵਉ॥ ਓਹੁ ਸੁਖੁ ਤਿਲੁ ਸਮਾਨਿ ਨਹੀ ਪਾਵਉ॥
ਮਨ ਮਹਿ ਚਿਤਵਉ ਐਸੀ ਆਸਾਈ॥ ਪ੍ਰਿਅ ਦੇਖਤ ਜੀਵਉ ਮੇਰੀ ਮਾਈ॥੧॥
ਮਾਈ ਕਹਾ ਕਰਉ ਇਹੁ ਮਨੁ ਨ ਧੀਰੈ॥ ਪ੍ਰਿਅ ਪ੍ਰੀਤਮ ਬੈਰਾਗੁ ਹਿਰੈ॥੧॥ਰਹਾਉ॥
ਬਸਤ੍ਰ ਬਿਭੂਖਨ ਸੁਖ ਬਹੁਤ ਬਿਸੇਖੈ॥ ਓਇ ਭੀ ਜਾਨਉ ਕਿਤੈ ਨ ਲੇਖੈ॥
ਪਤਿ ਸੋਭਾ ਅਰੁ ਮਾਨੁ ਮਹਤੁ॥ ਆਗਿਆਕਾਰੀ ਸਗਲ ਜਗਤੁ॥
ਗ੍ਰਿਹੁ ਐਸਾ ਹੈ ਸੁੰਦਰ ਲਾਲ॥ ਪ੍ਰਭ ਭਾਵਾ ਤਾ ਸਦਾ ਨਿਹਾਲ॥੨॥
ਬਿੰਜਨ ਭੋਜਨ ਅਨਿਕ ਪਰਕਾਰ॥ ਰੰਗ ਤਮਾਸੇ ਬਹੁਤੁ ਬਿਸਥਾਰ॥
ਰਾਜ ਮਿਲਖ ਅਰੁ ਬਹੁਤੁ ਫੁਰਮਾਇਸਿ॥ ਮਨੁ ਨਹੀ ਧ੍ਰਾਪੈ ਤ੍ਰਿਸਨਾ ਨ ਜਾਇਸਿ॥
ਬਿਨੁ ਮਿਲਬੇ ਇਹੁ ਦਿਨੁ ਨ ਬਿਹਾਵੈ॥ ਮਿਲੈ ਪ੍ਰਭੂ ਤਾ ਸਭ ਸੁਖ ਪਾਵੈ॥੩॥
ਖੋਜਤ ਖੋਜਤ ਸੁਨੀ ਇਹ ਸੋਇ॥ ਸਾਧਸੰਗਤਿ ਬਿਨੁ ਤਰਿਓ ਨ ਕੋਇ॥
ਜਿਸੁ ਮਸਤਕਿ ਭਾਗੁ ਤਿਨਿ ਸਤਿਗੁਰੁ ਪਾਇਆ॥ ਪੂਰੀ ਆਸਾ ਮਨੁ ਤ੍ਰਿਪਤਾਇਆ॥
ਪ੍ਰਭ ਮਿਲਿਆ ਤਾ ਚੂਕੀ ਡੰਝਾ॥ ਨਾਨਕ ਲਧਾ ਮਨ ਤਨ ਮੰਝਾ॥੪॥

*(ਆਸਾ ਮ:੫, ੩੭੩-੧੧)*

(ਜ) ਬਸਤ੍ਰ ਹਮਾਰੇ ਰੰਗਿ ਚਲੂਲ॥ ਸਗਲ ਆਭਰਣ ਸੋਭਾ ਕੰਠਿ ਫੂਲ॥
ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ॥ ਦੁਸਟ ਦੂਤ ਕੀ ਚੂਕੀ ਕਾਨਿ॥੩॥
ਸਦ ਖੁਸੀਆ ਸਦਾ ਰੰਗ ਮਾਣੇ॥ ਨਉ ਨਿਧਿ ਨਾਮੁ ਗ੍ਰਿਹ ਮਾਹਿ ਤ੍ਰਿਪਤਾਨੇ॥
ਕਹੁ ਨਾਨਕ ਜਉ ਪਿਰਹਿ ਸੀਗਾਰੀ॥ ਥਿਰੁ ਸੋਹਾਗਨਿ ਸੰਗਿ ਭਤਾਰੀ॥੪॥

*(ਆਸਾ ਮ:੫, ੩੭੨-੧੧)*

(ਝ) ਪ੍ਰਿਅ ਪ੍ਰੀਤਿ ਲਾਗੀ ਮਿਲੁ ਬੈਰਾਗੀ ਖਿਨੁ ਰਹਨੁ ਧ੍ਰਿਗੁ ਤਨੁ ਤਿਸੁ ਬਿਨਾ॥
ਪਲਕਾ ਨ ਲਾਗੈ ਪ੍ਰਿਅ ਪ੍ਰੇਮ ਪਾਗੈ ਚਿਤਵੰਤਿ ਅਨਦਿਨੁ ਪ੍ਰਭ ਮਨਾ॥

*(ਆਸਾ ਮ:੫, ਛੰਤ, ੪੬੨-੫)*

(ਞ) ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ॥ ਘਟੁ ਦੁਖ ਨੀਦੜੀਏ ਪਰਸਉ ਸਦਾ ਪਗਾ॥
ਪਗ ਧੂਰਿ ਬਾਂਛਉ ਸਦਾ ਜਾਚਉ ਨਾਮ ਰਸਿ ਬੈਰਾਗਨੀ॥
ਪ੍ਰਿਅ ਰੰਗਿ ਰਾਤੀ ਸਹਜ ਮਾਤੀ ਮਹਾ ਦੁਰਮਤਿ ਤਿਆਗਨੀ॥

*(ਬਿਹਾਗੜਾ ਮ:੫, ੫੪੪-੬)*

(ਟ) ਪਿਰਹਿ ਬਿਹੂਨ ਕਤਹਿ ਸੁਖੁ ਪਾਏ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ॥੨॥

*(ਸੂਹੀ ਫਰੀਦ, ੭੯੪-੧੩)*

(ਠ) ਨਿਕਟਿ ਵਰਤਨਿ ਸਾ ਸਦਾ ਸੁਹਾਗਨਿ ਦਹ ਦਿਸ ਸਾਈ ਜਾਨੀ॥
ਪ੍ਰਿਅ ਰੰਗ ਰੰਗਿ ਰਤੀ ਨਾਰਾਇਨ ਨਾਨਕ ਤਿਸੁ ਕੁਰਬਾਨੀ॥੨॥

*(ਸਾਰਗ ਮ:੫, ੧੨੨੮-੧੫)*

(ਡ) ਮਾਈ ਸੰਤਸੰਗਿ ਜਾਗੀ॥ ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ॥ਰਹਾਉ॥

ਦਰਸਨ ਪਿਆਸ ਲੋਚਨ ਤਾਰ ਲਾਗੀ॥ ਬਿਸਰੀ ਤਿਆਸ ਬਿਡਾਨੀ॥੧॥
ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ॥
ਦੇਖਿ ਦਮੋਦਰ ਰਹਸੁ ਮਨਿ ਉਪਜਿਓ ਨਾਨਕ ਪ੍ਰਿਅ ਅੰਮ੍ਰਿਤ ਬਾਨੀ॥੨॥

*(ਕੇਦਾਰਾ ਮ:੫, ੧੧੧੯-੪)*

## ਪਿਆਸ ਅਤੇ ਨਵਿਰਤੀ (੧੬੭੩)

ਪਿਆਸ ਤਿੰਨ ਪ੍ਰਕਾਰ ਦੀ ਹੈ। ਜਿਸਮਾਨੀ ਪਿਆਸ, ਦੇਹੀ ਅੰਦਰ ਪਾਣੀ ਦੀ ਮਾਤਰਾ ਘਟ ਜਾਣ ਕਰਕੇ ਪਾਣੀ ਪੀਣ ਦੀ ਆਵਸ਼ਕਤਾ ਹੁੰਦੀ ਹੈ, ਜੋ ਨਿਰੋਲ ਪਾਣੀ ਪੀਤਿਆਂ ਹੀ ਬੁਝ ਜਾਂਦੀ ਹੈ। ਦੂਸਰੀ ਪਿਆਸ ਵਿਸ਼ੈ ਵਿਕਾਰਾ, ਆਸਾ-ਤ੍ਰਿਸਨਾ ਅਤੇ ਮੋਹ ਮਾਇਆ ਦੀ ਭਟਕਣਾ, ਜੋ ਸਤਿਗੁਰੂ ਦੀ ਸਰਣ ਪਇਆਂ ਸ਼ਬਦ ਦੀ ਕਮਾਈ ਕੀਤਿਆਂ ਬੁਝਦੀ ਹੈ। ਤੀਸਰੀ ਪਿਆਸ ਹੈ, ਆਪਣੇ ਪ੍ਰਿਅ ਦੇ ਦੀਦਾਰ ਅਥਵਾ ਮਿਲਾਪ, ਜਾਂ ਪਿਆਰੇ ਦੇ ਵਸਲ ਦੀ ਪਿਆਸ, ਜੋ ਮਿਲਾਪ ਕੀਤਿਆ ਹੀ ਦੂਰ ਹੁੰਦੀ ਹੈ। ਇਸ ਪਿਆਸ ਨੂੰ ਬਿਰਹੁ ਦੀ ਪਿਆਸ ਭੀ ਆਖਿਆ ਜਾਂਦਾ ਹੈ। ਕਿਸੇ ਦੇ ਅਥਵਾ ਆਪਣੇ ਪਿਆਰੇ ਦੇ ਵਿਛੋੜੇ ਵਿਚ ਜਲ ਜਾਣਾ, ਅਤ੍ਰਿਪਤ ਹੋ ਜਾਣਾ। ਇਸ ਦੀ ਅਉਖਧ ਭੀ ਮਿਲਾਪ ਹੀ ਹੈ। ਮਿਲਾਪ ਦਾ ਸਾਧਨ ਪਿਆਰ ਹੈ, ਪਿਆਰ ਦੀ ਉਪਜ ਵੈਰਾਗ ਹੈ, ਵੈਰਾਗ ਦੀ ਉਪਜ ਪ੍ਰੇਮਾ ਭਗਤੀ ਹੈ ਅਤੇ ਪ੍ਰੇਮਾ ਭਗਤੀ ਦੀ ਉਪਜ ਆਪਣੇ ਇਸ਼ਟ ਦਾ ਭਉ ਰਖਣਾ ਹੈ। ਆਪਣੇ ਮੁਰਸ਼ਿਦ ਦੇ ਦਰਸਾਏ ਮਾਰਗ ਤੇ ਉਸਨੂੰ ਅੰਗ-ਸੰਗ ਸਮਝਦੇ ਹੋਏ ਹਰ ਪਰਕਾਰ ਦੇ ਮੰਦੇ ਅਨਸਰ ਤੋਂ ਪਰ੍ਹੇ ਰਹਿਣਾ, ਸ਼ਬਦ ਦੇ ਅੰਕਸ ਤੋਂ ਹਮੇਸ਼ਾ ਹੀ ਡਰ ਵਿਚ ਰਹਿਣਾ ਹੈ। ਭੈ ਵਿਚ ਰਹਿੰਦੇ ਹੋਏ ਹੁਕਮ ਦੀ ਪਾਲਣਾ ਕਰਣੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਦਰਸ਼ਨ ਕੀ ਪਿਆਸ"। ਗੁਰ ਸ਼ਬਦ ਦਾ ਬਾਣ ਲਗਿਆਂ ਭੀ ਪਿਆਸ ਉਤਪੰਨ ਹੁੰਦੀ ਹੈ, ਏਹੀ ਮਿਲਾਪ ਅਥਵਾ ਬਿਰਹੁ ਦੀ ਪਿਆਸ ਹੁੰਦੀ ਹੈ।

(ੳ) ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ॥
ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ॥੧॥

*(ਬਿਲਾਵਲੁ ਮ:੪, ੮੩੫-੧੯)*

(ਅ) ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥
ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ॥

*(ਰਾਮਕਲੀ ਮ:੩, ਅਨੰਦੁ, ੯੨੧-੧੧)*

(ੲ) ਜਲ ਬਿਹੂਨ ਮੀਨ ਕਤ ਜੀਵਨ ਦੂਧ ਬਿਨਾ ਰਹਨੁ ਕਤ ਬਾਰੋ॥
ਜਨ ਨਾਨਕ ਪਿਆਸ ਚਰਨ ਕਮਲਨੑ ਕੀ ਪੇਖਿ ਦਰਸੁ ਸੁਆਮੀ ਸੁਖ ਸਾਰੋ॥੨॥

*(ਬਿਲਾਵਲੁ ਮ:੫, ੮੨੯-੩)*

(ਸ) ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ॥
ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ॥੨॥
ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ ਜਿਉ ਬਿਨੁ ਅਮਲੈ ਅਮਲੀ ਮਰਿ ਗਈਆ॥
ਜਿਨ ਕਉ ਪਿਆਸ ਹੋਇ ਪ੍ਰਭ ਕੇਰੀ ਤਿਨੑ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ॥੩॥

*(ਬਿਲਾਵਲੁ ਮ:੪, ੮੩੬-੧੬)*

(ਹ) ਬਿਛੁਰਤ ਕਿਉ ਜੀਵੇ ਓਇ ਜੀਵਨ॥
ਚਿਤਹਿ ਉਲਾਸ ਆਸ ਮਿਲਬੇ ਕੀ ਚਰਨ ਕਮਲ ਰਸ ਪੀਵਨ॥੧॥ਰਹਾਉ॥
ਜਿਨ ਕਉ ਪਿਆਸ ਤੁਮਾਰੀ ਪ੍ਰੀਤਮ ਤਿਨ ਕਉ ਅੰਤਰੁ ਨਾਹੀ॥

ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ ਸੇ ਮੂਏ ਮਰਿ ਜਾਂਹੀਂ॥੧॥

*(ਮਲਾਰ ਮ:੫, ੧੨੬੮-੧੮)*

(ਕ) ਹਰਿ ਜਨ ਕੇ ਵਡ ਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ॥
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ॥੨॥

*(ਗੂਜਰੀ ਮ:੪, ੧੦-੪)*

(ਖ) ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ॥
ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ॥

*(ਸਿਰੀ ਮ:੩, ੨੬-੧੧)*

(ਗ) ਮੇਰੇ ਗੋਵਿੰਦਾ ਗੁਣ ਗਾਵਾ ਤ੍ਰਿਪਤਿ ਮਨਿ ਹੋਇ॥
ਅੰਤਰਿ ਪਿਆਸ ਹਰਿ ਨਾਮ ਕੀ ਗੁਰੁ ਤੁਸਿ ਮਿਲਾਵੈ ਸੋਇ॥੧॥ਰਹਾਉ॥

*(ਸਿਰੀ ਮ:੪, ੪੦-੧੩)*

(ਘ) ਮਾਧਉ ਜਲ ਕੀ ਪਿਆਸ ਨ ਜਾਇ॥ ਜਲ ਮਹਿ ਅਗਨਿ ਉਠੀ ਅਧਿਕਾਇ॥੧॥ਰਹਾਉ॥
ਤੂੰ ਜਲਨਿਧਿ ਹਉ ਜਲ ਕਾ ਮੀਨੁ॥ ਜਲ ਮਹਿ ਰਹਉ ਜਲਹਿ ਬਿਨੁ ਖੀਨੁ॥੧॥

*(ਗਉੜੀ ਗੁਆਰੇਰੀ ਕਬੀਰ, ੩੨੩-੧੭)*

(ਙ) ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿ ਕਰਹਿ ਜੈਕਾਰ॥
ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ॥੬॥

*(ਗੂਜਰੀ ਮ:੧, ੫੦੪-੩)*

## ਪਿਸੂ ਪੈਣਾ (੧੬੭੪)

ਚਿੰਤਾਤੁਰ ਹੋਣਾ, ਅਸ਼ਾਂਤਿ ਹੋਣਾ, ਫਿਕਰ ਲਗਣਾ, ਤਲਮੱਛੀ ਲਗਣੀ, ਬੇਚੈਨੀ ਰਹਿਣੀ, ਅਮਨ ਚੈਨ ਦਾ ਖੁਸ ਜਾਣਾ ਜਿਵੇਂ ਖਟੂਏ ਦੇ ਲੜਿਆਂ ਬੇਚੈਨੀ ਰਹਿੰਦੀ ਹੈ, ਤਿਵੇਂ ਸ਼ਾਂਤੀ ਦੇ ਭੰਙ ਹੋਇਆਂ ਪਿਸੂ ਪੈਣ ਵਾਲੀ ਹਾਲਤ ਬਣ ਜਾਂਦੀ ਹੈ।

(ੳ) ਮਨਮੁਖੁ ਜਗਤੁ ਨਿਰਧਨੁ ਹੈ ਮਾਇਆ ਨੋ ਬਿਲਲਾਇ॥
ਅਨਦਿਨੁ ਫਿਰਦਾ ਸਦਾ ਰਹੈ ਭੁਖ ਨ ਕਦੇ ਜਾਇ॥
ਸਾਂਤਿ ਨ ਕਦੇ ਆਵਈ ਨਹ ਸੁਖੁ ਵਸੈ ਮਨਿ ਆਇ॥
ਸਦਾ ਚਿੰਤ ਚਿਤਵਦਾ ਰਹੈ ਸਹਸਾ ਕਦੇ ਨ ਜਾਇ॥
ਨਾਨਕ ਵਿਣੁ ਸਤਿਗੁਰ ਮਤਿ ਭਵੀ ਸਤਿਗੁਰ ਨੋ ਮਿਲੈ ਤਾ ਸਬਦੁ ਕਮਾਇ॥
ਸਦਾ ਸਦਾ ਸੁਖ ਮਹਿ ਰਹੈ ਸਚੇ ਮਾਹਿ ਸਮਾਇ॥੧॥

*(ਮਾਰੂ ਵਾਰ ਮ:੩, ੧੦੯੨-੫)*

(ਅ) ਤ੍ਰਿਸਨਾ ਚਲਤ ਬਹੁ ਪਰਕਾਰਿ॥ ਪੂਰਨ ਹੋਤ ਨ ਕਤਹੁ ਬਾਤਹਿ ਅੰਤਿ ਪਰਤੀ ਹਾਰਿ॥੧॥ਰਹਾਉ॥
ਸਾਂਤਿ ਸੂਖ ਨ ਸਹਜੁ ਉਪਜੈ ਇਹੈ ਇਸੁ ਬਿਉਹਾਰਿ॥
ਆਪ ਪਰ ਕਾ ਕਛੁ ਨ ਜਾਨੈ ਕਾਮ ਕ੍ਰੋਧਹਿ ਜਾਰਿ॥੧॥

*(ਸਾਰਗ ਮ:੫, ੧੨੨੪-੧੯)*

(ੲ) ਆਪਨਾ ਪ੍ਰਭੁ ਆਇਆ ਚੀਤਿ॥

ਦੁਸਮਨ ਦੁਸਟ ਰਹੇ ਝਖ ਮਾਰਤ ਕੁਸਲੁ ਭਇਆ ਮੇਰੇ ਭਾਈ ਮੀਤ॥੧॥ਰਹਾਉ॥
ਗਈ ਬਿਆਧਿ ਉਪਾਧਿ ਸਭ ਨਾਸੀ ਅੰਗੀਕਾਰੁ ਕੀਓ ਕਰਤਾਰਿ॥
ਸਾਂਤਿ ਸੂਖ ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ ਉਰ ਹਾਰਿ॥੧॥

*(ਬਿਲਾਵਲੁ ਮ:੫, ੮੨੬-੧੦)*

## ਪਿਛਲੇ ਪਾਪਾਂ ਦਾ ਨਿਪਟਾਰਾ (੧੬੭੫)

(ੳ) ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ ਗਇਆ॥
ਨਿਤ ਝਹੀਆ ਪਾਏ ਝਗੂ ਸੁਟੇ ਝਖਦਾ ਝਖਦਾ ਝੜਿ ਪਇਆ॥
ਨਿਤ ਉਪਾਵ ਕਰੈ ਮਾਇਆ ਧਨ ਕਾਰਣਿ ਅਗਲਾ ਧਨੁ ਭੀ ਉਡਿ ਗਇਆ॥
ਕਿਆ ਓਹੁ ਖਟੇ ਕਿਆ ਓਹੁ ਖਾਵੈ ਜਿਸੁ ਅੰਦਰਿ ਸਹਸਾ ਦੁਖੁ ਪਇਆ॥
ਨਿਰਵੈਰੈ ਨਾਲਿ ਜਿ ਵੈਰੁ ਰਚਾਏ ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ॥
ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ॥
ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ॥
ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ॥
ਜਨ ਨਾਨਕ ਅਨਦਿਨੁ ਨਾਮੁ ਧਿਆਇਆ ਹਰਿ ਸਿਮਰਤ ਕਿਲਵਿਖ ਪਾਪ ਗਇਆ॥੨॥

*(ਗਉੜੀ ਵਾਰ ਮ:੪, ੩੦੭-੪)*

(ਅ) ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ॥
ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥
ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥੨॥

*(ਸੋਰਠਿ ਮ:੫, ੬੨੪-੧੬)*

(ੲ) ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥
ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥

*(ਬਿਲਾਵਲ ਵਾਰ ਮ:੪, ੮੫੫-੧)*

(ਸ) ਪਿਛਲੇ ਗੁਨਹ ਬਖਸਾਇ ਜੀਉ ਅਬ ਤੂ ਮਾਰਗਿ ਪਾਇ॥
ਹਰਿ ਕੀ ਚਰਣੀ ਲਾਗਿ ਰਹਾ ਵਿਚਹੁ ਆਪੁ ਗਵਾਇ॥੧॥

*(ਮਾਰੂ ਮ:੩, ੯੯੪-੫)*

(ਹ) ਗਗੈ ਗੋਬਿਦੁ ਚਿਤਿ ਕਰਿ ਮੂੜੇ ਗਲੀ ਕਿਨੈ ਨ ਪਾਇਆ॥
ਗੁਰ ਕੇ ਚਰਨ ਹਿਰਦੈ ਵਸਾਇ ਮੂੜੇ ਪਿਛਲੇ ਗੁਨਹ ਸਭ ਬਖਸਿ ਲਇਆ॥੧੫॥

*(ਆਸਾ ਮ:੩, ਪਟੀ, ੪੩੫-੧੨)*

## ਪਿੰਡ ਦਾਨ (੧੬੭੬)

ਸਰਾਧਾਂ ਆਦਿ ਦੇ ਸਮੇਂ ਪਿੱਤਰਾਂ ਨੂੰ ਤ੍ਰਿਪਤੀ ਦੇਣ ਵਾਸਤੇ ਚਾਵਲ ਅਥਵਾ ਜੌਂ ਆਦਿ ਦੇ ਪਿੰਨੇ ਵੱਟ ਕੇ ਬ੍ਰਾਹਮਣ ਅਤੇ ਕਾਵਾਂ ਨੂੰ ਭੇਂਟ ਕਰਨੇ ਪਿਤਰਾਂ ਨਮਿਤ ਅਰਪਣ ਕੀਤਾ ਜਾਣ ਵਾਲਾ ਜੋ ਪਿੰਨਾ ਵੱਟਿਆ ਜਾਂਦਾ ਹੈ ਉਸ ਦਾ ਨਾਉ 'ਪਿੰਡ' ਅਥਵਾ 'ਪਿੰਨਾ' ਆਖਿਆ ਜਾਂਦਾ ਹੈ। ਹਿੰਦੂ ਮਤ ਵਿਚ ਆਪਣੇ ਮੁਰਦੇ ਪਿਤਰਾਂ ਦੀ ਤ੍ਰਿਪਤੀ ਵਾਸਤੇ ਚਾਵਲਾਂ ਅਤੇ ਜੌਂ ਦੇ ਪਿੰਨੇ ਵੱਟ ਕੇ ਕਾਵਾਂ ਨੂੰ ਖਵਾਏ ਜਾਂਦੇ ਹਨ। ਕਿਉਂਕਿ ਸਰਾਧਾਂ ਦੇ

ਦਿਨਾਂ ਵਿਚ ਕਾਗ ਬਲ ਦੀ ਵਡੀ ਮਹੱਤਾ ਮੰਨੀ ਗਈ ਹੈ। ਇਸ ਕ੍ਰਿਆ ਦਾ ਨਾਉ ਪਿੰਡ ਭਰਾਉਣਾ ਭੀ ਆਖਿਆ ਜਾਂਦਾ ਹੈ। ਪੱਤਿਆਂ ਦੀ ਬਣੀ ਹੋਈ ਥਾਲੀ ਵਿਚ ਰਖਕੇ ਪਿੰਨ ਪਿੱਤਰਾਂ ਨੂੰ ਦਿੱਤੇ ਜਾਂਦੇ ਹਨ। ਜਿਸ ਦਾ ਨਾਉ ਪਿੰਡ ਪਤਲ ਹੈ। ਉਕਤ ਦਰਸਾਇਆ ਕਰਮ ਗੁਰਮਤਿ ਵਿਚ ਵਰਜਿਤ ਕੀਤਾ ਗਿਆ ਹੈ। ਪਿੰਡ ਦਾਨ ਦਾ ਨਸ਼ੇਧ ਕੀਤਾ ਗਿਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਸਰਾਧ"।

(ੳ) ਆਇਆ ਗਇਆ ਮੁਇਆ ਨਾਉ॥ ਪਿਛੈ ਪਤਲਿ ਸਦਿਹੁ ਕਾਵ॥
ਨਾਨਕ ਮਨਮੁਖਿ ਅੰਧੁ ਪਿਆਰੁ॥ ਬਾਝੁ ਗੁਰੂ ਡੁਬਾ ਸੰਸਾਰੁ॥੨॥

*(ਵਾਰ ਮਾਝ ਮ:੧, ੧੩੮-੧)*

(ਅ) ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥੧॥
ਮੋ ਕਉ ਕੁਸਲੁ ਬਤਾਵਹੁ ਕੋਈ॥
ਕੁਸਲੁ ਕੁਸਲੁ ਕਰਤੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ॥੧॥ਰਹਾਉ॥
ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ॥
ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ॥੨॥
ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ॥
ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ॥੩॥
ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ॥
ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ॥੪॥

*(ਗਉੜੀ ਬੈਰਾਗਣਿ ਕਬੀਰ, ੩੩੨-੧੧)*

## ਪਿਤੱਰਾਂ ਦਾ ਨਿਸਤਾਰਾ (੧੬੨੭)

ਆਪਣੇ ਪਿਤਾ ਪਿਤਾਮਿਆਂ ਦਾ ਉੱਧਾਰ ਪਿੰਡ ਦਾਨ ਦਿੱਤਿਆਂ ਨਹੀਂ ਹੋ ਸਕਦਾ ਬਲਕਿ ਗੁਰਬਾਣੀ ਦੇ ਦਰਸਏ ਅਨਕੂਲ ਵਿਧੀ ਅਪਣਾਇਆਂ ਹੋ ਸਕਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਨਿਸਤਾਰਾ"।

(ੳ) ਵਾਚੈ ਵਾਦੁ ਨ ਬੇਦੁ ਬੀਚਾਰੈ॥ ਆਪਿ ਡੁਬੈ ਕਿਉ ਪਿਤਰਾ ਤਾਰੈ॥
ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ॥ ਸਤਿਗੁਰੁ ਮਿਲੈ ਤ ਸੋਝੀ ਹੋਇ॥੪॥

*(ਰਾਮਕਲੀ ਮ:੧, ੯੦੪-੧੫)*

(ਅ) ਗੁਰ ਕੇ ਸੇਵਕ ਸਤਿਗੁਰ ਪਿਆਰੇ॥ ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ॥
ਤਤੁ ਲਹਹਿ ਅੰਤਰਗਤਿ ਜਾਣਹਿ ਸਤਸੰਗਤਿ ਸਾਚੁ ਵਡਾਈ ਹੇ॥੧੫॥
ਆਪਿ ਤਰੈ ਜਨੁ ਪਿਤਰਾ ਤਾਰੇ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ॥
ਨਾਨਕੁ ਤਿਸ ਕਾ ਲਾਲਾ ਗੋਲਾ ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ॥੧੬॥

*(ਮਾਰੂ ਮ:੧, ਸੋਲਹੇ, ੧੦੨੬-੧੧)*

(ੲ) ਨਿਰਭਉ ਜੋਗੀ ਨਿਰੰਜਨੁ ਧਿਆਵੈ॥ ਅਨਦਿਨੁ ਜਾਗੈ ਸਚਿ ਲਿਵ ਲਾਵੈ॥
ਸੋ ਜੋਗੀ ਮੇਰੈ ਮਨਿ ਭਾਵੈ॥੨॥ ਕਾਲੁ ਜਾਲੁ ਬ੍ਰਹਮ ਅਗਨੀ ਜਾਰੇ॥
ਜਰਾ ਮਰਣ ਗਤੁ ਗਰਬੁ ਨਿਵਾਰੇ॥ ਆਪਿ ਤਰੈ ਪਿਤਰੀ ਨਿਸਤਾਰੇ॥੩॥

*(ਗਉੜੀ ਮ:੧, ੨੨੩-੧੭)*

(ਸ) ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥ ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥
ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥੧॥

*(ਆਸਾ ਵਾਰ ਮ:੧, ੪੭੨-੨)*

(ਹ) ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥
ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ॥੧॥

*(ਗੂਜਰੀ ਮ:੫, ੪੯੬-੩)*

## ਪਿਤਾ ਪੁਰਖੀ ਰੀਤ (੧੬੭੮)

ਆਪਣੇ ਪਿਤਾਮਾ ਵਾਲਾ ਰਿਵਾਜ। ਜੋ ਰੀਤੀਆਂ ਪਿਤਾ-ਪਿਤਾਮਾ ਕਰਦੇ ਆਏ ਹੋਣ, ਉਨ੍ਹਾਂ ਰੀਤੀਆਂ ਦਾ ਪਾਲਣ ਕਰਨਾ ਚਾਹੀਦਾ ਹੈ ਜਾਂ ਨਹੀਂ ? ਜੇ ਉਹ ਰੀਤੀਆਂ ਗੁਰਮਤਿ ਅਨੁਕੂਲ ਹੋਣ, ਤਦ ਐਸੀਆਂ ਰੀਤੀਆਂ ਲਾਜ਼ਮੀ ਹੀ ਕਰਨੀਆਂ ਦਰਕਾਰ ਹਨ। ਹਾਂ! ਜੇਕਰ ਉਹ ਰੀਤੀਆਂ, ਮਨਮਤੀਆਂ ਅਥਵਾ ਅੱਨਯਮਤੀਆਂ ਜੈਸੀਆਂ ਹਨ, ਤਦ ਗੁਰਬਾਣੀ ਐਸੀਆਂ ਪਿਤਾ-ਪੁਰਖੀ ਰੀਤੀਆਂ ਵਾਸਤੇ ਮਨ੍ਹਾ ਕਰਦੀ ਹੈ।

(ੳ) ਘਰ ਕੇ ਦੇਵ ਪਿਤਰ ਕੀ ਛੋਡੀ ਗੁਰ ਕੋ ਸਬਦੁ ਲਇਓ॥
ਕਹਤ ਕਬੀਰੁ ਸਗਲ ਪਾਪ ਖੰਡਨੁ ਸੰਤਹ ਲੈ ਉਧਰਿਓ॥੪॥

*(ਬਿਲਾਵਲੁ ਕਬੀਰ, ੮੫੬-੭)*

(ਅ) ਐਸੀ ਹੋਇ ਪਰੀ॥ ਜਾਨਤੇ ਦਇਆਰ॥੧॥ਰਹਾਉ॥
ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ॥
ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ॥੧॥
ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ॥
ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ॥੨॥

*(ਸਾਰਗ ਮ:੫, ੧੨੩੦-੧)*

## ਪਿਰ ਪਰਦੇਸੀ ਜੇ ਹੋ ਜਾਵੇ (੧੬੭੯)

(ੳ) ਮੁੰਧੇ ਗੁਣਹੀਣੀ ਸੁਖੁ ਕੇਹਿ॥
ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ॥੧॥ਰਹਾਉ॥
ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ॥ ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ॥
ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ॥੨॥
ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ॥
ਤਨਿ ਸੋਹੈ ਮਨੁ ਮੋਹਿਆ ਰਤੀ ਰੰਗਿ ਨਿਹਾਲਿ॥
ਸਬਦਿ ਸਵਾਰੀ ਸੋਹਣੀ ਪਿਰੁ ਰਾਵੇ ਗੁਣ ਨਾਲਿ॥੩॥
ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ॥
ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ॥
ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ॥੪॥
ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ॥

ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ॥
ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ॥੫॥

*(ਸਿਰੀ ਮ:੧, ੫੬-੨)*

(ਅ) ਪਿਰੁ ਪਰਦੇਸਿ ਸਿਗਾਰੁ ਬਣਾਏ॥ ਮਨਮੁਖ ਅੰਧੁ ਐਸੇ ਕਰਮ ਕਮਾਏ॥
ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ॥੨॥

*(ਮਾਝ ਮ:੩, ੧੨੨-੧੬)*

(ੲ) ਦੁਰਮਤਿ ਝੂਠੀ ਬੁਰੀ ਬੁਰਿਆਰਿ॥ ਅਉਗਣਿਆਰੀ ਅਉਗਣਿਆਰਿ॥
ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ॥੫॥
ਅਉਗਣਿਆਰੀ ਕੰਤ ਨ ਭਾਵੈ॥ ਮਨ ਕੀ ਜੂਠੀ ਜੂਠੁ ਕਮਾਵੈ॥
ਪਿਰ ਕਾ ਸਾਉ ਨ ਜਾਣੈ ਮੂਰਖਿ ਬਿਨੁ ਗੁਰ ਬੂਝ ਨ ਪਾਈ ਹੇ॥੬॥
ਦੁਰਮਤਿ ਖੋਟੀ ਖੋਟੁ ਕਮਾਵੈ॥ ਸੀਗਾਰੁ ਕਰੇ ਪਿਰ ਖਸਮ ਨ ਭਾਵੈ॥
ਗੁਣਵੰਤੀ ਸਦਾ ਪਿਰੁ ਰਾਵੈ ਸਤਿਗੁਰਿ ਮੇਲਿ ਮਿਲਾਈ ਹੇ॥੭॥

*(ਮਾਰੂ ਮ:੩, ਸੋਲਹੇ, ੧੦੪੭-੭)*

(ਸ) ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸੀਗਾਰੁ॥
ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ॥
ਪਿਰ ਕਾ ਮਹਲੁ ਨ ਪਾਵਈ ਨਾ ਦੀਸੈ ਘਰੁ ਬਾਰੁ॥੧॥

*(ਸਿਰੀ ਮ:੩, ੩੧-੯)*

(ਹ) ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ॥
ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ॥
ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ॥
ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ॥
ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ॥
ਨਾਨਕ ਸਚੇ ਨਾਮ ਵਿਹੂਣੀ ਭੁਲਿ ਭੁਲਿ ਪਛੋਤਾਣੀ॥੧॥

... ... ...

ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ॥
ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ॥
ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ॥
ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ॥
ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ॥
ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ॥੩॥

*(ਤੁਖਾਰੀ ਮ:੧, ੧੧੧੧-੧੦)*

(ਕ) ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ॥ ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ॥

ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ॥
ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ॥
ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ॥
ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ॥੧॥
ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ॥ ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ॥
ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ॥
ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੈ॥
ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ ਅੰਮ੍ਰਿਤ ਬਾਣੀ॥
ਨਾਨਕ ਸਾ ਧਨ ਤਾ ਪਿਰੁ ਰਾਵੇ ਜਾ ਤਿਸ ਕੈ ਮਨਿ ਭਾਣੀ॥੨॥

*(ਗਉੜੀ ਮ:੧, ਛੰਤ, ੨੪੩-੧)*

(ਖ) ਦੋਹਾਗਣੀ ਭਰਮਿ ਭੁਲਾਈਆ ਕੂੜੁ ਬੋਲਿ ਬਿਖੁ ਖਾਹਿ॥
ਪਿਰੁ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ॥੪॥

*(ਆਸਾ ਮ:੩, ੪੨੮-੪)*

(ਗ) ਲੇਫੁ ਨਿਹਾਲੀ ਪਟ ਕੀ ਕਾਪੜੁ ਅੰਗਿ ਬਣਾਇ॥
ਪਿਰੁ ਮੁਤੀ ਡੋਹਾਗਣੀ ਤਿਨ ਡੁਖੀ ਰੈਣਿ ਵਿਹਾਇ॥੪॥
ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ॥
ਪਿਰ ਬਿਨੁ ਜੋਬਨੁ ਬਾਦਿ ਗਇਆਮ ਵਾਢੀ ਝੂਰੇਦੀ ਝੂਰੇਉ॥੫॥

*(ਮਾਰੂ ਕਾਫੀ ਮ:੧, ੧੦੧੪-੧੯)*

## ਪਿਰਮ ਪਿਆਲਾ (੧੬੮੦)

ਪ੍ਰੇਮ ਦਾ ਪਿਆਲਾ , ਪਿਆਰੇ ਵਲੋਂ ਪਿਆਰ ਦਾ ਕਟੋਰਾ।

(ੳ) ਨਾਨਕ ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇਇ॥
ਆਪੇ ਪੀਸੈ ਆਪੇ ਘਸੈ ਆਪੇ ਹੀ ਲਾਇ ਲਏਇ॥
ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥੨॥

*(ਰਾਮਕਲੀ ਵਾਰ ਮ:੩, ੯੪੭-੧੪)*

(ਅ) ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥੧੩॥

*(ਸਲੋਕ ਫਰੀਦ, ੧੩੭੮-੧੧)*

(ੲ) ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ॥
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥੨॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁਭਇਆ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥੩॥

ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ॥੪॥

*(ਆਸਾ ਮ:੧, ੩੬੦-੮)*

## ਪੀਸਣ ਪੀਸਣਾ (੧੬੮੧)

(ੳ) ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ॥
ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ॥੩॥

*(ਮਾਰੂ ਮ:੧, ੯੯੧-੪)*

(ਅ) ਆਉ ਸਖੀ ਸੰਤ ਪਾਸਿ ਸੇਵਾ ਲਾਗੀਐ॥ ਪੀਸਉ ਚਰਣ ਪਖਾਰਿ ਆਪੁ ਤਿਆਗੀਐ॥

*(ਆਸਾ ਮ:੫, ੪੫੭-੯)*

(ੲ) ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ॥
ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ॥੨॥

*(ਸੂਹੀ ਮ:੫, ੭੪੫-੯)*

(ਸ) ਓਤਿ ਪੋਤਿ ਸੇਵਕ ਸੰਗਿ ਰਾਤਾ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ॥
ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ॥੧॥

*(ਮਾਝ ਮ:੫, ੧੦੧-੧੬)*

(ਹ) ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ॥ ਜਿਸੁ ਪਰਸਾਦਿ ਵੈਰੀ ਸਭ ਮੀਤ॥੫॥

*(ਗਉੜੀ ਮ:੫, ੨੩੯-੧੯)*

(ਕ) ਪਾਨੀ ਪਖਾ ਪੀਸਉ ਸੰਤ ਆਗੈ ਗੁਣ ਗੋਵਿੰਦ ਜਸੁ ਗਾਈ॥
ਸਾਸਿ ਸਾਸਿ ਮਨੁ ਨਾਮੁ ਸਮ੍ਹਾਰੈ ਇਹੁ ਬਿਸ੍ਰਾਮ ਨਿਧਿ ਪਾਈ॥੧॥

*(ਧਨਾਸਰੀ ਮ:੫, ੬੭੩-੭)*

(ਖ) ਰਾਮ ਮੋ ਕਉ ਹਰਿ ਜਨ ਕਾਰੈ ਲਾਈਐ॥
ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ॥੧॥ਰਹਾਉ॥

*(ਰਾਮਕਲੀ ਮ:੪, ੮੮੧-੧੫)*

(ਗ) ਨਿਰਗੁਣ ਕਉ ਸੰਗਿ ਲੇਹੁ ਰਲਾਏ॥ ਕਰਿ ਕਿਰਪਾ ਮੋਹਿ ਟਹਲੈ ਲਾਏ॥
ਪਖਾ ਫੇਰਉ ਪੀਸਹੁ ਸੰਤ ਆਗੈ ਚਰਣ ਧੋਇ ਸੁਖੁ ਪਾਇਣਾ॥੧੩॥

*(ਮਾਰੂ ਮ:੫, ਸੋਲਹੇ, ੧੦੭੮-੧੩)*

(ਘ) ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ॥੪॥

*(ਸੂਹੀ ਮ:੫, ੭੪੯-੫)*

(ਙ) ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ॥
ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ॥
ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ॥

ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ॥੩॥

*(ਗੂਜਰੀ ਵਾਰ ਮ:੫, ੫੧੮-੧੪)*

(ਚ) ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ॥੧॥

*(ਬਿਲਾਵਲੁ ਮ:੫, ੮੧੧-੧੪)*

## ਪੀਰ ਪੈਗੰਬਰ (੧੬੮੨)

ਇਹ ਫਾਰਸੀ ਦਾ ਸ਼ਬਦ ਹੈ, ਜਿਸ ਦਾ ਅਰਥ ਹੈ, ਧਾਰਮਿਕ ਆਗੂ। 'ਪੀਰ' ਮੁਸਲਮਾਨ ਫਕੀਰ ਵਾਸਤੇ ਭੀ ਬੋਲਿਆ ਜਾਂਦਾ ਹੈ। ਭਾਵ ਮੁਰਸ਼ਿਦ। ਪੈਗੰਬਰ: ਜੋ ਪੈਗ਼ਾਮ ਲੈ ਕੇ ਆਉਂਦਾ ਹੈ, ਰੱਬ ਦਾ ਰਸੂਲ, ਜਿਸ ਨੂੰ ਰੱਬ ਵਲੋਂ ਰਸਾਲਤ ਅਤਾ ਹੋਈ ਹੋਵੇ, ਅੱਲਹ ਦਾ ਰਸੂਲ, ਜਿਵੇਂ ਇਸਲਾਮ ਵਿਚ ਹਜ਼ਰਤ ਮੁਹੰਮਦ ਸਾਹਿਬ ਹਨ।

(ੳ) ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ॥
ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ॥

*(ਮਾਰੂ ਵਾਰ ਮ:੫, ੧੧੦੦-੧੦)*

(ਅ) ਮਿਹਰਵਾਨ ਮਉਲਾ ਤੂਹੀ ਏਕ॥ ਪੀਰ ਪੈਕਾਂਬਰ ਸੇਖ॥
ਦਿਲਾ ਕਾ ਮਾਲਕੁ ਕਰੇ ਹਾਕੁ॥ ਕੁਰਾਨ ਕਤੇਬ ਤੇ ਪਾਕੁ॥੩॥

*(ਰਾਮਕਲੀ ਮ:੫, ੮੯੭-੩)*

(ੲ) ਹਕੁ ਹਲਾਲੁ ਬਖੋਰਹੁ ਖਾਣਾ॥ ਦਿਲ ਦਰੀਆਉ ਧੋਵਹੁ ਮੈਲਾਣਾ॥
ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ॥੧੧॥

*(ਮਾਰੂ ਮ:੫, ਸੋਲਹੇ, ੧੦੮੪-੭)*

(ਸ) ਤੁਧੁ ਧਿਆਇਨਿ੍ ਬੇਦ ਕਤੇਬਾ ਸਣੁ ਖੜੇ॥ ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ॥
ਬ੍ਰਹਮੇ ਤੁਧੁ ਧਿਆਇਨਿ੍ ਇੰਦ੍ਰ ਇੰਦ੍ਰਾਸਣਾ॥ ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ॥
ਪੀਰ ਪਿਕਾਬਰ ਸੇਖ ਮਸਾਇਕ ਅਉਲੀਏ॥ ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ॥
ਕੂੜਹੁ ਕਰੇ ਵਿਣਾਸੁ ਧਰਮੇ ਤਗੀਐ॥ ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ॥੨॥

*(ਗੂਜਰੀ ਵਾਰ ਮ:੫, ੫੧੮-੭)*

(ਹ) ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ॥
ਪੀਰ ਪੈਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ॥੨॥

*(ਆਸਾ ਮ: ੧, ੩੫੮-੧੬)*

(ਕ) ਬਾਬਾ ਅਲਹੁ ਅਗਮ ਅਪਾਰੁ॥ ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ॥੧॥ਰਹਾਉ॥
ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ॥
ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ॥
ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ॥੨॥
ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ॥
ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ॥

ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ॥੩॥
ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ॥
ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ॥
ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ॥੪॥

*(ਸਿਰੀ ਮ:੧, ੫੩-੯)*

## ਪੀੜ ਅਤੇ ਨਵਿਰਤੀ (੧੬੮੩)

ਦੁਖ ਦਰਦ ਅਤੇ ਇਲਾਜ। ਪੀੜ, ਰੋਗ ਕਰਕੇ ਹੁੰਦੀ ਹੈ ਅਤੇ ਰੋਗ ਹਟਿਆਂ ਪੀੜ ਦੂਰ ਹੁੰਦੀ ਹੈ।

(ੳ) ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ॥ ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ॥
ਗੁਰ ਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ॥੧॥

*(ਸਿਰੀ ਮ:੩, ੩੬-੩)*

(ਅ) ਜਾ ਕਾ ਹਰਿ ਸੁਆਮੀ ਪ੍ਰਭੁ ਬੇਲੀ॥ ਪੀੜ ਗਈ ਫਿਰਿ ਨਹੀ ਦੁਹੇਲੀ॥੧॥ਰਹਾਉ॥

*(ਆਸਾ ਮ:੫, ੩੭੮-੧੯)*

(ੲ) ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ॥
ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ ਜੇ ਜੁਗ ਕੇਤੇ ਜਾਹਿ ਜੀਉ॥
ਜੇ ਜੁਗ ਕੇਤੇ ਜਾਹਿ ਸੁਆਮੀ ਤਿਨ ਫਲ ਤੋਟਿ ਨ ਆਵੈ॥
ਤਿਨ੍ ਜਰਾ ਨ ਮਰਣਾ ਨਰਕਿ ਨ ਪਰਣਾ ਜੋ ਹਰਿ ਨਾਮੁ ਧਿਆਵੈ॥
ਹਰਿ ਹਰਿ ਕਰਹਿ ਸਿ ਸੂਕਹਿ ਨਾਹੀ ਨਾਨਕ ਪੀੜ ਨ ਖਾਹਿ ਜੀਉ॥
ਨਾਮੁ ਲੈਨ੍ਿ ਸਿ ਸੋਹਹਿ ਤਿਨ੍ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ॥੪॥

*(ਆਸਾ ਮ:੧, ਛੰਤ, ੪੩੮-੧੩)*

(ਸ) ਪਉਣੈ ਪਾਣੀ ਅਗਨੀ ਜੀਉ ਤਿਨ ਕਿਆ ਖੁਸੀਆ ਕਿਆ ਪੀੜ॥
ਧਰਤੀ ਪਾਤਾਲੀ ਆਕਾਸੀ ਇਕਿ ਦਰਿ ਰਹਨਿ ਵਜੀਰ॥
ਇਕਨਾ ਵਡੀ ਆਰਜਾ ਇਕਿ ਮਰਿ ਹੋਹਿ ਜਹੀਰ॥

*(ਮਲਾਰ ਵਾਰ ਮ:੧, ੧੨੮੯-੧)*

(ਹ) ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ॥
ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ॥੨੦੭॥

*(ਸਲੋਕ ਕਬੀਰ, ੧੩੭੫-੧੩)*

(ਕ) ਸਤਿਗੁਰੁ ਮੇਰਾ ਵਡ ਸਮਰਥਾ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ॥
ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ॥੨॥

*(ਮਾਝ ਮ:੫, ੯੮-੧੯)*

(ਖ) ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ ਜਕੀਰਾ॥
ਹਰਿ ਕੈ ਅਰਥਿ ਖਰਚਿ ਨਹ ਸਾਕਹਿ ਜਮਕਾਲੁ ਸਹਹਿ ਸਿਰਿ ਪੀੜਾ॥੨॥

*(ਜੈਤਸਰੀ ਮ:੪, ੬੯੮-੫)*

(ਗ) ਹਉਮੈ ਕਰਦਿਆ ਜਨਮੁ ਗਵਾਇਆ॥ ਆਗੈ ਮੋਹੁ ਨ ਚੂਕੈ ਮਾਇਆ॥
ਅਗੈ ਜਮਕਾਲੁ ਲੇਖਾ ਲੇਵੈ ਜਿਉ ਤਿਲ ਘਾਣੀ ਪੀੜਾਇਦਾ॥੯॥

*(ਮਾਰੂ ਮ:੩, ਸੋਲਹੇ, ੧੦੬੩-੭)*

(ਘ) ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ॥੨॥

*(ਆਸਾ ਵਾਰ ਮ:੧, ੪੭੩-੧੯)*

## ਪੁਕਾਰ ਕਰਨੀ (੧੬੮੪)

ਫਰਿਆਦ ਕਰਨੀ, ਰੋ ਕੇ ਮੰਗਣਾ, ਦੁਹਾਈ ਪਾਉਣੀ, ਕਿਸੇ ਵਸਤੂ ਦੀ ਵਧੇਰੇ ਮੰਗ ਕਰਨ ਦਾ ਭਾਵ। ਕਿਸੇ ਕਾਰਜ ਵਾਸਤੇ ਜ਼ੋਰ ਦੇ ਕੇ ਆਖਣਾ, ਰੱਬ ਤੋਂ ਮਦਦ ਮੰਗਣਾ, ਹਾਕ ਮਾਰਨੀ, ਆਵਾਜ਼ ਦੇਣੀ, ਬੁਲਾਉਣਾ।

(ੳ) ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ॥
ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ॥੧॥
ਪ੍ਰਭ ਜੀਉ ਖਸਮਾਨਾ ਕਰਿ ਪਿਆਰੇ॥ ਬੁਰੇ ਭਲੇ ਹਮ ਥਾਰੇ॥ਰਹਾਉ॥
ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ॥
ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ॥੨॥

*(ਸੋਰਠਿ ਮ:੫, ੬੩੧-੩)*

(ਅ) ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥
ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥

*(ਮਲਾਰ ਵਾਰ ਮ:੩, ੧੨੮੫-੩)*

## ਪੁਛ ਗਿਛ ਕਰਨੀ (੧੬੮੫)

ਛਾਨਬੀਨ ਕਰਨੀ, ਪੜਤਾਲ ਕਰਨੀ, ਪੂਰੀ ਵਾਕਫੀਅਤ ਹਾਸਿਲ ਕਰਨੀ, ਕਿਸੇ ਜਾਣਕਾਰੀ ਨੂੰ ਸਮਝਣ ਵਾਸਤੇ ਦੂਸਰੇ ਤੋਂ ਗਿਆਨ ਪ੍ਰਾਪਤ ਕਰਨਾ।

(ੳ) ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥ ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ॥
ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ॥੧॥

*(ਸੋਰਠਿ ਮ:੧, ੫੯੫-੪)*

(ਅ) ਅਖੀ ਪਰਣੈ ਜੇ ਫਿਰਾਂ ਦੇਖਾਂ ਸਭੁ ਆਕਾਰੁ॥ ਪੁਛਾ ਗਿਆਨੀ ਪੰਡਿਤਾਂ ਪੁਛਾ ਬੇਦ ਬੀਚਾਰ॥
ਪੁਛਾ ਦੇਵਾਂ ਮਾਣਸਾਂ ਜੋਧ ਕਰਹਿ ਅਵਤਾਰ॥ ਸਿਧ ਸਮਾਧੀ ਸਭਿ ਸੁਣੀ ਜਾਇ ਦੇਖਾਂ ਦਰਬਾਰੁ॥
ਅਗੈ ਸਚਾ ਸਚਿ ਨਾਇ ਨਿਰਭਉ ਭੈ ਵਿਣੁ ਸਾਰੁ॥
ਹੋਰ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰੁ॥
ਨਾਨਕ ਕਰਮੀ ਬੰਦਗੀ ਨਦਰਿ ਲੰਘਾਏ ਪਾਰਿ॥੨॥

*(ਸਾਰੰਗ ਵਾਰ ਮ:੧, ੧੨੪੧-੧੯)*

(ੲ) ਹਰਿ ਬਿਨੁ ਜੀਉ ਜਲਿ ਬਲਿ ਜਾਉ॥
ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥੧॥ਰਹਾਉ॥

*(ਸਿਰੀ ਮ:੧, ੧੪-੪)*

(ਸ) ਪੂਛਉ ਸੰਤ ਮੇਰੋ ਠਾਕੁਰੁ ਕੈਸਾ॥ ਹੀਉ ਅਰਾਪਉਂ ਦੇਹੁ ਸਦੇਸਾ॥
ਦੇਹੁ ਸਦੇਸਾ ਪ੍ਰਭ ਜੀਉ ਕੈਸਾ ਕਹ ਮੋਹਨ ਪਰਵੇਸਾ॥
ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ ਥਾਨ ਥਾਨੰਤਰ ਦੇਸਾ॥
ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ ਕਹਿ ਨ ਸਕਉ ਹਰਿ ਜੈਸਾ॥
ਦੇਖਿ ਚਰਿਤ ਨਾਨਕ ਮਨੁ ਮੋਹਿਓ ਪੂਛੈ ਦੀਨੁ ਮੇਰੋ ਠਾਕੁਰੁ ਕੈਸਾ॥੩॥

*(ਸਾਰਗ ਮ:੫, ਛੰਤ, ੧੨੩੨-੩)*

(ਕ) ਪੂਛਉ ਪੂਛਉ ਦੀਨ ਭਾਂਤਿ ਕਰਿ ਕੋਊ ਕਹੈ ਪ੍ਰਿਅ ਦੇਸਾਂਗਿਓ॥
ਹੀਉਂ ਦੇਂਉ ਸਭੁ ਮਨੁ ਤਨੁ ਅਰਪਉ ਸੀਸੁ ਚਰਣ ਪਰਿ ਰਾਖਿਓ॥੨॥
ਚਰਣ ਬੰਦਨਾ ਅਮੋਲ ਦਾਸਰੋ ਦੇਂਉ ਸਾਧਸੰਗਤਿ ਅਰਦਾਗਿਓ॥
ਕਰਹੁ ਕ੍ਰਿਪਾ ਮੋਹਿ ਪ੍ਰਭੂ ਮਿਲਾਵਹੁ ਨਿਮਖ ਦਰਸੁ ਪੇਖਾਗਿਓ॥੩॥

*(ਸਾਰਗ ਮ:੫, ੧੨੦੪-੧)*

(ਕ) ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ॥ ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ॥
ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ॥੮॥

*(ਮਾਰੂ ਮ:੧, ੧੦੧੨-੧੩)*

(ਖ) ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ॥ ਪੂਛਹੁ ਸਗਲ ਬੇਦ ਸਿੰਮ੍ਰਿਤੇ॥
ਮਨਮੁਖ ਕਰਮ ਕਰੈ ਅਜਾਈ॥ ਜਿਉ ਬਾਲੂ ਘਰ ਠਉਰ ਨ ਠਾਈ॥੨॥

*(ਪ੍ਰਭਾਤੀ ਮ:੫, ੧੩੪੮-੯)*

(ਗ) ਭੂਲੀ ਭੂਲੀ ਮੈ ਫਿਰੀ ਪਾਧਰੁ ਕਹੈ ਨ ਕੋਇ॥ ਪੂਛਹੁ ਜਾਇ ਸਿਆਣਿਆ ਦੁਖੁ ਕਾਟੈ ਮੇਰਾ ਕੋਇ॥
ਸਤਿਗੁਰੁ ਸਾਚਾ ਮਨਿ ਵਸੈ ਸਾਜਨੁ ਉਤ ਹੀ ਠਾਇ॥
ਨਾਨਕ ਮਨੁ ਤ੍ਰਿਪਤਾਸੀਐ ਸਿਫਤੀ ਸਾਚੈ ਨਾਇ॥੧॥

*(ਮਾਰੂ ਵਾਰ ਮ:੧, ੧੦੮੨-੧੪)*

(ਘ) ਪੂਛਹੁ ਜਾਇ ਪਧਾਊਆ ਚਲੇ ਚਾਕਰ ਹੋਇ॥
ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ॥੮॥

*(ਸਿਰੀ ਮ:੧, ੫੨-੪)*

(ਙ) ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥ ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥੧॥

*(ਸਿਰੀ ਮ:੧, ੫੯-੨)*

(ਚ) ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥
ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥੧॥

*(ਸੂਹੀ ਮ:੪, ੭੩੩-੨)*

## ਪੁਜਾਰੀ ਅਤੇ ਪੂਜਾ (੧੬੮੬)

ਪੂਜਾ ਕਰਨ ਵਾਲਾ ਅਤੇ ਪੂਜਾ। ਉਪਾਸ਼ਕ ਅਤੇ ਉਪਾਸ਼ਨਾ। ਉਪਾਸ਼ਕ ਅਤੇ ਉਪਾਸ਼ਨਾ ਕਰਨ ਦੀ ਕ੍ਰਿਆ। ਗੁਰਬਾਣੀ ਦੁਆਰਾ ਪੁਜਾਰੀ ਦੀ ਪਰਿਭਾਸ਼ਾ ਸੁਖਮਨੀ ਸਾਹਿਬ ਵਿਚ ਦਰਸਾਈ ਹੈ: "ਠਾਕੁਰ ਕਾ ਸੇਵਕ ਸਦਾ ਪੂਜਾਰੀ" ਹੋਰ ਜਾਣਕਾਰੀ ਵਾਸਤੇ ਦੇਖੋ, "ਪੱਥਰ ਪੂਜਾ"।

(ੳ) ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ॥
ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ॥
ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ॥
ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ॥
ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ॥੨॥

*(ਸਿਰੀ ਵਾਰ ਮ:੩, ੮੮-੩)*

(ਅ) ਆਨ ਮਨਉ ਤਉ ਪਰ ਘਰ ਜਾਉ॥ ਕਿਸੁ ਜਾਚਉ ਨਾਹੀ ਕੋ ਥਾਉ॥
ਨਾਨਕ ਗੁਰਮਤਿ ਸਹਜਿ ਸਮਾਉ॥੪॥

*(ਗਉੜੀ ਮ:੧, ੧੫੩-੧੩)*

(ੲ) ਜਾ ਕੀ ਸੇਵਾ ਸਰਬ ਨਿਧਾਨੁ॥ ਪ੍ਰਭ ਕੀ ਪੂਜਾ ਪਾਈਐ ਮਾਨੁ॥
ਜਾ ਕੀ ਟਹਲ ਨ ਬਿਰਥੀ ਜਾਇ॥ ਸਦਾ ਸਦਾ ਹਰਿ ਕੇ ਗੁਣ ਗਾਇ॥੩॥

*(ਗਉੜੀ ਗੁਆਰੇਰੀ ਮ:੫, ੧੮੪-੬)*

(ਸ) ਪੂਜਾ ਤਿਲਕ ਕਰਤ ਇਸਨਾਨਾਂ॥ ਛੁਰੀ ਕਾਢਿ ਲੇਵੈ ਹਥਿ ਦਾਨਾ॥੨॥
ਬੇਦੁ ਪੜੈ ਮੁਖਿ ਮੀਠੀ ਬਾਣੀ॥ ਜੀਆਂ ਕੁਹਤ ਨ ਸੰਗੈ ਪਰਾਣੀ॥੩॥
ਕਹੁ ਨਾਨਕ ਜਿਸੁ ਕਿਰਪਾ ਧਾਰੈ॥ ਹਿਰਦਾ ਸੁਧੁ ਬ੍ਰਹਮੁ ਬੀਚਾਰੈ॥੪॥

*(ਗਉੜੀ ਮ:੫, ੨੦੧-੪)*

(ਹ) ਗੁਰਿ ਕਹਿਆ ਅਵਰੁ ਨਹੀ ਦੂਜਾ॥ ਕਿਸੁ ਕਹੁ ਦੇਖਿ ਕਰਉ ਅਨ ਪੂਜਾ॥੨॥

*(ਗਉੜੀ ਮ:੧, ੨੨੪-੯)*

(ਕ) ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ ਅਬਿਨਾਸੀ ਪੁਰਖੁ ਪੂਜੇਹਾ ਰਾਮ॥
ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ ਇਹੁ ਮਨੁ ਤਨੁ ਸਭੁ ਅਰਪੇਹਾ ਰਾਮ॥
ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ ਕਿਆ ਕੋ ਪੂਜ ਚੜਾਵਏ॥
ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ ਸੋ ਪ੍ਰਭ ਅੰਕਿ ਸਮਾਵਏ॥
ਭਾਗੁ ਮਸਤਕਿ ਹੋਇ ਜਿਸ ਕੈ ਤਿਸੁ ਗੁਰ ਨਾਲਿ ਸਨੇਹਾ॥
ਜਨੁ ਕਹੈ ਨਾਨਕੁ ਮਿਲਿ ਸਾਧਸੰਗਤਿ ਹਰਿ ਹਰਿ ਨਾਮੁ ਪੂਜੇਹਾ॥੩॥

*(ਬਿਹਾਗੜਾ ਮ:੫, ਛੰਤ, ੫੪੨-੭)*

(ਖ) ਅਚੁਤ ਪੂਜਾ ਜੋਗ ਗੋਪਾਲ॥
ਮਨੁ ਤਨੁ ਅਰਪਿ ਰਖਉ ਹਰਿ ਆਗੈ ਸਰਬ ਜੀਆ ਕਾ ਹੈ ਪ੍ਰਤਿਪਾਲ॥੧॥ਰਹਾਉ॥

*(ਬਿਲਾਵਲੁ ਮ:੫, ੮੨੪-੧੩)*

(ਗ) ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ॥੧॥
ਸੰਤਹੁ ਗੁਰਮੁਖਿ ਪੂਰਾ ਪਾਈ॥ ਨਾਮੋ ਪੂਜ ਕਰਾਈ॥੧॥ਰਹਾਉ॥
ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ॥੨॥
ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ॥੩॥

ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ॥੪॥
ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ॥੫॥
ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ॥੬॥
ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ॥੭॥
ਗੁਰਮੁਖਿ ਆਪੁ ਪਛਾਣੈ ਸੰਤਹੁ ਰਾਮ ਨਾਮਿ ਲਿਵ ਲਾਈ॥੮॥
ਆਪੇ ਨਿਰਮਲੁ ਪੂਜ ਕਰਾਏ ਗੁਰ ਸਬਦੀ ਥਾਇ ਪਾਈ॥੯॥
ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ ਦੂਜੈ ਭਾਇ ਮਲੁ ਲਾਈ॥੧੦॥
ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ॥੧੧॥
ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ॥੧੨॥

*(ਰਾਮਕਲੀ ਮ:੩, ੯੧੦-੫)*

(ਘ) ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥
ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ॥੧॥
ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ॥੧॥ਰਹਾਉ॥
ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ॥
ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ॥੨॥
ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ॥੩॥

*(ਗੂਜਰੀ ਮ:੧, ੪੮੯-੪)*

(ਙ) ਕਵਨੁ ਜਾਨੈ ਪ੍ਰਭ ਤੁਮ੍ਰੀ ਸੇਵਾ॥ ਪ੍ਰਭ ਅਵਿਨਾਸੀ ਅਲਖ ਅਭੇਵਾ॥੧॥
ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ॥ ਊਚ ਮਹਲ ਸੁਆਮੀ ਪ੍ਰਭ ਮੇਰੇ॥
ਤੂ ਅਪਰੰਪਰ ਠਾਕੁਰ ਮੇਰੇ॥੧॥ਰਹਾਉ॥
ਏਕਸ ਬਿਨੁ ਨਾਹੀ ਕੋ ਦੂਜਾ॥ ਤੁਮ੍ ਹੀ ਜਾਨਹੁ ਅਪਨੀ ਪੂਜਾ॥੨॥
ਆਪਹੁ ਕਛੂ ਨ ਹੋਵਤ ਭਾਈ॥ ਜਿਸੁ ਪ੍ਰਭੁ ਦੇਵੈ ਸੋ ਨਾਮੁ ਪਾਈ॥੩॥
ਕਹੁ ਨਾਨਕ ਜੋ ਜਨੁ ਪ੍ਰਭ ਭਾਇਆ॥ਗੁਣ ਨਿਧਾਨ ਪ੍ਰਭੁ ਤਿਨ ਹੀ ਪਾਇਆ॥੪॥

*(ਬਿਲਾਵਲੁ ਮ:੫, ੮੦੫-੮)*

(ਚ) ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥੧॥

*(ਧਨਾਸਰੀ ਮ:੪, ੬੬੯-੧੪)*

(ਛ) ਤੂ ਵਡ ਦਾਤਾ ਤੂ ਵਡ ਦਾਨਾ ਅਉਰੁ ਨਹੀ ਕੋ ਦੂਜਾ॥
ਤੂ ਸਮਰਥੁ ਸੁਆਮੀ ਮੇਰਾ ਹਉ ਕਿਆ ਜਾਣਾ ਤੇਰੀ ਪੂਜਾ॥੩॥

*(ਬਸੰਤੁ ਹਿੰਡੋਲ ਮ:੫, ੧੧੮੬-੧)*

(ਜ) ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ॥
ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ॥੨॥
ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ॥
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ॥੩॥

*(ਮਲਾਰ ਮ:੪, ੧੨੬੪-੧)*

(ਝ) ਪ੍ਰਭ ਪੂਜਹੋ ਨਾਮੁ ਅਰਾਧਿ॥ ਗੁਰ ਸਤਿਗੁਰ ਚਰਨੀ ਲਾਗਿ॥
ਹਰਿ ਪਾਵਹੁ ਮਨੁ ਅਗਾਧਿ॥ ਜਗੁ ਜੀਤੋ ਹੋ ਹੋ ਗੁਰ ਕਿਰਪਾਧਿ॥੧॥ਰਹਾਉ॥
ਅਨਿਕ ਪੂਜਾ ਮੈ ਬਹੁ ਬਿਧਿ ਖੋਜੀ ਸਾ ਪੂਜਾ ਜਿ ਹਰਿ ਭਾਵਾਸਿ॥
ਮਾਟੀ ਕੀ ਇਹ ਪੁਤਰੀ ਜੋਰੀ ਕਿਆ ਏਹ ਕਰਮ ਕਮਾਸਿ॥
ਪ੍ਰਭ ਬਾਹ ਪਕਰਿ ਜਿਸੁ ਮਾਰਗਿ ਪਾਵਹੁ ਸੋ ਤੁਧੁ ਜੰਤ ਮਿਲਾਸਿ॥੧॥

*(ਕਾਨੜਾ ਮ:੫, ੧੩੦੪-੭)*

(ਞ) ਅਉਰ ਸਭ ਤਿਆਗਿ ਸੇਵਾ ਕਰਿ ਅਚੁਤ ਜੋ ਸਭ ਤੇ ਊਚ ਠਾਕੁਰੁ ਭਗਵਾਨੈ॥
ਹਰਿ ਸੇਵਾ ਤੇ ਕਾਲੁ ਜੋਹਿ ਨ ਸਾਕੈ ਚਰਨੀ ਆਇ ਪਵੈ ਹਰਿ ਜਾਨੈ॥੧॥

*(ਕਲਿਆਨ ਮ:੪, ੧੩੨੦-੧੪)*

(ਟ) ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ॥੧॥
ਹਰਿ ਜਨ ਦੇਖਹੁ ਸਤਿਗੁਰੁ ਨੈਨੀ॥
ਜੋ ਇਛਹੁ ਸੋਈ ਫਲੁ ਪਾਵਹੁ ਹਰਿ ਬੋਲਹੁ ਗੁਰਮਤਿ ਬੈਨੀ॥੧॥ਰਹਾਉ॥

*(ਬਿਲਾਵਲੁ ਮ:੪, ੮੦੦-੫)*

(ਠ) ਕੋਟਿ ਮਜਨ ਜਾ ਕੈ ਸੁਣਿ ਨਾਮ॥ ਕੋਟਿ ਪੂਜਾ ਜਾ ਕੈ ਹੈ ਧਿਆਨ॥
ਕੋਟਿ ਪੁੰਨ ਸੁਣਿ ਹਰਿ ਕੀ ਬਾਣੀ॥ ਕੋਟਿ ਫਲਾ ਗੁਰ ਤੇ ਬਿਧਿ ਜਾਣੀ॥੩॥

*(ਗਉੜੀ ਮ:੫, ੨੩੮-੧੩)*

(ਡ) ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ॥ ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ॥
ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ॥੨॥
ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ॥
ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ॥
ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ॥੩॥

*(ਸਿਰੀ ਮ:੧, ੧੭-੫)*

(ਢ) ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ॥
ਦੂਜੈ ਭਾਇ ਹਰਿ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ॥
ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ॥
ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵੈ ਜਾਇ॥

ਮਨਮੁਖਿ ਕਿਛੂ ਨ ਸੂਝੈ ਅੰਧੁਲੇ ਪੂਰਬਿ ਲਿਖਿਆ ਕਮਾਇ॥

*(ਸਿਰੀ ਵਾਰ ਮ:੩, ੮੫-੧੫)*

(ਣ) ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ॥
ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ॥
ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ॥
ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ॥੧॥

*(ਸਿਰੀ ਵਾਰ ਮ:੩, ੮੬-੭)*

(ਤ) ਜਹ ਜਹ ਦੇਖਾ ਤਹ ਤਹ ਸੋਈ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥
ਹਿਰਦੈ ਸਚੁ ਏਹ ਕਰਣੀ ਸਾਰੁ॥ ਹੋਰੁ ਸਭੁ ਪਾਖੰਡੁ ਪੂਜ ਖੁਆਰੁ॥੬॥

*(ਪ੍ਰਭਾਤੀ ਮ:੧, ੧੩੪੩-੧੬)*

(ਥ) ਰਾਮ ਨਾਮੁ ਜਪਿ ਅੰਤਰਿ ਪੂਜਾ॥ ਗੁਰ ਸਬਦੁ ਵੀਚਾਰਿ ਅਵਰੁ ਨਹੀ ਦੂਜਾ॥੧॥
ਏਕੋ ਰਵਿ ਰਹਿਆ ਸਭ ਠਾਈ॥ ਅਵਰੁ ਨ ਦੀਸੈ ਕਿਸੁ ਪੂਜ ਚੜਾਈ॥੧॥ਰਹਾਉ॥

*(ਪ੍ਰਭਾਤੀ ਮ:੧, ੧੩੪੫-੩)*

(ਦ) ਮਨ ਮਹਿ ਕ੍ਰੋਧੁ ਮਹਾ ਅਹੰਕਾਰਾ॥ ਪੂਜਾ ਕਰਹਿ ਬਹੁਤੁ ਬਿਸਥਾਰਾ॥
ਕਰਿ ਇਸਨਾਨੁ ਤਨਿ ਚਕ੍ਰ ਬਣਾਏ॥ ਅੰਤਰ ਕੀ ਮਲੁ ਕਬ ਹੀ ਨ ਜਾਏ॥੧॥

*(ਪ੍ਰਭਾਤੀ ਮ:੫, ੧੩੪੮-੧)*

(ਧ) ਠਾਕੁਰ ਕਾ ਸੇਵਕੁ ਆਗਿਆਕਾਰੀ॥ ਠਾਕੁਰ ਕਾ ਸੇਵਕੁ ਸਦਾ ਪੂਜਾਰੀ॥

*(ਗਉੜੀ ਸੁਖਮਨੀ ਮ:੫, ੨੮੫-੧੭)*

(ਨ) ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ॥ ਜੀਅ ਕੀ ਅਰਦਾਸਿ ਗੁਰੂ ਪਹਿ ਪਾਈ॥ਰਹਾਉ॥

*(ਆਸਾ ਮ:੫, ੩੮੬-੮)*

(ਪ) ਸਤਿਗੁਰੁ ਭੇਟੇ ਤਾ ਪਾਰਸੁ ਹੋਵੈ ਪਾਰਸੁ ਹੋਇ ਤ ਪੂਜ ਕਰਾਏ॥
ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ॥੨॥
ਵਿਣੁ ਪਾਰਸੈ ਪੂਜ ਨ ਹੋਵਈ ਵਿਣੁ ਮਨ ਪਰਚੇ ਅਵਰਾ ਸਮਝਾਏ॥
ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ॥੩॥

*(ਗੂਜਰੀ ਮ:੩, ੪੯੧-੮)*

(ਫ) ਸਤਿਗੁਰੁ ਮਿਲੈ ਤ ਸਹਸਾ ਜਾਈ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ॥੩॥

*(ਗੂਜਰੀ ਨਾਮਦੇਵ, ੫੨੫-੪)*

(ਬ) ਦੂਧੁ ਤ ਬਛਰੈ ਥਨਹੁ ਬਿਟਾਰਿਓ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥ ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ਰਹਾਉ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥੨॥
ਧੂਪ ਦੀਪ ਨਈਬੇਦਹਿ ਬਾਸਾ॥ ਕੈਸੇ ਪੂਜ ਕਰਹਿ ਤੇਰੀ ਦਾਸਾ॥੩॥
ਤਨੁ ਮਨੁ ਅਰਪਉ ਪੂਜ ਚਰਾਵਉ॥ ਗੁਰ ਪਰਸਾਦਿ ਨਿਰੰਜਨੁ ਪਾਵਉ॥੪॥

ਪੂਜਾ ਅਰਚਾ ਆਹਿ ਨ ਤੋਰੀ॥ ਕਹਿ ਰਵਿਦਾਸ ਕਵਨ ਗਤਿ ਮੋਰੀ॥੫॥

*(ਗੂਜਰੀ ਰਵਿਦਾਸ, ੫੨੫-੧੧)*

(ਭ) ਸਰਬ ਸੁਖਾ ਗੁਰ ਚਰਨਾ॥
ਕਲਿਮਲ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ॥੧॥ਰਹਾਉ॥
ਪੂਜਾ ਅਰਚਾ ਸੇਵਾ ਬੰਦਨ ਇਹੈ ਟਹਲ ਮੋਹਿ ਕਰਨਾ॥
ਬਿਗਸੈ ਮਨੁ ਹੋਵੈ ਪਰਗਾਸਾ ਬਹੁਰਿ ਨ ਗਰਭੈ ਪਰਨਾ॥੧॥
ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ॥
ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ॥੨॥

*(ਦੇਵਗੰਧਾਰੀ ਮ:੫, ੫੩੧-੮)*

(ਮ) ਮੰਨੇ ਨਾਮੁ ਸਚੀ ਪਤਿ ਪੂਜਾ॥ ਕਿਸੁ ਵੇਖਾ ਨਾਹੀ ਕੋ ਦੂਜਾ॥
ਦੇਖਿ ਕਹਉ ਭਾਵੈ ਮਨਿ ਸੋਇ॥ ਨਾਨਕੁ ਕਹੈ ਅਵਰੁ ਨਹੀ ਕੋਇ॥੮॥

*(ਬਿਲਾਵਲੁ ਮ:੧, ੮੩੧-੧੯)*

(ਯ) ਹਰਿ ਨਾਮੁ ਚੇਤਾ ਅਵਰੁ ਨ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥
ਪੂਰੈ ਗੁਰਿ ਸਭੁ ਸਚੁ ਦਿਖਾਇਆ ਸਚੈ ਨਾਮਿ ਨਿਵਾਸੀ ਹੇ॥੭॥

*(ਮਾਰੂ ਮ:੩, ੧੦੪੮-੧੦)*

(ਰ) ਸਤਿਗੁਰੂ ਹੈ ਗਿਆਨੁ ਸਤਿਗੁਰੁ ਹੈ ਪੂਜਾ॥ ਸਤਿਗੁਰੁ ਸੇਵੀ ਅਵਰੁ ਨ ਦੂਜਾ॥
ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ ਸਤਿਗੁਰ ਕੀ ਸੇਵਾ ਭਾਈ ਹੇ॥੩॥

*(ਮਾਰੂ ਮ:੪, ਸੋਲਹੇ, ੧੦੬੯-੭)*

(ਲ) ਮੇਰੇ ਮਨ ਹਰਿ ਹਰਿ ਗੁਨ ਕਹੁ ਰੇ॥
ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ ਇਨ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ॥ਰਹਾਉ॥

*(ਕੇਦਾਰਾ ਮ:੪, ੧੧੧੮-੧੧)*

(ਵ) ਪੂਜਾ ਜਾਪ ਤਾਪ ਇਸਨਾਨ॥ ਸਿਮਰਤ ਨਾਮ ਭਏ ਨਿਹਕਾਮ॥੨॥

*(ਭੈਰਉ ਮ:੫, ੧੧੩੭-੧੨)*

(ੜ) ਤੋਰਉ ਨ ਪਾਤੀ ਪੂਜਉ ਨ ਦੇਵਾ॥ ਰਾਮ ਭਗਤਿ ਬਿਨੁ ਨਿਹਫਲ ਸੇਵਾ॥੨॥
ਸਤਿਗੁਰੁ ਪੂਜਉ ਸਦਾ ਸਦਾ ਮਨਾਵਉ॥ ਐਸੀ ਸੇਵ ਦਰਗਹ ਸੁਖੁ ਪਾਵਉ॥੩॥

*(ਭੈਰਉ ਕਬੀਰ, ੧੧੫੮-੧੭)*

(ੳੳ) ਤੇਰੀ ਮੂਰਤਿ ਏਕਾ ਬਹੁਤੁ ਰੂਪ॥ ਕਿਸੁ ਪੂਜ ਚੜਾਵਉ ਦੇਉ ਧੂਪ॥
ਤੇਰਾ ਅੰਤੁ ਨ ਪਾਇਆ ਕਹਾ ਪਾਇ॥ ਤੇਰਾ ਦਾਸਨਿ ਦਾਸਾ ਕਹਉ ਰਾਇ॥੨॥
ਤੇਰੇ ਸਠਿ ਸੰਬਤ ਸਭਿ ਤੀਰਥਾ॥ ਤੇਰਾ ਸਚੁ ਨਾਮੁ ਪਰਮੇਸਰਾ॥
ਤੇਰੀ ਗਤਿ ਅਵਿਗਤਿ ਨਹੀ ਜਾਣੀਐ॥ ਅਣਜਾਣਤ ਨਾਮੁ ਵਖਾਣੀਐ॥੩॥

*(ਬਸੰਤੁ ਮ:੧, ੧੧੬੮-੧੧)*

(ੳਅ) ਰੁਤਿ ਆਈਲੇ ਸਰਸ ਬਸੰਤ ਮਾਹਿ॥ ਰੰਗਿ ਰਾਤੇ ਰਵਹਿ ਸਿ ਤੇਰੈ ਚਾਇ॥

ਕਿਸੁ ਪੂਜ ਚੜਾਵਉ ਲਗਉ ਪਾਇ॥੧॥
ਤੇਰਾ ਦਾਸਨਿ ਦਾਸਾ ਕਹਉ ਰਾਇ॥ ਜਗਜੀਵਨ ਜੁਗਤਿ ਨ ਮਿਲੈ ਕਾਇ॥੧॥ਰਹਾਉ॥

*(ਬਸੰਤੁ ਮ:੧, ੧੧੬੮-੯)*

(ੳਏ) ਜੇ ਕੋ ਐਸਾ ਸੰਜਮੀ ਹੋਇ॥ ਕ੍ਰਿਆ ਵਿਸੇਖ ਪੂਜਾ ਕਰੇਇ॥
ਅੰਤਰਿ ਲੋਭੁ ਮਨੁ ਬਿਖਿਆ ਮਾਹਿ॥ ਓਇ ਨਿਰੰਜਨੁ ਕੈਸੇ ਪਾਹਿ॥੩॥

*(ਬਸੰਤੁ ਮ:੧, ੧੧੬੯-੮)*

(ੳਸ) ਅੰਤਰਿ ਪੂਜਾ ਮਨ ਤੇ ਹੋਇ॥ਏਕੋ ਵੇਖੈ ਅਉਰੁ ਨ ਕੋਇ॥
ਦੂਜੈ ਲੋਕੀ ਬਹੁਤੁ ਦੁਖੁ ਪਾਇਆ॥ ਸਤਿਗੁਰਿ ਮੈਨੋ ਏਕੁ ਦਿਖਾਇਆ॥੧॥

*(ਬਸੰਤੁ ਮ:੩, ੧੧੭੩-੩)*

(ੳਹ) ਗਹਿਰ ਗੰਭੀਰ ਸਾਗਰ ਰਤਨਾਗਰ ਅਵਰ ਨਹੀਂ ਅਨ ਪੂਜਾ॥
ਸਬਦੁ ਬੀਚਾਰਿ ਭਰਮ ਭਉ ਭੰਜਨੁ ਅਵਰੁ ਨ ਜਾਨਿਆ ਦੂਜਾ॥੫॥

*(ਸਾਰਗ ਮ:੧, ੧੨੩੩-੩)*

(ੳਕ) ਮੇਰੇ ਮਨ ਗੁਰੁ ਗੁਰੁ ਕਰਤ ਸਦਾ ਸੁਖੁ ਪਾਈਐ॥
ਗੁਰ ਉਪਦੇਸਿ ਹਰਿ ਹਿਰਦੈ ਵਸਿਓ ਸਾਸਿ ਗਿਰਾਸਿ ਅਪਣਾ ਖਸਮੁ ਧਿਆਈਐ॥੧॥ਰਹਾਉ॥

*(ਮਲਾਰ ਮ:੫, ੧੨੭੦-੭)*

(ੳਖ) ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ॥
ਤਿਸੈ ਸਰੇਵਿਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ॥
ਗੁਰਮੁਖਿ ਹਰਿ ਪ੍ਰਭੁ ਮਨਿ ਵਸੈ ਤਾਂ ਸਦਾ ਸਦਾ ਸੁਖੁ ਹੋਇ॥

*(ਮਲਾਰ ਵਾਰ ਮ:੩, ੧੨੮੧-੧੩)*

(ੳਗ) ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ॥
ਜੋ ਜੋ ਭਗਤੁ ਹੋਇ ਸੋ ਪੂਜਹੁ ਭਰਮਨ ਭਰਮੁ ਚੁਕਾਵੈਗੋ॥੬॥
ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ॥
ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ॥੭॥

*(ਕਾਨੜਾ ਮ:੪, ੧੩੦੯-੭)*

(ੳਘ) ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ॥ ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ॥
ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ॥
ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ॥
ਨਿਹਫਲੁ ਤਿਨ ਕਾ ਜੀਵਿਆ ਜਿ ਖਸਮੁ ਨ ਜਾਣਹਿ ਆਪਣਾ ਅਵਰੀ ਕਉ ਚਿਤੁ ਲਾਇ॥
ਨਾਨਕ ਏਵ ਨ ਜਾਪਈ ਕਰਤਾ ਕੇਤੀ ਦੇਇ ਸਜਾਇ॥੧॥

*(ਗੂਜਰੀ ਵਾਰ ਮ:੩, ੫੦੯-੪)*

(ੳਙ) ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥੫॥

*(ਸੋਰਠਿ ਮ:੫, ੬੪੨-੩)*

(ੳਚ) ਸਾਲਗਿਰਾਮੁ ਹਮਾਰੈ ਸੇਵਾ॥ ਪੂਜਾ ਅਰਚਾ ਬੰਦਨ ਦੇਵਾ॥੧॥ਰਹਾਉ॥

*(ਆਸਾ ਮ:੫, ੩੯੩-੮)*

(ੳਛ) ਚਰਣ ਪਖਾਰਿ ਕਰੀ ਨਿਤ ਸੇਵਾ ਜੀਉ॥ ਪੂਜਾ ਅਰਚਾ ਬੰਦਨ ਦੇਵਾ ਜੀਉ॥
ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ॥ ਬਿਨਉ ਠਾਕੁਰ ਪਹਿ ਕਹੀਐ ਜੀਉ॥੩॥

*(ਗਉੜੀ ਮਾਝ ਮ:੫, ੨੧੭-੭)*

(ੳਜ) ਪੂਜਾ ਸਤਿ ਸਤਿ ਸੇਵਦਾਰ॥ ਦਰਸਨੁ ਸਤਿ ਸਤਿ ਪੇਖਨਹਾਰ॥

*(ਗਉੜੀ ਸੁਖਮਨੀ ਮ:੫, ੨੮੫-੬)*

(ੳਝ) ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥

*(ਸੋਰਠਿ ਮ:੧, ੬੩੪-੮)*

(ੳਞ) ਚਰਨ ਕਮਲ ਗੁਰਦੇਵ ਪਿਆਰੇ॥ ਪੂਜਹਿ ਸੰਤ ਹਰਿ ਪ੍ਰੀਤਿ ਪਿਆਰੇ॥੧॥ਰਹਾਉ॥

*(ਆਸਾ ਮ:੫, ੩੯੪-੫)*

(ੳਟ) ਪੂਜਹੁ ਗੁਰ ਕੇ ਪੈਰ ਦੁਰਮਤਿ ਜਾਇ ਜਰਿ॥

*(ਗੂਜਰੀ ਵਾਰ ਮ:੫, ੫੧੯-੧੨)*

(ੳਠ) ਪੂਜਹੁ ਰਾਮੁ ਏਕੁ ਹੀ ਦੇਵਾ॥ ਸਾਚਾ ਨਾਵਣੁ ਗੁਰ ਕੀ ਸੇਵਾ॥੧॥ਰਹਾਉ॥

*(ਆਸਾ ਕਬੀਰ, ੪੮੪-੧੫)*

(ੳਡ) ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥੨॥
ਪੂਜਾ ਕਰਉ ਨ ਨਿਵਾਜ ਗੁਜਾਰਉ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥੩॥

*(ਭੈਰਉ ਮ:੫, ੧੧੩੬-੧੦)*

(ੳਢ) ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ॥
ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ॥
ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ॥
ਪੂਜਾ ਚਕ੍ਰ ਕਰਤ ਸੋਮਪਾਕਾ ਅਨਿਕ ਭਾਂਤਿ ਥਾਟਹਿ ਕਰਿ ਥਟੂਆ॥੨॥

*(ਸਵਯੇ ਸ੍ਰੀ ਮੁਖਬਾਕੁ, ਮ:੫, ੧੩੮੯-੬)*

(ੳਣ) ਪੂਜਾ ਚਰਨਾ ਠਾਕੁਰ ਸਰਨਾ॥ ਸੋਈ ਕੁਸਲੁ ਜੁ ਪ੍ਰਭ ਜੀਉ ਕਰਨਾ॥੧॥

*(ਕਾਨੜਾ ਮ:੫, ੧੨੯੮-੧੯)*

(ੳਤ) ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥
ਪੂਜਨ ਚਾਲੀ ਬ੍ਰਹਮ ਠਾਇ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥੧॥

*(ਬਸੰਤੁ ਰਾਮਾਨੰਦ ੧੧੯੫-੧੨)*

(ੳਥ) ਪੂਜਾ ਪ੍ਰੇਮ ਮਾਇਆ ਪਰਜਾਲਿ॥ ਏਕੋ ਵੇਖਹੁ ਅਵਰੁ ਨ ਭਾਲਿ॥
ਚੀਨੈ ਤਤੁ ਗਗਨ ਦਸ ਦੁਆਰ॥ ਹਰਿ ਮੁਖਿ ਪਾਠ ਪੜੈ ਬੀਚਾਰ॥੩॥

*(ਆਸਾ ਮ:੧, ੩੫੫-੫)*

(ੳਦ) ਪੂਜਾ ਵਰਤ ਤਿਲਕ ਇਸਨਾਨਾ ਪੁੰਨ ਦਾਨ ਬਹੁ ਦੈਨ॥
ਕਹੂੰ ਨ ਭੀਜੈ ਸੰਜਮ ਸੁਆਮੀ ਬੋਲਹਿ ਮੀਠੇ ਬੈਨ॥੧॥
ਪ੍ਰਭ ਜੀ ਕੋ ਨਾਮੁ ਜਪਤ ਮਨ ਚੈਨ॥
ਬਹੁ ਪ੍ਰਕਾਰ ਖੋਜਹਿ ਸਭਿ ਤਾ ਕਉ ਬਿਖਮੁ ਨ ਜਾਈ ਲੈਨ॥੧॥ਰਹਾਉ॥

*(ਧਨਾਸਰੀ ਮ:੫, ੬੭੪-੫)*

## ਪੁੱਤਰ ਅਤੇ ਇਸਤਰੀ ਦਾ ਮਾਣ (੧੬੮੭)

ਸਮਾਜਿਕ ਜੀਵਨ ਦੇ ਦੌਰਾਨ ਇਨਸਾਨ ਕਈ ਦਫ਼ਾ ਆਪਣੇ ਪੁੱਤਰਾਂ ਦਾ ਮਾਣ ਕਰਦਾ ਹੈ ਕਿ ਮੇਰੇ ਇਤਨੇ ਪੁੱਤਰ ਹਨ। ਮੈਂ ਐਸਾ ਬਲਵਾਨ ਹਾਂ ਕਿ ਮੇਰੇ ਪਿੱਛੇ ਇਤਨੇ ਪੁੱਤਰ ਹਨ। ਪੁੱਤਰਾਂ ਅਤੇ ਇਸਤਰੀ ਦੀ ਖ਼ਾਤਰ ਇਨਸਾਨ ਬਹੁਤ ਬਲਵੰਚ ਕਰਕੇ ਆਪਣੀ ਸਰੀਰਕ ਸ਼ਕਤੀ ਦੀ ਦੁਰਵਰਤੋਂ ਕਰਦਾ ਹੈ। ਦੂਸਰਿਆਂ ਤੇ ਨਾਜਾਇਜ਼ ਰੋਅਬ ਜਮਾਉਂਦਾ ਹੈ, ਵਾਹਿਗੁਰੂ ਨੂੰ ਭੁਲਾ ਕੇ ਇਸਤਰੀ ਦੇ ਪਿਆਰ ਵਿਚ ਗ਼ਲਤਾਨ ਹੋਇਆ ਰਹਿੰਦਾ ਹੈ। ਇਸ ਪਰਥਾਇ ਪਾਵਨ ਗੁਰਬਾਣੀ ਦੁਆਰਾ ਕੁਝ ਮਸ਼ਵਰੇ ਸਾਦਰ ਫੁਰਮਾਏ ਗਏ ਹਨ। ਦੇਖੋ, "ਕੁਟੰਬ"।

(ੳ) ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ॥
ਪੁਤੁ ਕਲਤੁ ਕੁਟੰਤੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ॥
ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ॥੩॥

*(ਵਾਰ ਮਾਝ ਮ:੧, ੧੩੯-੮)*

(ਅ) ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ॥ ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਇ॥
ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨ ਸਕੀ ਛਡਾਇ॥
ਬਿਨੁ ਨਾਵੈ ਸਭੁ ਦੁਖੁ ਹੈ ਦੁਖਦਾਈ ਮੋਹ ਮਾਇ॥
ਨਾਨਕ ਗੁਰਮੁਖਿ ਨਦਰੀ ਆਇਆ ਮੋਹ ਮਾਇਆ ਵਿਛੁੜਿ ਸਭ ਜਾਇ॥੧੭॥

*(ਸਲੋਕ ਮ:੪, ੧੪੨੨-੧੮)*

(ੲ) ਪੁਤੁ ਕਲਤੁ ਮੋਹੁ ਹੇਤੁ ਹੈ ਅੰਤਿ ਬੇਲੀ ਕੋ ਨ ਸਖਾਈ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਨਾਉ ਵਸੈ ਮਨਿ ਆਈ॥
ਨਾਨਕ ਸੇ ਵਡੇ ਵਡਭਾਗੀ ਜਿ ਗੁਰਮੁਖਿ ਨਾਮਿ ਸਮਾਈ॥੧੯॥

*(ਸਲੋਕ ਮ:੩, ੧੪੧੪-੧੮)*

(ਸ) ਭਾਈ ਰੇ ਮੈ ਮੀਤੁ ਸਖਾ ਪ੍ਰਭੁ ਸੋਇ॥
ਪੁਤੁ ਕਲਤੁ ਮੋਹੁ ਬਿਖੁ ਹੈ ਅੰਤਿ ਬੇਲੀ ਕੋਇ ਨ ਹੋਇ॥੧॥ਰਹਾਉ॥

*(ਸਿਰੀ ਮ:੪, ੪੧-੧੯)*

(ਹ) ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ॥
ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਰਿ ਲੋਭਾਨੁ॥
ਅੰਤਰਿ ਲਹਰਿ ਲੋਭਾਨੁ ਪਰਾਨੀ ਸੋ ਪ੍ਰਭੁ ਚਿਤਿ ਨ ਆਵੈ॥
ਸਾਧਸੰਗਤਿ ਸਿਉ ਸੰਗੁ ਨ ਕੀਆ ਬਹੁ ਜੋਨੀ ਦੁਖੁ ਪਾਵੈ॥
ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ॥

ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੇ ਅੰਧੁ ਅਗਿਆਨੁ॥੩॥

*(ਸਿਰੀ ਮ:੫, ਪਹਰੇ, ੭੭-੧੫)*

(ਕ) ਪੁਤੁ ਕਲਤ੍ਰੁ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ॥
ਬਿਖੈ ਠਗਉਰੀ ਖਾਇ ਭੁਲਾਨਾ ਮਾਇਆ ਮੰਦਰੁ ਤਿਆਗਿ ਗਇਆ॥੧॥

*(ਰਾਮਕਲੀ ਮ:੫, ੯੦੦-੮)*

(ਖ) ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ॥ ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ॥
ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ॥੫॥

*(ਸਿਰੀ ਮ:੧, ੬੩-੧੬)*

(ਗ) ਬਹੁਤੁ ਦਰਬੁ ਕਰਿ ਮਨੁ ਨ ਅਘਾਨਾ॥ ਅਨਿਕ ਰੂਪ ਦੇਖਿ ਨਹ ਪਤੀਆਨਾ॥
ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ॥ ਓਹ ਬਿਨਸੈ ਓਇ ਭਸਮੈ ਢੇਰੀ॥੧॥
ਬਿਨੁ ਹਰਿ ਭਜਨ ਦੇਖਉ ਬਿਲਲਾਤੇ॥ ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ॥੧॥ਰਹਾਉ॥

*(ਗਉੜੀ ਗੁਆਰੇਰੀ ਮ:੪, ੧੭੯-੬)*

(ਘ) ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ॥ ਠਾਕੁਰੁ ਲੇਖਾ ਮਗਨਹਾਰੁ॥
ਫੇੜੇ ਕਾ ਦੁਖੁ ਸਹੈ ਜੀਉ॥ ਪਾਛੇ ਕਿਸਹਿ ਪੁਕਾਰਹਿ ਪੀਉ ਪੀਉ॥੩॥

*(ਬਸੰਤੁ ਰਵਿਦਾਸ, ੧੧੯੬-੧੨)*

(ਙ) ਪ੍ਰਾਣੀ ਜਾਣੈ ਇਹੁ ਤਨੁ ਮੇਰਾ॥ ਬਹੁਰਿ ਬਹੁਰਿ ਉਆਹੂ ਲਪਟੇਰਾ॥
ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ॥ ਹੋਨੁ ਨ ਪਾਈਐ ਰਾਮ ਕੇ ਦਾਸਾ॥੧॥

*(ਗਉੜੀ ਗੁਆਰੇਰੀ ਮ:੫, ੧੮੦-੧)*

(ਚ) ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ॥
ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ॥੧॥
ਰੇ ਮਨ ਕਿਆ ਕਰਹਿ ਹੈ ਹਾ ਹਾ॥
ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ ਇਕੁ ਰਾਮ ਭਜਨੁ ਲੈ ਲਾਹਾ॥੧॥ਰਹਾਉ॥

*(ਆਸਾ ਮ:੫, ੪੦੧-੧੯)*

(ਛ) ਦੋਹਾਗਣੀ ਕਾ ਮਨ ਦੇਖੁ ਸੀਗਾਰੁ॥
ਪੁਤ੍ਰ ਕਲਤਿ ਧਨਿ ਮਾਇਆ ਚਿਤੁ ਲਾਏ ਝੂਠੁ ਮੋਹੁ ਪਾਖੰਡ ਵਿਕਾਰੁ॥੧॥ਰਹਾਉ॥

*(ਆਸਾ ਮ:੩, ੩੬੩-੮)*

(ਜ) ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ॥
ਬਿਨਵੰਤ ਨਾਨਕ ਬਿਨੁ ਸਾਧਸੰਗਮ ਸਭ ਮਿਥਿਆ ਸੰਸਾਰੀ॥੧॥

*(ਬਿਹਾਗੜਾ ਮ:੫, ਛੰਤ, ੫੪੭-੧੯)*

(ਝ) ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥
ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥

*(ਮਾਂਝ ਮ:੫, ਬਾਰਹ ਮਾਹਾ, ੧੩੩-੧੭)*

(ਞ) ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ॥
ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ॥੧॥

*(ਸੋਰਠਿ ਮ:੫, ੬੦੯-੯)*

(ਟ) ਜਗੁ ਤ੍ਰਿਅ ਜਿਤੁ ਕਾਮਣਿ ਹਿਤਕਾਰੀ॥ ਪੁਤ੍ਰ ਕਲਤ੍ਰ ਲਗਿ ਨਾਮੁ ਵਿਸਾਰੀ॥
ਬਿਰਥਾ ਜਨਮੁ ਗਵਾਇਆ ਬਾਜੀ ਹਾਰੀ॥ ਸਤਿਗੁਰੁ ਸੇਵੇ ਕਰਣੀ ਸਾਰੀ॥੩॥

*(ਆਸਾ ਮ:੧, ੪੧੨-੫)*

(ਠ) ਪੁਤ੍ਰ ਕਲਤ੍ਰ ਲਛਮੀ ਮਾਇਆ॥ ਇਨ ਤੇ ਕਹੁ ਕਵਨੈ ਸੁਖੁ ਪਾਇਆ॥੩॥

*(ਧਨਾਸਰੀ ਕਬੀਰ, ੬੯੨-੧੦)*

(ਡ) ਸਚਿ ਸਿਮਰਿਐ ਹੋਵੈ ਪਰਗਾਸੁ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ॥
ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥੨॥

*(ਧਨਾਸਰੀ ਮ:੧, ੬੬੧-੧੨)*

(ਢ) ਪਾਧਾਣੂ ਸੰਸਾਰੁ ਗਾਰਬਿ ਅਟਿਆ॥ ਕਰਤੇ ਪਾਪ ਅਨੇਕ ਮਾਇਆ ਰੰਗ ਰਟਿਆ॥
ਲੋਭਿ ਮੋਹਿ ਅਭਿਮਾਨਿ ਬੂਡੇ ਮਰਣੁ ਚੀਤਿ ਨ ਆਵਏ॥
ਪੁਤ੍ਰ ਮਿਤ੍ਰ ਬਿਉਹਾਰ ਬਨਿਤਾ ਏਹ ਕਰਤ ਬਿਹਾਵਏ॥
ਪੁਜਿ ਦਿਵਸ ਆਏ ਲਿਖੇ ਮਾਏ ਦੁਖੁ ਧਰਮ ਦੂਤਹ ਡਿਠਿਆ॥
ਕਿਰਤ ਕਰਮ ਨ ਮਿਟੈ ਨਾਨਕ ਹਰਿ ਨਾਮ ਧਨੁ ਨਹੀ ਖਟਿਆ॥੧॥

*(ਜੈਤਸਰੀ ਮ:੫, ਛੰਤੁ ੭੦੫-੫)*

(ਣ) ਜਹਾ ਜਾਣਾ ਸੋ ਥਾਨੁ ਵਿਸਾਰਿਓ ਇਕ ਨਿਮਖ ਨਹੀ ਮਨੁ ਲਾਇਓ॥
ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ॥੬॥

*(ਮਾਰੂ ਮ:੫, ੧੦੧੨-੫)*

(ਤ) ਪੁਤ੍ਰ ਕਲਤ੍ਰ ਗ੍ਰਿਹ ਦੇਖਿ ਪਸਾਰਾ ਇਸ ਹੀ ਮਹਿ ਉਰਝਾਏ॥
ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ॥੨॥

*(ਮਾਰੂ ਮ:੫, ੯੯੯-੧੧)*

(ਥ) ਪੁਤ੍ਰ ਕਲਤ੍ਰ ਜਗਿ ਹੇਤੁ ਪਿਆਰਾ॥ ਮਾਇਆ ਮੋਹੁ ਪਸਰਿਆ ਪਾਸਾਰਾ॥
ਜਮ ਕੇ ਫਾਹੇ ਸਤਿਗੁਰਿ ਤੋੜੇ ਗੁਰਮੁਖਿ ਤਤੁ ਬੀਚਾਰਾ ਹੇ॥੯॥

*(ਮਾਰੂ ਮ:੧, ਸੋਲਹੇ, ੧੦੨੯-੯)*

(ਦ) ਮਨਮੁਖਿ ਦੂਜਾ ਭਰਮੁ ਹੈ ਦੂਜੈ ਲੋਭਾਇਆ॥ ਕੂੜੁ ਕਪਟੁ ਕਮਾਵਦੇ ਕੂੜੋ ਆਲਾਇਆ॥
ਪੁਤ੍ਰ ਕਲਤ੍ਰ ਮੋਹੁ ਹੇਤੁ ਹੈ ਸਭੁ ਦੁਖੁ ਸਬਾਇਆ॥
ਜਮ ਦਰਿ ਬਧੇ ਮਾਰੀਅਹਿ ਭਰਮਹਿ ਭਰਮਾਇਆ॥
ਮਨਮੁਖਿ ਜਨਮੁ ਗਵਾਇਆ ਨਾਨਕ ਹਰਿ ਭਾਇਆ॥੩॥

*(ਸਾਰੰਗ ਵਾਰ ਮ:੪, ੧੨੩੮-੧੫)*

(ਧ) ਜਪ ਤਪ ਸੰਜਮ ਸੁਚਿ ਹੈ ਸੋਈ ਆਪੇ ਕਰੇ ਕਰਾਈ॥੩॥

ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ ਗੁਰਿ ਸਾਚੈ ਲਾਇ ਤਰਾਈ॥੧੪॥

*(ਰਾਮਕਲੀ ਮ:੫, ੯੧੫-੧੫)*

(ਨ) ਪੁਤ੍ਰ ਕਲਤ੍ਰ ਲਛਿਮੀ ਮਾਇਆ ਇਹੈ ਤਜਹੁ ਜੀਅ ਜਾਨੀ ਰੇ॥
ਕਹਤ ਕਬੀਰੁ ਸੁਨਹੁ ਰੇ ਸੰਤਹੁ ਮਿਲਿਹੈ ਸਾਰਿਗਪਾਨੀ ਰੇ॥੪॥

*(ਬਿਲਾਵਲੁ ਕਬੀਰ, ੮੫੫-੧੧)*

(ਪ) ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ॥੨॥

*(ਬਿਲਾਵਲੁ ਮ:੫, ੮੨੫-੪)*

(ਫ) ਜਿਨੀ ਨਾਮੁ ਵਿਸਾਰਿਆ ਸੇ ਹੋਤ ਦੇਖੇ ਖੇਹ॥ ਪੁਤ੍ਰ ਮਿਤ੍ਰ ਬਿਲਾਸ ਬਨਿਤਾ ਤੂਟਤੇ ਏ ਨੇਹ॥੧॥

*(ਮਾਰੂ ਮ:੫, ੧੦੦੬-੧੨)*

(ਬ) ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ॥
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ॥
ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ॥
ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ॥੧॥

*(ਸਿਰੀ ਮ:੫, ੪੨-੬)*

## ਪੁਨਹਚਰਨ (੧੬੮੮)

ਕਿਸੇ ਕਾਰਜ ਦੀ ਸਿਧੀ ਵਾਸਤੇ ਪਹਿਲਾਂ ਉਪਾਓ ਸੋਚਣ ਦੀ ਕ੍ਰਿਆ, ਜਪ ਪਾਠ ਦਾ ਪ੍ਰਯੋਗ, ਮੰਤ੍ਰ ਸਿਧੀ ਵਾਸਤੇ ਕੋਈ ਜਪ ਕਰਨਾ, ਤੰਤ੍ਰ ਸ਼ਾਸਤ੍ਰ ਵਿਚ ਇਸ ਦੇ ਪੰਜ ਅੰਗ ਲਿਖੇ ਹਨ: ਜਪ, ਹੋਮ, ਤਰਪਣ, ਅਭਿਖੇਕ ਅਤੇ ਬ੍ਰਹਮਣ ਭੋਜਨ ਆਦਿ ਕਰਨਾ। ਇਹ ਹਿੰਦੂ ਮਤ ਦੀ ਰੀਤੀ ਹੈ, ਗੁਰਮਤਿ ਵਿਚ ਐਸਾ ਕਰਮ ਕਰਨਾ ਵਰਜਿਤ ਹੈ। ਗੁਰਮਤਿ ਵਿਚ ਸਤਿਗੁਰੂ ਦੀ ਆਗਿਆ ਵਿਚ ਰਹਿ ਕੇ ਕੇਵਲ ਨਾਮ ਸਿਮਰਨ ਹੀ ਪ੍ਰਧਾਨ ਕਰਮ ਹੈ।

(ੳ) ਜੇਤੇ ਪੁਨਹਚਰਨ ਸੇ ਕੀਨ੍ਹੇ ਮਨਿ ਤਨਿ ਪ੍ਰਭ ਕੇ ਚਰਣ ਗਹੇ॥
ਆਵਣ ਜਾਣੁ ਭਰਮੁ ਭਉ ਨਾਠਾ ਜਨਮ ਜਨਮ ਕੇ ਕਿਲਵਿਖ ਦਹੇ॥੧॥

*(ਬਿਲਾਵਲੁ ਮ:੫, ੮੨੪-੧੮)*

(ਅ) ਘੂਲਹਿ ਤਉ ਮਨ ਜਉ ਆਵਹਿ ਸਰਨਾ॥ ਨਾਮ ਤਤੁ ਕਲਿ ਮਹਿ ਪੁਨਹਚਰਨਾ॥
ਘਾਲਿ ਘਾਲਿ ਅਨਿਕ ਪਛੁਤਾਵਹਿ॥ ਬਿਨੁ ਹਰਿ ਭਗਤਿ ਕਹਾ ਥਿਤਿ ਪਾਵਹਿ॥

*(ਗਉੜੀ ਬਾਵਨ ਅਖਰੀ ਮ:੫, ੨੫੪-੮)*

(ੲ) ਅਨਿਕ ਪੁਨਹਚਰਨ ਕਰਤ ਨਹੀ ਤਰੈ॥ ਹਰਿ ਕੋ ਨਾਮੁ ਕੋਟਿ ਪਾਪ ਪਰਹਰੈ॥

*(ਗਉੜੀ ਸੁਖਮਨੀ ਮ:੫, ੨੬੪-੩)*

(ਸ) ਕਿਲਵਿਖ ਹਰਣਾ ਨਾਮ ਪੁਨਹਚਰਣਾ ਨਾਮੁ ਜਮ ਕੀ ਤ੍ਰਾਸ ਹਰਾ॥
ਬਿਨਵੰਤਿ ਨਾਨਕ ਰਾਸਿ ਜਨ ਕੀ ਚਰਨ ਕਮਲਹ ਆਸਾਰਾ॥੨॥

*(ਰਾਮਕਲੀ ਮ:੫, ੯੨੫-੬)*

(ਹ) ਗੁਰਿ ਉਪਦੇਸੁ ਕਹਿਓ ਇਹੁ ਸਾਰੁ॥ ਹਰਿ ਕੀਰਤਿ ਮਨ ਨਾਮੁ ਅਧਾਰੁ॥

ਨਾਨਕ ਉਧਰੇ ਨਾਮ ਪੁਨਹਚਾਰ॥ ਅਵਰਿ ਕਰਮ ਲੋਕਹ ਪਤੀਆਰ॥੪॥

*(ਭੈਰਉ ਮ:੫, ੧੧੪੭-੧੩)*

(ਕ) ਮੰਤ੍ਰੁ ਤੰਤ੍ਰੁ ਅਉਖਧੁ ਪੁਨਹਚਾਰੁ॥ ਹਰਿ ਹਰਿ ਨਾਮੁ ਜੀਅ ਪ੍ਰਾਨ ਅਧਾਰੁ॥
ਸਾਚਾ ਧਨੁ ਪਾਇਓ ਹਰਿ ਰੰਗਿ॥ ਦੁਤਰੁ ਤਰੇ ਸਾਧ ਕੈ ਸੰਗਿ॥੩॥

*(ਗਉੜੀ ਗੁਆਰੇਰੀ ਮ:੫, ੧੮੪-੧੯)*

## ਪੁੰਨ ਦਾਨ ਕਰਨਾ (੧੬੮੯)

ਜੋ ਕਰਮ ਪਰਉਪਕਾਰ ਲਈ ਕੀਤਾ ਜਾਵੇ, ਜੋ ਕਰਮ ਧਰਮ ਹੇਤ ਕੀਤਾ ਜਾਵੇ, ਆਪਣੀ ਸੁਕ੍ਰਿਤ ਵਿਚੋਂ ਭਲੇ ਕਰਮ ਵਾਸਤੇ ਹਥਹੁ ਦੇਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਪਾਪ ਅਤੇ ਪੁੰਨ", "ਉਦਾਰਤਾ, ਦਾਨ, ਵੰਡ ਛਕਣਾ"॥

(ੳ) ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ॥
ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ॥੧॥

*(ਸਿਰੀ ਮ:੧, ੫੬-੧੭)*

(ਅ) ਕੋਟਿ ਮਜਨ ਜਾ ਕੈ ਸੁਣਿ ਨਾਮ॥ ਕੋਟਿ ਪੂਜਾ ਜਾ ਕੈ ਹੈ ਧਿਆਨ॥
ਕੋਟਿ ਪੁੰਨ ਸੁਣਿ ਹਰਿ ਕੀ ਬਾਣੀ॥ ਕੋਟਿ ਫਲਾ ਗੁਰ ਤੇ ਬਿਧਿ ਜਾਣੀ॥੩॥

*(ਗਉੜੀ ਮ:੫, ੨੩੮-੧੩)*

(ੲ) ਏਕਹਿ ਆਪਿ ਕਰਾਵਨਹਾਰਾ॥ ਆਪਹਿ ਪਾਪ ਪੁੰਨ ਬਿਸਥਾਰਾ॥

*(ਗਉੜੀ ਬਾਵਨ ਅਖਰੀ ਮ:੫, ੨੫੧-੧੬)*

(ਸ) ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥

*(ਗਉੜੀ ਸੁਖਮਨੀ ਮ:੫, ੨੬੫-੧੧)*

(ਹ) ਘਟਿ ਘਟਿ ਅੰਤਰਿ ਰਵਿਆ ਸੋਇ॥ ਤਿਸੁ ਬਿਨੁ ਬੀਜੋ ਨਾਹੀ ਕੋਇ॥
ਬੈਰ ਬਿਰੋਧ ਛੇਦੇ ਭੈ ਭਰਮਾਂ॥ ਪ੍ਰਭਿ ਪੁੰਨਿ ਆਤਮੈ ਕੀਨੇ ਧਰਮਾ॥੩॥

*(ਪ੍ਰਭਾਤੀ ਮ:੫, ੧੩੪੮-੧੭)*

## ਪੁਰਸਲਾਤੁ-ਪੁਲਸਰਾਤੁ (੧੬੯੦)

ਮੁਸਲਮਾਨਾਂ ਦੇ ਅਕੀਦੇ ਅਨੁਸਾਰ ਵਾਲ ਤੋਂ ਭੀ ਵਧੇਰੇ ਬਾਰੀਕ ਅਤੇ ਖੰਡੇ ਦੀ ਧਾਰ ਤੋਂ ਭੀ ਵਧੇਰੇ ਤਿੱਖਾ ਨਰਕਾਂ ਤੇ ਬਣਿਆ ਪੁਲ। ਜਿਸ ਦੇ ਉਪਰ ਦੀ ਕਿਆਮਤ ਤੋਂ ਉਪਰੰਤ ਸਾਰਿਆਂ ਨੂੰ ਲੰਘਣਾ ਪਵੇਗਾ। ਜਿਸ ਨੂੰ ਈਮਾਨਦਾਰ ਹੀ ਪਾਰ ਕਰ ਸਕੇਗਾ ਅਤੇ ਬਾਕੀ ਕਟ ਕੇ ਨਰਕ ਵਿਚ ਡਿਗ ਪੈਣਗੇ। ਹੋਰ ਜਾਣਕਾਰੀ ਵਾਸਤੇ ਦੇਖੋ ਕੁਰਾਨ ਮਜੀਦ ਦੀ ਸੂਰਤ ਹਦੀਦ ੫੭-੧੩, ੧੪, ੧੫, ਅਤੇ ੧੬ ਆਇਤਾਂ। ਪੁਲਸਰਾਤ ਦਾ ਹੋਣਾ ਪਾਰਸੀ ਅਤੇ ਯਹੂਦੀ ਭੀ ਮੰਨਦੇ ਹਨ। ਇਸ ਪੁਲ ਤੋਂ ਲੰਘਣ ਲਗਿਆਂ ਪਾਪੀ ਅਤੇ ਪੁੰਨੀਆਂ ਦੀ ਪਰਖ ਹੁੰਦੀ ਹੈ। ਗੁਰੂ ਵਾਲੇ ਅਤੇ ਨਿਗੁਰਿਆਂ ਦਾ ਇਮਤਿਹਾਨ ਹੁੰਦਾ ਹੈ। ਜਿਨ੍ਹਾ-ਈਮਾਨ ਧਾਰਨ ਕੀਤਾ ਹੈ, ਭਾਵ ਗੁਰੂ ਧਾਰਨ ਕੀਤਾ ਹੈ ਉਹ ਇਸ ਪੁਲ ਥਾਂਈ ਲੰਘ ਜਾਣਗੇ। ਬੇਈਮਾਨ (ਨਿਗੁਰੇ) ਨਰਕ ਦੀ ਅਗਨੀ ਵਿਚ ਡਿਗ ਕੇ ਸੜ ਜਾਣਗੇ। ਪੁਲਸਰਾਤ ਪਰਥਾਇ ਪਾਵਨ ਗੁਰਬਾਣੀ ਵਿਚ ਭੀ ਜ਼ਿਕਰ ਆਇਆ ਹੈ।

(ੳ) ਦੁਖੀ ਦੁਹਾਗਨਿ ਦੁਇ ਪਖ ਹੀਨੀ॥ ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ॥
ਪੁਰ ਸਲਾਤ ਕਾ ਪੰਥੁ ਦੁਹੇਲਾ॥ ਸੰਗਿ ਨ ਸਾਥੀ ਗਵਨੁ ਇਕੇਲਾ॥੨॥

*(ਸੂਹੀ ਰਵਿਦਾਸ, ੭੯੩-੧੫)*

(ਅ) ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥ ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ॥
ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ॥

*(ਸਲੋਕ ਫਰੀਦ, ੧੩੭੭-੧੭)*

(ੲ) ਖੰਡੇ ਧਾਰ ਗਲੀ ਅਤਿ ਭੀੜੀ॥ ਲੇਖਾ ਲੀਜੈ ਤਿਲ ਜਿਉ ਪੀੜੀ॥
ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ॥੧੦॥

*(ਮਾਰੂ ਮ:੧, ਸੋਲਹੇ, ੧੦੨੮-੭)*

(ਸ) ਹਰਿ ਹਰਿ ਨਾਮੁ ਨਿਧਾਨੁ ਲੈ ਗੁਰਮਤਿ ਹਰਿ ਪਤਿ ਪਾਇ॥
ਹਲਤਿ ਪਲਤਿ ਨਾਲਿ ਚਲਦਾ ਹਰਿ ਅੰਤੇ ਲਏ ਛਡਾਇ॥
ਜਿਥੈ ਅਵਘਟ ਗਲੀਆ ਭੀੜੀਆ ਤਿਥੈ ਹਰਿ ਹਰਿ ਮੁਕਤਿ ਕਰਾਇ॥੧॥

*(ਮਾਰੂ ਮ:੪, ੯੯੬-੭)*

(ਹ) ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ॥
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥
ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ॥
ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ॥
ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ॥
ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ॥
ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ॥
ਵਿਣੁ ਸਤਗੁਰ ਗੁਣ ਨ ਜਾਪਨੀ ਜਿਚਰੁ ਸਬਦਿ ਨ ਕਰੇ ਬੀਚਾਰੁ॥੪॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੬-੬)*

(ਕ) ਜਿਹ ਪੈਡੈ ਲੂਟੀ ਪਨਿਹਾਰੀ॥ ਸੋ ਮਾਰਗੁ ਸੰਤਨ ਦੂਰਾਰੀ॥੧॥
ਸਤਿਗੁਰ ਪੂਰੈ ਸਾਚੁ ਕਹਿਆ॥ ਨਾਮ ਤੇਰੇ ਕੀ ਮੁਕਤੇ ਬੀਥੀ
ਜਮ ਕਾ ਮਾਰਗੁ ਦੂਰਿ ਰਹਿਆ॥੧॥ਰਹਾਉ॥
ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥੨॥
ਜਹ ਆਵਟੇ ਬਹੁਤ ਘਨ ਸਾਥ॥ ਪਾਰਬ੍ਰਹਮ ਕੇ ਸੰਗੀ ਸਾਧ॥੩॥
ਚਿਤ੍ਰ ਗੁਪਤੁ ਸਭ ਲਿਖਤੇ ਲੇਖਾ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ॥੪॥
ਕਹੁ ਨਾਨਕ ਜਿਸੁ ਸਤਿਗੁਰੁ ਪੂਰਾ॥ ਵਾਜੇ ਤਾ ਕੈ ਅਨਹਦ ਤੂਰਾ॥੫॥

*(ਆਸਾ ਮ:੫, ੩੯੩-੧੭)*

(ਖ) ਜਿਨੀ ਰਾਮੋ ਰਾਮ ਨਾਮੁ ਵਿਸਾਰਿਆ ਸੇ ਮਨਮੁਖ ਮੂੜ ਅਭਾਗੀ ਰਾਮ॥

ਤਿਨ ਅੰਤਰੇ ਮੋਹੁ ਵਿਆਪੈ ਖਿਨੁ ਖਿਨੁ ਮਾਇਆ ਲਾਗੀ ਰਾਮ॥
ਮਾਇਆ ਮਲੁ ਲਾਗੀ ਮੂੜ ਭਏ ਅਭਾਗੀ ਜਿਨ ਰਾਮ ਨਾਮੁ ਨਹ ਭਾਇਆ॥
ਅਨੇਕ ਕਰਮ ਕਰਹਿ ਅਭਿਮਾਨੀ ਹਰਿ ਰਾਮੋ ਨਾਮੁ ਚੋਰਾਇਆ॥
ਮਹਾ ਬਿਖਮੁ ਜਮ ਪੰਥੁ ਦੁਹੇਲਾ ਕਾਲੂਖਤ ਮੋਹ ਅੰਧਿਆਰਾ॥
ਨਾਨਕ ਗੁਰਮੁਖਿ ਨਾਮੁ ਧਿਆਇਆ ਤਾ ਪਾਏ ਮੋਖ ਦੁਆਰਾ॥੪॥

*(ਆਸਾ ਮ:੪, ਛੰਤ, ੪੪੩-੧੦)*

(ਗ) ਜਹ ਦੂਖੁ ਸੁਣੀਐ ਜਮ ਪੰਥੁ ਭਣੀਐ ਤਹ ਸਾਧਸੰਗਿ ਨ ਡਰਪੀਐ॥

*(ਆਸਾ ਮ:੫, ਛੰਤ, ੪੫੪-੧੭)*

(ਘ) ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ॥
ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ॥
ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ॥੧॥
ਮ:੩॥ ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਹਾ ਹੋਇ ਸੁ ਜਾਇ॥
ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚੁ ਦੇ ਜਾਇ॥
ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ॥
ਇਹੁ ਜੀਉ ਸਦਾ ਮੁਕਤੁ ਹੈ ਸਹਜੇ ਰਹਿਆ ਸਮਾਇ॥੨॥

*(ਗੁਜਰੀ ਵਾਰ, ਕਬੀਰ, ੫੦੯-੧੬)*

(ਙ) ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥ ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥ ਅਜਰਾਈਲੁ ਫਰੇਸਤਾ ਹੋਸੀ ਆਇ ਤਈ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥ ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥੨॥

*(ਰਾਮਕਲੀ ਵਾਰ ਮ:੧, ੯੫੩-੧੩)*

(ਚ) ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ॥
ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ॥੩॥

*(ਸਿਰੀ ਤ੍ਰਿਲੋਚਨ ੯੨-੧੦)*

(ਛ) ਹਰਿ ਕੇ ਲੋਗ ਨਹੀ ਜਮੁ ਮਾਰੈ॥ ਨਾ ਦੁਖੁ ਦੇਖਹਿ ਪੰਥਿ ਕਰਾਰੈ॥

*(ਮਾਰੂ ਮ:੧, ਸੋਲਹੇ, ੧੦੩੩-੫)*

## ਪੁਰਖ (੧੬੯੧)

ਜਿਸ ਨੇ ਸਾਰੀ ਕਾਇਨਾਤ ਨੂੰ ਪੂਰਨ ਰੂਪ ਵਿਚ ਸਾਜ ਕੇ ਉਸ ਦੇ ਹਰ ਇਕ ਕਟਾਣੂ ਵਿਚ ਆਪਾ ਰਖ ਦਿੱਤਾ ਹੈ, ਪੂਰਨ ਸਥਾਪਨਾ ਅਤੇ ਉਸ ਸਾਜਨਾ ਵਿਚ ਆਪਣਾ ਸ਼ਬਦ ਵਰਤਾ ਦਿੱਤਾ ਹੈ। ਤਾਂ ਤੇ ਪੁਰਖ ਦਾ ਅਰਥ ਹੋਇਆ ਉਹ ਸਰਬ ਵਿਆਪੀ ਪਰਮਾਤਮਾ। ਜੋ ਹਰ ਥਾਂ ਪੂਰਨ ਅਤੇ ਵਿਆਪਕ ਹੈ। 'ਪੁਰਖ' ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਚਾਰ ਭੇਦਾਂ ਵਿਚ ਵਰਤੀ ਗਈ ਹੈ:

੧-ਸਰਬ ਵਿਆਪੀ ਵਾਹਿਗੁਰੂ ਵਾਸਤੇ: ਕਰਤਾ ਪੁਰਖੁ।

੨-ਸਤਿਗੁਰੂ ਜੀ ਵਾਸਤੇ: ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ।

੩-ਜੀਵਾਤਮਾ ਵਾਸਤੇ: ਪੁਰਖੁ ਅਤੀਤੁ ਵਸੈ ਨਿਹਕੇਵਲੁ ਗੁਰ ਪੁਰਖੈ ਪੁਰਖੁ ਮਿਲਾਇਆ।
੪-ਇਨਸਾਨ ਵਾਸਤੇ: ਧਨੁ ਧਨੁ ਪੁਰਖ ਸਾਬਾਸਿ ਹੈ ਜਿਨ ਸਚੁ ਰਸਨਾ ਅੰਮ੍ਰਿਤੁ ਪਿਜੈ।
ਸਰਬ ਧਿਆਪੀ ਵਾਹਿਗੁਰੂ ਵਾਸਤੇ ਪੁਰਖ ਸ਼ਬਦ ਦੀ ਵਰਤੋਂ:

(ੳ) ਪੁਰਖੈ ਸੇਵਹਿ ਸੇ ਪੁਰਖ ਹੋਵਹਿ ਜਿਨੀ ਹਉਮੈ ਸਬਦਿ ਜਲਾਈ॥

*(ਵਡਹੰਸ ਵਾਰ ਮ:੩, ੫੯੨-੨)*

(ਅ) ਅਕੁਲ ਨਿਰੰਜਨ ਪੁਰਖੁ ਅਗਮੁ ਅਪਾਰੀਐ॥

*(ਗੂਜਰੀ ਵਾਰ ਮ:੫, ੫੧੮-੧)*

(ੲ) ਸੋ ਹਰਿ ਪੁਰਖੁ ਅਗੰਮੁ ਹੈ ਕਹੁ ਕਿਤੁ ਬਿਧਿ ਪਾਈਐ॥

*(ਸੋਰਠਿ ਵਾਰ ਮ:੪, ੬੪੪-੨)*

(ਸ) ਹਲਤੁ ਪਲਤੁ ਹੋਹਿ ਦੋਵੈ ਸੁਹੇਲੇ ਅਚਰਜ ਪੁਰਖੁ ਧਿਆਉ॥੧॥ਰਹਾਉ॥

*(ਰਾਮਕਲੀ ਮ:੫, ੮੯੫-੧੬)*

(ਹ) ਹਮ ਮੂਰਖ ਮੁਗਧ ਅਗਿਆਨ ਮਤੀ ਸਰਣਾਗਤਿ ਪੁਰਖ ਅਜਨਮਾ॥

*(ਬਿਲਾਵਲੁ ਮ:੪, ੭੯੮-੬)*

(ਕ) ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ॥

*(ਮਾਰੂ ਵਾਰ ਡਖਣੇ, ਮ:੫, ੧੦੯੬-੨)*

(ਖ) ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ॥੨॥

*(ਮਾਝ ਮ:੫, ੯੨-੧੨)*

(ਗ) ਛੋਦਿ ਅਹੰਬੁਧਿ ਕਰੁਣਾ ਮੈ ਚਿੰਤ ਮੇਟਿ ਪੁਰਖ ਅਨੰਤ॥੩॥

*(ਗੂਜਰੀ ਮ:੫, ੫੦੮-੨)*

(ਘ) ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ ਅਬਿਨਾਸੀ ਪੁਰਖੁ ਪੂਜੇਹਾ ਰਾਮ॥

*(ਬਿਹਾਗੜਾ ਮ:੫, ਛੰਤ, ੫੪੨-੨)*

(ਙ) ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ ਪ੍ਰਭੁ ਏਕੋ ਪੁਰਖੁ ਨਿਰਾਰੇ॥

*(ਨਟ ਮ:੪, ੯੮੦-੧੩)*

(ਚ) ਸੰਤ ਜਨਾ ਕਉ ਮਿਲਿ ਰਹੈ ਧਨੁ ਧਨੁ ਜਸੁ ਗਾਏ॥
ਆਦਿ ਪੁਰਖੁ ਅਪਰੰਪਰਾ ਗੁਰਮੁਖਿ ਹਰਿ ਪਾਏ॥੩॥

*(ਆਸਾ ਮ:੧, ੪੨੨-੧੧)*

(ਛ) ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ॥

*(ਕੇਦਾਰਾ ਮ:੫, ੧੧੨੧-੮)*

(ਜ) ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥

*(ਵਡਹੰਸ ਵਾਰ ਮ:੩, ੫੯੧-੧੯)*

(ਝ) ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ॥

*(ਸੋਰਠਿ ਮ:੫, ੬੪੧-੧੨)*

(ਞ) ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ ਤੂੰ ਆਪੇ ਪੁਰਖੁ ਸੁਜਾਨੁ ਜੀਉ॥
ਪੁਰਖੁ ਸੁਜਾਨੁ ਤੂੰ ਪਰਧਾਨੁ ਤੁਧੁ ਜੇਵਡੁ ਅਵਰੁ ਨ ਕੋਈ॥

*(ਆਸਾ ਮ:੪, ਛੰਤ, ੪੪੮-੯)*

(ਟ) ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ॥੨॥

*(ਆਸਾ ਮ:੪, ਛੰਤ, ੪੪੮-੮)*

(ਠ) ਸਚੁ ਨਾਮੁ ਕਰਤਾ ਪੁਰਖੁ ਏਹ ਰਤਨਾ ਖਾਣੀ॥

*(ਗਉੜੀ ਵਾਰ ਮ:੫, ੩੧੯-੩)*

(ਡ) ਬਿਨਵੰਤਿ ਨਾਨਕ ਮਨ ਇਛ ਪਾਈ ਹਰਿ ਮਿਲੇ ਪੁਰਖ ਚਿਰਾਣੇ॥੩॥

*(ਬਿਹਾਗੜਾ ਮ:੫, ੫੪੪-੧੫)*

(ਢ) ਪ੍ਰਭੁ ਪੁਰਖੁ ਜਗਜੀਵਨੋ ਸੰਤ ਰਸੁ ਪੀਵਨੋ ਜਪਿ ਭਰਮ ਮੋਹ ਦੁਖ ਡਾਰਾ॥

*(ਆਸਾ ਮ:੫, ਛੰਤ, ੪੫੪-੮)*

(ਣ) ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ॥੨੫॥

*(ਸਾਰੰਗ ਵਾਰ ਮ:੪, ੧੨੪੨-੮)*

(ਤ) ਜਾ ਕੈ ਮਾਥੈ ਏਹੁ ਨਿਧਾਨੁ॥ ਸੋਈ ਪੁਰਖੁ ਜਪੈ ਭਗਵਾਨੁ॥

*(ਗਉੜੀ ਗੁਆਰੇਰੀ ਮ:੫, ੧੮੫-੮)*

(ਥ) ਹਰਿ ਹਰਿ ਪੁਰਖੁ ਦਇਆਲੁ ਹੈ ਮੇਰੀ ਜਿੰਦੁੜੀਏ ਗੁਰ ਸਤਿਗੁਰ ਮੀਠ ਲਗਾਇਆ ਰਾਮ॥

*(ਬਿਹਾਗੜਾ ਮ:੪, ੫੩੯-੩)*

(ਦ) ਰਾਮ ਨਾਮੁ ਵਖਰੁ ਹੈ ਊਤਮ ਹਰਿ ਨਾਇਕੁ ਪੁਰਖੁ ਹਮਾਰਾ॥

*(ਕਾਨੜਾ ਵਾਰ ਮ:੪, ੧੩੧੪-੧੨)*

(ਧ) ਸਭਹੂੰ ਤੇ ਪਿਆਰਾ ਪੁਰਖੁ ਨਿਰਾਰਾ ਤਾ ਕੀ ਗਤਿ ਨਹੀ ਜਾਣੀਐ॥

*(ਆਸਾ ਮ:੫, ਛੰਤ ੪੫੪-੬)*

(ਨ) ਪੁਰਖ ਪਤੇ ਭਗਵਾਨ ਤਾ ਕੀ ਸਰਣਿ ਗਹੀ॥

*(ਆਸਾ ਮ:੫, ੪੫੮-੧੦)*

(ਪ) ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ॥੨॥

*(ਆਸਾ ਧੰਨਾ, ੪੮੭-੧੩)*

(ਫ) ਜਿਸ ਨੋ ਬਿਸਰੈ ਪੁਰਖੁ ਬਿਧਾਤਾ॥ ਜਲਤਾ ਫਿਰੈ ਰਹੈ ਨਿਤ ਤਾਤਾ॥

*(ਮਾਰੂ ਮ:੫, ਸੋਲਹੇ, ੧੦੮੬-੫)*

(ਬ) ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ॥

*(ਸਲੋਕ ਮ:੩, ੧੪੧੫-੯)*

(ਭ) ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ॥੨॥

*(ਸੋਰਠਿ ਮ:੪, ੬੦੭-੫)*

(ਮ) ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ ਜਿਨ ਕਉ ਕਿਰਪਾ ਭਈ ਤੁਮਾਰੀ॥

*(ਸੋਰਠਿ ਮ:੪, ੬੦੭-੭)*

(ਯ) ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ ਉਪਦੇਸੁ ਕਰਹਿ ਪਰਉਪਕਾਰਿਆ॥

*(ਗਉੜੀ ਵਾਰ ਮ:੪, ੩੧੧-੧੬)*

(ਰ) ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੇਈ ਪੁਰਖ ਸੁਜਾਣ॥

*(ਸੋਰਠਿ ਵਾਰ ਮ:੩, ੬੪੩-੩)*

(ਲ) ਜਿਉ ਕਾਪੁਰਖੁ ਪੁਚਾਰੈ ਨਾਰੀ॥੧॥

*(ਗਉੜੀ ਮ:੫, ੧੯੮-੪)*

## ਪੁਰਾਣ (੧੬੯੨)

ਹਿੰਦੂਆਂ ਦੇ ਉਹ ੧੮ ਧਰਮ ਗ੍ਰੰਥ ਜਿਨ੍ਹਾਂ ਵਿਚ ਸ੍ਰਿਸ਼ਟੀ ਦੀ ਉਤਪਤੀ, ਪਰਲੋ, ਰਿਸ਼ੀਆਂ, ਦੇਵੀ ਦੇਵਤਿਆਂ, ਉਪ ਪੁਰਾਣ-ਅਠਾਰਾਂ ਮੁਖ ਪੁਰਾਣਾਂ ਤੋਂ ਬਿਨਾ ਹੋਰ ਛੋਟੇ ਪੁਰਾਣ ਜਿਨ੍ਹਾਂ ਦੀ ਗਿਣਤੀ ਭੀ ੧੮ ਹੈ। ਤੀਰਥਾਂ ਆਦਿ ਦਾ ਵਰਣਨ ਹੈ।

ਮਹਾਂ ਪੁਰਾਣ- ਵੇਦ-ਵਿਆਸ ਦੇ ਰਚੇ ਹੋਏ ੧੮ ਪੁਰਾਣਾਂ ਵਿਚੋਂ ਕੋਈ ਇਕ, ਜੋ ਬਹੁਤ ਮਹੱਤਤਾ ਰਖਦਾ ਹੋਵੇ।

ਪੁਰਾਣ ਇਹ ਹਨ:

੧-ਬ੍ਰਹਮ, ੨-ਪਦਮ, ੩-ਵਿਸ਼ਨੂੰ, ੪-ਸ਼ਿਵ, ੫-ਭਾਗਵਤ, ੬-ਨਾਰਦੀਯ, ੭-ਮਾਰਕੰਡੇ, ੮-ਅਗਨੀ, ੯-ਭਵਿਸ਼ਯ, ੧੦-ਬ੍ਰਹਮ ਵੈਵਰਤ, ੧੧-ਲਿੰਗ, ੧੨-ਵਰਾਹਾ, ੧੩-ਸਕੰਦ, ੧੪-ਬਾਵਨ, ੧੫-ਕੂਰਮ, ੧੬-ਮਤਸਯ, ੧੭-ਗਰੁੜ, ੧੮-ਬ੍ਰਹਮਾਂਡ

ਉਪ-ਪੁਰਾਣਾਂ ਦੇ ਨਾਮ:

੧-ਸਨਤਕੁਮਾਰ ਪੁਰਾਣ, ਨਾਰਸਿੰਹ , ਨਾਰਦੀਯ, ਦੇਵੀ ਭਾਗਵਤ, ਦੁਰਵਾਸਾ, ਕਪਿਲ, ਮਾਨਵ, ਔਸ਼ਨਸ, ਵਰੁਣ, ਕਾਲਿਕਾ, ਸ਼ਾਂਬ, ਨੰਦਾ, ਸੌਰ, ਪਾਰਸ਼ਰ, ਆਦਿਤਯ, ਮਾਹੇਸ਼ਰ, ਭਾਵਵਿ, ਅਤੇ ਵਾਸ਼ਿਸਟ ਪੁਰਾਣ।

ਪੁਰਾਣ ਸ਼ਬਦ ਦਾ ਅਸਲੀ ਅਰਥ ਹੈ, ਪੁਰਾਣਾ, ਪ੍ਰਾਚੀਨ ਸਮੇਂ ਦਾ ਹਾਲ, ਪੁਰਾਤਨ ਸਮੇਂ ਦੀ ਗਾਥਾ, ਪੁਰਾਤਨ ਸਮੇਂ ਦਾ ਇਤਿਹਾਸ, ਰਿਖੀ ਵੇਦ ਵਿਆਸ ਦੇ ਰਚੇ ਹੋਏ ਪੁਰਾਤਨ ਇਤਿਹਾਸਕ ਗ੍ਰੰਥਾਂ ਦੀ ਨਕਲ ਕਰਕੇ ਹੋਰ ਵਿਦਵਾਨਾਂ ਦੇ ਰਚੇ ਹੋਏ ਇਤਿਹਾਸਕ ਅਤੇ ਧਾਰਮਕ ਗ੍ਰੰਥ, ਜਿਨ੍ਹਾਂ ਦੀ ਗਿਣਤੀ ਅਠਾਰਾਂ ਹੈ ਅਤੇ ਸ਼ਲੋਕਾਂ ਦੀ ਸੰਖਿਆ ਚਾਰ ਲਖ ਹੈ। ਵਿਸ਼ਨੂੰ ਪੁਰਾਣ ਅਤੇ ਬ੍ਰਹਮਾਂਡ ਪੁਰਾਣ ਵਿਚ ਪੁਰਾਣ ਦੇ ਲਛੱਣ ਨਿਮਤ ਲਿਖਤ ਦੇ ਅਨਕੂਲ ਦਰਸਾਏ ਹਨ।

ਜਿਸ ਵਿਚ ਨਿਮਨ-ਲਿਖਿਤ ਪੰਜ ਪ੍ਰਕਾਰ ਦੇ ਪ੍ਰਸੰਗ ਹੋਣ, ਉਸ ਨੂੰ ਪੁਰਾਣ ਆਖਿਆ ਜਾਂਦਾ ਹੈ:

੧-ਜਗਤ ਦੀ ਰਚਨਾ, ੨-ਪ੍ਰਲਯ, ੩-ਦੇਵੀ ਦੇਵਤਾ ਅਤੇ ਪਿਤਰਾਂ ਦੀ ਵੰਸ਼ਾਵਲੀ, ੪-ਮਨੁ ਦੇ ਰਾਜ ਦਾ ਸਮਾਂ, ੫-ਸੂਰਜ ਅਤੇ ਚੰਦ੍ਰਮਾ ਦੀ ਕਥਾ।

ਪੁਰਾਣਾ ਅਤੇ ਉਪ-ਪੁਰਾਣ ਦੇ ਨਾਵਾਂ ਦਾ ਕੁਝ ਅੰਤਰ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਬੇਦ"।

(ੳ) ਪੋਥੀ ਪੁਰਾਨ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥ ਸਚੁ ਬੂਝਣੁ ਆਣਿ ਜਲਾਈਐ॥੨॥

*(ਸਿਰੀ ਮ:੧, ੨੫-੧੮)*

(ਅ) ਬੇਦ ਪੁਰਾਣ ਸਿਮ੍ਰਿਤਿ ਭਨੇ॥ ਸਭ ਊਚ ਬਿਰਾਜਿਤ ਜਨ ਸੁਨੇ॥੧॥

*(ਗਉੜੀ ਮ:੫, ੨੧੧-੯)*

(ੲ) ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ॥
ਜਾਂ ਪਤਿ ਲੇਖੈ ਨਾ ਪਵੈ ਤਾਂ ਸਭੇ ਕੁਪਰਵਾਣ॥੩॥

*(ਆਸਾ ਮ:੧, ੩੫੮-੫)*

(ਸ) ਸਿਮ੍ਰਿਤਿ ਪੁਰਾਣ ਚਤੁਰ ਬੇਦਹ ਖਟੁ ਸਾਸਤ੍ਰ ਜਾ ਕਉ ਜਪਾਤਿ॥
ਪਤਿਤ ਪਾਵਨ ਭਗਤਿ ਵਛਲ ਨਾਨਕ ਮਿਲੀਐ ਸੰਗਿ ਸਾਤਿ॥੩॥

*(ਆਸਾ ਮ:੫, ਛੰਤ, ੪੫੬-੩)*

(ਹ) ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ॥
ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ॥
ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ॥੨॥

*(ਆਸਾ ਵਾਰ ਮ:੧, ੪੬੭-੮)*

(ਕ) ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ॥
ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ॥੪॥

*(ਧਨਾਸਰੀ ਮ:੧, ੬੬੩-੨)*

(ਖ) ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ॥ ਨਾਮ ਬਿਨਾ ਸਭਿ ਕੂੜੁ ਗਾਲ੍ੀ ਹੋਛੀਆ॥੧॥

*(ਸੂਹੀ ਮ:੫, ੭੬੧-੧੬)*

(ਗ) ਸਾਸਤ ਬੇਦ ਪੁਰਾਣ ਪੁਕਾਰਹਿ ਧਰਮੁ ਕਰਹੁ ਖਟੁ ਕਰਮ ਦ੍ਰਿੜਈਆ॥
ਮਨਮੁਖ ਪਾਖੰਡਿ ਭਰਮਿ ਵਿਗੂਤੇ ਲੋਭ ਲਹਰਿ ਨਾਵ ਭਾਰਿ ਬੁਡਈਆ॥੬॥

*(ਬਿਲਾਵਲੁ ਮ:੪, ੮੩੪-੮)*

(ਘ) ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ॥ ਪਾਰਬ੍ਰਹਮ ਕਾ ਕਰਹਿ ਵਖਿਆਣ॥
ਜੋਗੀ ਜਤੀ ਬੈਸਨੋ ਰਾਮਦਾਸ॥ ਮਿਤਿ ਨਾਹੀ ਬ੍ਰਹਮ ਅਬਿਨਾਸ॥੨॥

*(ਗੋਂਡ ਮ:੫, ੮੬੭-੮)*

(ਙ) ਸੋਹਾਗਨਿ ਭਵਨ ਤ੍ਰੈ ਲੀਆ॥ ਦਸ ਅਠ ਪੁਰਾਣ ਤੀਰਥ ਰਸ ਕੀਆ॥
ਬ੍ਰਹਮਾ ਬਿਸਨੁ ਮਹੇਸਰ ਬੇਧੇ॥ ਬਡੇ ਭੂਪਤਿ ਰਾਜੇ ਹੈ ਛੇਧੇ॥੪॥

*(ਗੋਂਡ ਕਬੀਰ, ੮੭੨-੫)*

(ਚ) ਸੰਤ ਸਭਾ ਮਿਲਿ ਕਰਹੁ ਬਖਿਆਣ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ॥
ਬ੍ਰਹਮ ਬੀਚਾਰੁ ਬੀਚਾਰੇ ਕੋਇ॥ ਨਾਨਕ ਤਾ ਕੀ ਪਰਮ ਗਤਿ ਹੋਇ॥੪॥

*(ਰਾਮਕਲੀ ਮ:੫, ੯੦੦-੫)*

(ਛ) ਕਲਿ ਪਰਵਾਣੁ ਕਤੇਬ ਕੁਰਾਣੁ॥ ਪੋਥੀ ਪੰਡਿਤ ਰਹੇ ਪੁਰਾਣ॥
ਨਾਨਕ ਨਾਉ ਭਇਆ ਰਹਮਾਣੁ॥ ਕਰਿ ਕਰਤਾ ਤੂ ਏਕੋ ਜਾਣੁ॥੭॥

*(ਰਾਮਕਲੀ ਮ:੧, ੯੦੩-੪)*

(ਜ) ਕੋਟਿ ਕੋਟਿ ਤੇਤੀਸ ਧਿਆਇਓ ਹਰਿ ਜਪਤਿਆ ਅੰਤੁ ਨ ਪਾਇਆ॥
ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ ਮੁਖਿ ਪੰਡਿਤ ਹਰਿ ਗਾਇਆ॥
ਨਾਮੁ ਰਸਾਲੁ ਜਿਨਾ ਮਨਿ ਵਸਿਆ ਤੇ ਗੁਰਮੁਖਿ ਪਾਰਿ ਪਇਆ॥੩॥

*(ਮਾਰੂ ਮ:੪, ੯੯੫-੧੬)*

(ਝ) ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ॥ ਅਠਸਠਿ ਤੀਰਥ ਬਹੁ ਘਣਾ ਭ੍ਰਮਿ ਥਾਕੇ ਭੇਖਾ॥

ਸਾਚੋ ਸਾਹਿਬੁ ਨਿਰਮਲੋ ਮਨਿ ਮਾਨੈ ਏਕਾ॥੧॥

(ਮਾਰੂ ਮ:੧, ੧੦੦੮-੧੮)

(ਢ) ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ॥
ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ॥
ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ
ਪ੍ਰਹਿਲਾਦਿ ਸ੍ਰੀਰਾਮਿ ਕਰਿ ਗੁਰ ਗੋਵਿਦੁ ਧਿਆਇਆ॥
ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ॥
ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ॥
ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ॥੬॥

(ਤੁਖਾਰੀ ਮ:੪, ੧੧੧੭-੨)

(ਟ) ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥
ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥
ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥

(ਰਾਮਕਲੀ ਸਦ, ੯੨੩-੧੫)

(ਠ) ਸਭੇ ਸੁਰਤੀ ਜੋਗ ਸਭਿ ਸਭੇ ਬੇਦ ਪੁਰਾਣ॥ ਸਭੇ ਕਰਣੇ ਤਪ ਸਭਿ ਸਭੇ ਗੀਤ ਗਿਆਨ॥
ਸਭੇ ਬੁਧੀ ਸੁਧਿ ਸਭਿ ਸਭਿ ਤੀਰਥ ਸਭਿ ਥਾਨ॥
... ... ...
ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥ ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ॥੨॥

(ਸਾਰੰਗ ਵਾਰ ਮ:੧, ੧੨੪੧-੩)

(ਡ) ਬੇਦ ਪੁਰਾਣ ਸਾਸਤ੍ਰ ਬੀਚਾਰੰ॥ਏਕੰਕਾਰ ਨਾਮ ਉਰ ਧਾਰੰ॥
ਕੁਲਹ ਸਮੂਹ ਸਗਲ ਉਧਾਰੰ॥ ਬਡਭਾਗੀ ਨਾਨਕ ਕੋ ਤਾਰੰ॥੨੦॥

(ਗਾਥਾ ਮ:੫, ੧੩੬੧-੬)

(ਢ) ਸਪਤ ਦੀਪ ਸਪਤ ਸਾਗਰਾ ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ॥
ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ॥
ਸਭਿ ਤੁਝੈ ਧਿਆਵਹਿ ਜੀਅ ਜੰਤ ਹਰਿ ਸਾਰਗ ਪਾਣਾ॥
ਜੋ ਗੁਰਮੁਖਿ ਹਰਿ ਆਰਾਧਦੇ ਤਿਨ ਹਉ ਕੁਰਬਾਣਾ॥
ਤੂੰ ਆਪੇ ਆਪਿ ਵਰਤਦਾ ਕਰਿ ਚੋਜ ਵਿਡਾਣਾ॥੪॥

(ਸਿਰੀ ਵਾਰ ਮ:੪, ੮੪-੪)

(ਣ) ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ॥ ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ॥

(ਆਸਾ ਮ:੧, ੪੧੮-੨)

(ਤ) ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥੧॥

(ਸੂਹੀ ਮ:੫, ਛੰਤ, ੭੮੩-੧੮)

(ਥ) ਸਾਚੀ ਕੀਰਤਿ ਸਾਚੀ ਬਾਣੀ॥ ਹੋਰ ਨ ਦੀਸੈ ਬੇਦ ਪੁਰਾਣੀ॥
ਪੂੰਜੀ ਸਾਚੁ ਸਚੇ ਗੁਣ ਗਾਵਾ ਮੈ ਧਰ ਹੋਰ ਨ ਕਾਈ ਹੇ॥੧੫॥

*(ਮਾਰੂ ਮ:੧, ਸੋਲਹੇ, ੧੦੨੨-੮)*

(ਦ) ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ॥ ਸਹਜੇ ਹੀ ਹਰਿ ਨਾਮਿ ਸਮਾਇਆ॥
ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ ਜਾਇ ਪੂਛਹੁ ਵੇਦ ਪੁਰਾਣੀ ਹੇ॥੯॥

*(ਮਾਰੂ ਮ:੪, ਸੋਲਹੇ, ੧੦੭੦-੧੭)*

(ਧ) ਗੁਰ ਕੀ ਸੇਵਾ ਸਬਦੁ ਵੀਚਾਰੁ॥ ਹਉਮੈ ਮਾਰੇ ਕਰਣੀ ਸਾਰੁ॥੭॥
ਜਪ ਤਪ ਸੰਜਮ ਪਾਠ ਪੁਰਾਣੁ॥ ਕਹੁ ਨਾਨਕ ਅਪਰੰਪਰ ਮਾਨੁ॥੮॥

*(ਗਉੜੀ ਮ:੧, ੨੨੩-੧੪)*

(ਨ) ਕੋਊ ਮਾਈ ਭੂਲਿਓ ਮਨੁ ਸਮਝਾਵੈ॥ ਬੇਦ ਪੁਰਾਨ ਸਾਧ ਮਗ ਸੁਨਿ ਕਰਿ
ਨਿਮਖ ਨ ਹਰਿ ਗੁਨ ਗਾਵੈ॥੧॥ਰਹਾਉ॥

*(ਗਉੜੀ ਮ:੯, ੨੨੯-੧੯)*

(ਪ) ਸਾਧੋ ਰਾਮ ਸਰਨਿ ਬਿਸਰਾਮਾ॥
ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ॥੧॥ਰਹਾਉ॥

*(ਗਉੜੀ ਮ:੯, ੨੨੦-੪)*

(ਫ) ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ॥
ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ॥੧॥

*(ਗਉੜੀ ਮ:੯, ੨੨੦-੧੪)*

(ਬ) ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ॥ ਕੀਨੇ ਰਾਮ ਨਾਮ ਇਕ ਆਖੵਰ॥

*(ਗਉੜੀ ਸੁਖਮਨੀ ਮ:੫, ੨੬੨-੧੧)*

(ਭ) ਬੇਦ ਪੁਰਾਨ ਸਿਮ੍ਰਿਤਿ ਸੁਨੇ ਬਹੁ ਬਿਧਿ ਕਰਉ ਬੀਚਾਰੁ॥
ਪਤਿਤ ਉਧਾਰਨ ਭੈ ਹਰਨ ਸੁਖ ਸਾਗਰ ਨਿਰੰਕਾਰ॥

*(ਥਿਤੀ ਗਉੜੀ ਮ:੫, ੨੯੬-੧੪)*

(ਮ) ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ॥
ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥੫॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੦-੭)*

(ਯ) ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ॥੩॥

*(ਗਉੜੀ ਬੈਰਾਗਣਿ ਰਵਿਦਾਸ, ੩੪੬-੧੩)*

(ਰ) ਵਰਤ ਨੇਮ ਮਜਨ ਤਿਸੁ ਪੂਜਾ॥ ਬੇਦ ਪੁਰਾਨ ਤਿਨਿ ਸਿੰਮ੍ਰਿਤਿ ਸੁਨੀਜਾ॥
ਮਹਾ ਪੁਨੀਤ ਜਾ ਕਾ ਨਿਰਮਲ ਥਾਨੁ॥ ਸਾਧਸੰਗਤਿ ਜਾ ਕੈ ਹਰਿ ਹਰਿ ਨਾਮੁ॥੨॥

*(ਆਸਾ ਮ:੫, ੩੯੩-੨)*

(ਲ) ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ ਕਹੂ ਨ ਊਬਰਨਾ॥
ਕਹੁ ਕਬੀਰ ਇਉ ਰਾਮਹਿ ਜੰਪਉ ਮੇਟਿ ਜਨਮ ਮਰਨਾ॥੪॥

*(ਆਸਾ ਕਬੀਰ, ੪੭੭-੨)*

(ਵ) ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ॥
ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ॥੧॥

*(ਸੋਰਠਿ ਕਬੀਰ, ੬੫੪-੧੫)*

(ੜ) ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ॥੧॥
ਬੈਰਾਗੀ ਰਾਮਹਿ ਗਾਵਉਗੋ॥
ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ॥੧॥ਰਹਾਉ॥

*(ਰਾਮਕਲੀ ਨਾਮਦੇਉ, ੯੭੨-੧੯)*

(ੳੳ) ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ॥
ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ॥੧॥

*(ਮਾਰੂ ਕਬੀਰ, ੧੧੦੨-੧੯)*

(ੳਅ) ਪੰਡਿਤ ਜਨ ਮਾਤੇ ਪੜ੍ਹਿ ਪੁਰਾਨ॥ ਜੋਗੀ ਮਾਤੇ ਜੋਗ ਧਿਆਨ॥
ਸੰਨਿਆਸੀ ਮਾਤੇ ਅਹੰਮੇਵ॥ ਤਪਸੀ ਮਾਤੇ ਤਪ ਕੈ ਭੇਵ॥੧॥
ਸਭ ਮਦ ਮਾਤੇ ਕੋਊ ਨ ਜਾਗ॥ ਸੰਗ ਹੀ ਚੋਰ ਘਰੁ ਮੁਸਨ ਲਾਗ॥੧॥ਰਹਾਉ॥

*(ਬਸੰਤੁ ਕਬੀਰ, ੧੧੯੩-੧੭)*

(ੳੲ) ਜਹਾ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥
ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥੨॥

*(ਬਸੰਤੁ ਰਾਮਾਨੰਦ, ੧੧੯੫-੧੩)*

(ੳਸ) ਹਰਿ ਕੇ ਨਾਮ ਕੀ ਗਤਿ ਠਾਂਢੀ॥ ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਖੋਜਤ ਖੋਜਤ ਕਾਢੀ॥੧॥

*(ਸਾਰਗ ਮ:੫, ੧੨੧੯-੧)*

(ੳਹ) ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਇਹ ਬਾਣੀ ਰਸਨਾ ਭਾਖੀ॥
ਜਪਿ ਰਾਮ ਨਾਮੁ ਨਾਨਕ ਨਿਸਤਰੀਐ ਹੋਰੁ ਦੁਤੀਆ ਬਿਰਥੀ ਸਾਖੀ॥੨॥

*(ਸਾਰਗ ਮ:੫, ੧੨੨੭-੧੪)*

(ੳਕ) ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ॥ ਅਨਿਕ ਜੁਗਤਿ ਹੋਵਤ ਬਖਿਆਨ॥
ਅਨਿਕ ਸਰੋਤੇ ਸੁਨਹਿ ਨਿਧਾਨ॥ ਸਰਬ ਜੀਅ ਪੂਰਨ ਭਗਵਾਨ॥੬॥

*(ਸਾਰਗ ਮ:੫, ੧੨੩੬-੪)*

(ੳਖ) ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ॥ ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ॥
ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ॥੧॥ਰਹਾਉ॥

*(ਜੈਜਾਵੰਤੀ ਮ:੯, ੧੩੫੨-੧੪)*

(ੳਗ) ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ॥
ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ॥੩॥

*(ਬਿਲਾਵਲੁ ਮ:੩, ੭੯੭-੧੯)*

(ੳਘ) ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ ਬੇਦ ਪੁਕਾਰਹਿ ਘੋਖ॥
ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ॥੧॥

*(ਧਨਾਸਰੀ ਮ:੫, ੬੮੨-੧੬)*

(ੳਙ) ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ॥ ਕਮਲਾਪਤਿ ਕਵਲਾ ਨਹੀ ਜਾਨਾਂ॥੩॥

*(ਧਨਾਸਰੀ ਕਬੀਰ, ੬੯੧-੧੨)*

(ੳਚ) ਵਾਚਹਿ ਪੁਸਤਕ ਵੇਦ ਪੁਰਾਨਾਂ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾਂ॥
ਅਜਗਰ ਕਪਟੁ ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ॥੧੧॥

*(ਮਾਰੂ ਮ:੧, ਸੋਲਹੇ, ੧੦੪੩-੯)*

(ੳਛ) ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ਰਹਾਉ॥

*(ਸਾਰੰਗ ਪਰਮਾਨੰਦ, ੧੨੫੩-੫)*

(ੳਜ) ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ॥
ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ॥
ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ॥
ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ॥
ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ॥
ਹਰਿਬੰਸ ਜਗਤਿ ਜਸੁ ਸੰਚਰ੍ਯ੍ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ॥੧॥

*(ਸਵਈਏ ਮ:੫ ਕੇ, ਹਰਿਬੰਸ, ੧੪੦੯-੧੨)*

## ਪੁੱਛ ਪੜਤਾਲ ਨਹੀਂ ਹੋਵੇਗੀ (੧੬੯੩)

ਫੈਸਲੇ ਵਾਲੇ ਦਿਨ ਕਈਆਂ ਨੂੰ ਪੁਛ-ਗਿਛ ਕੀਤੀ ਜਾਂਦੀ ਹੈ। ਪ੍ਰੰਤੂ ਜੋ ਗੁਰਮੁਖ ਪਿਆਰੇ ਹਨ ਉਨ੍ਹਾਂ ਦੀ ਪੁਛ ਪੜਤਾਲ ਨਹੀਂ ਹੁੰਦੀ ਹੈ। ਕਿਉਂਕਿ ਸਤਿਗੁਰੂ ਜੀ ਗੁਰਮੁਖਾਂ ਵਾਸਤੇ ਸ਼ਹਾਦਤ ਭਰਦੇ ਹਨ।

(ੳ) ਲੇਖਾ ਪੜੀਐ ਹਰਿ ਨਾਮੁ ਫਿਰਿ ਲੇਖੁ ਨ ਹੋਈ॥ ਪੁਛਿ ਨ ਸਕੈ ਕੋਇ ਹਰਿ ਦਰਿ ਸਦ ਢੋਈ॥
ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ॥
ਪੂਰੇ ਗੁਰ ਤੇ ਮਹਲੁ ਪਾਇਆ ਪਤਿ ਪਰਗਟੁ ਲੋਈ॥
ਨਾਨਕ ਅਨਹਦ ਧੁਨੀ ਦਰਿ ਵਜਦੇ ਮਿਲਿਆ ਹਰਿ ਸੋਈ॥੨੮॥

*(ਸਾਰੰਗ ਵਾਰ ਮ:੪, ੧੨੪੮-੬)*

(ਅ) ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ॥ ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ॥
ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ॥ ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ॥
ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ॥ ਦਰਿ ਸਚੈ ਸਚਿਆਰੁ ਸਚਾ ਆਇਆ॥

ਪੁਛਿ ਨ ਸਕੈ ਕੋਇ ਜਾਂ ਖਸਮੈ ਭਾਇਆ॥ ਨਾਨਕ ਸਚੁ ਸਲਾਹਿ ਲਿਖਿਆ ਪਾਇਆ॥੧੮॥

*(ਮਲਾਰ ਵਾਰ ਮ:੧, ੧੨੮੬-੭)*

(ੲ) ਜੇ ਧਨ ਖਸਮੈ ਚਲੈ ਰਜਾਈ॥ ਦਰਿ ਘਰਿ ਸੋਭਾ ਮਹਲਿ ਬੁਲਾਈ॥
ਨਾਨਕ ਕਰਮੀ ਇਹ ਮਤਿ ਪਾਈ॥ ਗੁਰ ਪਰਸਾਦੀ ਸਚਿ ਸਮਾਈ॥੧॥

*(ਸਿਰੀ ਵਾਰ ਮ:੩, ੮੫-੭)*

(ਸ) ਰਾਮ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ॥
ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ॥
ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ॥੨॥

*(ਸਿਰੀ ਮ:੧, ੬੨-੧੮)*

(ਹ) ਸਾਚੁ ਪਿਆਰਾ ਆਪਿ ਕਰੇਇ॥ ਅਵਰੀ ਕਉ ਸਾਚੁ ਨ ਦੇਇ॥
ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ॥੪॥

*(ਆਸਾ ਮ:੧, ੩੪੯-੧੬)*

(ਕ) ਹਮਰੀ ਜਾਤਿ ਪਤਿ ਸਚੁ ਨਾਉ॥ ਕਰਮ ਧਰਮ ਸੰਜਮੁ ਸਤ ਭਾਉ॥
ਨਾਨਕ ਬਖਸੇ ਪੂਛ ਨ ਹੋਇ॥ ਦੂਜਾ ਮੇਟੇ ਏਕੋ ਸੋਇ॥੪॥

*(ਆਸਾ ਮ:੧, ੩੫੩-੪)*

(ਖ) ਗੁਰ ਸੇਵਾ ਤੇ ਲਹੈ ਪਦਾਰਥੁ॥ ਹਿਰਦੈ ਨਾਮੁ ਸਦਾ ਕਿਰਤਾਰਥੁ॥
ਸਾਚੀ ਦਰਗਹ ਪੂਛ ਨ ਹੋਇ॥ ਮਾਨੇ ਹੁਕਮੁ ਸੀਝੈ ਦਰਿ ਸੋਇ॥੬॥

*(ਬਿਲਾਵਲੁ ਮ:੧, ੮੩੨-੯)*

(ਗ) ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ॥
ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ॥੧॥ਰਹਾਉ॥

*(ਆਸਾ ਕਬੀਰ, ੪੮੨-੧੨)*

## ਪੂੰਜੀ ਇਕੱਤ੍ਰ ਕਰਨੀ (੧੬੯੪)

ਜੀਵਨ ਬਤੀਤ ਕਰਨ ਵਾਸਤੇ ਸਮੱਗਰੀ ਇਕੱਤ੍ਰ ਕਰਨੀ, ਦੁਨਿਆਵੀ ਜੀਵਨ ਤੋਂ ਉਪਰੰਤ ਜੋ ਸਰਮਾਇਆ ਵਰਤਣ ਲਈ ਜ਼ਰੂਰੀ ਹੈ, ਉਹ ਨਾਮ ਰੂਪੀ ਪੂੰਜੀ ਇਕੱਤ੍ਰ ਕਰਨੀ ਅਤਿਅੰਤ ਲਾਜ਼ਮੀ ਹੈ। ਤਾਕਿ ਜੀਵ ਦਰਗਹ ਵਿਚ ਉਸ ਪੂੰਜੀ ਦੇ ਆਸਰੇ ਸਨਮਾਨਿਆ ਜਾ ਸਕੇ, ਨਾਮ ਦੀ ਪੂੰਜੀ ਪਰਲੋਕ ਵਿਚ ਸਹਾਈ ਹੁੰਦੀ ਹੈ। ਪਾਪਾਂ ਦੀ ਪੂੰਜੀ ਇਕੱਤ੍ਰ ਨਹੀਂ ਕਰਨੀ ਹੈ, ਉਹ ਦੁਖਦਾਇਕ ਹੁੰਦੀ ਹੈ।

(ੳ) ਮਿਲਿ ਸਤਸੰਗਤਿ ਸੰਗਿ ਗੁਰਾਹਾ॥ ਪੂੰਜੀ ਨਾਮੁ ਗੁਰਮੁਖਿ ਵੇਸਾਹਾ॥
ਹਰਿ ਹਰਿ ਕ੍ਰਿਪਾ ਧਾਰਿ ਮਧੁਸੂਦਨ ਮਿਲਿ ਸਤਸੰਗਿ ਉਮਾਹਾ ਰਾਮ॥੧॥

*(ਜੈਤਸਰੀ ਮ:੪, ੬੯੯-੧੪)*

(ਅ) ਪੂੰਜੀ ਨਾਮੁ ਨਿਰੰਜਨ ਸਾਰੁ॥ ਨਿਰਮਲੁ ਸਾਚਿ ਰਤਾ ਪੈਕਾਰੁ॥
ਸਿਫਤਿ ਸਹਜ ਘਰਿ ਗੁਰੁ ਕਰਤਾਰੁ॥

*(ਆਸਾ ਮ:੧, ੪੧੩-੧੮)*

(ੲ) ਵਖਰੁ ਨਾਮੁ ਲਦਿ ਖੇਪ ਚਲਾਵਹੁ॥ ਲੈ ਲਾਹਾ ਗੁਰਮੁਖਿ ਘਰਿ ਆਵਹੁ॥੬॥

ਸਤਿਗੁਰੁ ਸਾਹੁ ਸਿਖ ਵਣਜਾਰੇ॥ ਪੂੰਜੀ ਨਾਮੁ ਲੇਖਾ ਸਾਚੁ ਸਮੑਾਰੇ॥੨॥

*(ਆਸਾ ਮ:੫, ੪੩੦-੧੨)*

(ਸ) ਕਾਮੁ ਕ੍ਰੋਧੁ ਮਾਇਆ ਮਹਿ ਚੀਤੁ॥ ਝੂਠ ਵਿਕਾਰਿ ਜਾਗੈ ਹਿਤ ਚੀਤੁ॥
ਪੂੰਜੀ ਪਾਪ ਲੋਭ ਕੀ ਕੀਤੁ॥ ਤਰੁ ਤਾਰੀ ਮਨਿ ਨਾਮੁ ਸੁਚੀਤੁ॥੧॥

*(ਗਉੜੀ ਮ:੧, ੧੫੩-੩)*

(ਹ) ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ॥
ਚਰਣ ਕਮਲ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ॥
ਸਾਚੀ ਪੂੰਜੀ ਸਚੁ ਸੰਜਮੋ ਆਠ ਪਹਰ ਗੁਣ ਗਾਉ॥
ਕਰਿ ਕਿਰਪਾ ਪ੍ਰਭੁ ਭੇਟਿਆ ਮਰਣੁ ਨ ਆਵਣੁ ਜਾਉ॥੧॥

*(ਸਿਰੀ ਮ:੫, ੪੮-੧੫)*

(ਕ) ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ॥
ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ॥
ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ॥੬॥

*(ਸਿਰੀ ਮ:੧, ੫੯-੧)*

(ਖ) ਕਰਿ ਕਿਰਪਾ ਮੋਹਿ ਸਾਰਿੰਗਪਾਣਿ॥ ਸੰਤਨ ਧੂਰਿ ਸਰਬ ਨਿਧਾਨ॥
ਸਾਬਤੁ ਪੂੰਜੀ ਸਤਿਗੁਰ ਸੰਗਿ॥ ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ॥੪॥
ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ॥ ਇਹ ਪੂੰਜੀ ਸਾਬਤੁ ਧਨੁ ਮਾਲੁ॥੧॥ਰਹਾਉ ਦੂਜਾ॥

*(ਗਉੜੀ ਗੁਆਰੇਰੀ ਮ:੫, ੧੮੨-੧੩)*

(ਗ) ਹਰਿ ਮੇਰੀ ਪੂੰਜੀ ਮੇਰਾ ਹਰਿ ਵੇਸਾਹੁ॥ ਗੁਰਮੁਖਿ ਧਨੁ ਖਟੀ ਹਰਿ ਮੇਰਾ ਸਾਹੁ॥੩॥

*(ਆਸਾ ਮ:੫, ੩੨੫-੬)*

(ਘ) ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥
ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥੩॥

*(ਸੋਰਠਿ ਮ:੫, ੬੧੪-੫)*

(ਙ) ਚਰਨ ਕਮਲ ਅਧਾਰੁ ਜਨ ਕਾ ਰਾਸਿ ਪੂੰਜੀ ਏਕ॥
ਤਾਣੁ ਮਾਣੁ ਦੀਬਾਣੁ ਸਾਚਾ ਨਾਨਕ ਕੀ ਪ੍ਰਭ ਟੇਕ॥੪॥

*(ਧਨਾਸਰੀ ਮ:੫, ੬੨੫-੧੯)*

(ਚ) ਆਪੇ ਵਡ ਦਾਣਾ ਵਡ ਸਾਹਾ॥ ਗੁਰਮੁਖਿ ਪੂੰਜੀ ਨਾਮੁ ਵਿਸਾਹਾ॥
ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ ਗੁਣ ਨਾਨਕ ਨਾਮੁ ਉਮਾਹਾ ਰਾਮ॥੪॥

*(ਜੈਤਸਰੀ ਮ:੪, ੬੯੯-੧੨)*

(ਛ) ਰਾਮ ਨਾਮ ਧਨੁ ਸੰਚਿਆ ਸਾਬਤੁ ਪੂੰਜੀ ਰਾਸਿ॥
ਨਾਨਕ ਦਰਗਹ ਮੰਨਿਆ ਗੁਰ ਪੂਰੇ ਸਾਬਾਸਿ॥੧੪॥

*(ਸੂਹੀ ਮ:੪, ੭੫੯-੯)*

(ਜ) ਪੰਚ ਚੋਰ ਆਗੈ ਭਗੇ ਜਬ ਸਾਧਸੰਗੇਤ॥ ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ॥੨॥

*(ਬਿਲਾਵਲੁ ਮ:੫, ੮੧੦-੧੦)*

(ਝ) ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥
ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ॥੨॥

*(ਰਾਮਕਲੀ ਮ੫, ੮੯੩-੧੯)*

(ਞ) ਲਾਹਾ ਨਾਮੁ ਪੂੰਜੀ ਵੇਸਾਹੁ॥ ਨਾਨਕ ਸਚੀ ਪਤਿ ਸਚਾ ਪਾਤਿਸਾਹੁ॥੧੩॥

*(ਰਾਮਕਲੀ ਮ:੧, ਦਖਣੀ ਓਅੰਕਾਰੁ, ੯੩੧-੧੦)*

(ਟ) ਹਉ ਪੂੰਜੀ ਨਾਮੁ ਦਸਾਇਦਾ ਕੋ ਦਸੇ ਹਰਿ ਧਨੁ ਰਾਸਿ॥
ਹਉ ਤਿਸੁ ਵਿਟਹੁ ਖਨ ਖੰਨੀਐ ਮੈ ਮੇਲੇ ਹਰਿ ਪ੍ਰਭ ਪਾਸਿ॥
ਮੈ ਅੰਤਰਿ ਪ੍ਰੇਮੁ ਪਿਰੰਮ ਕਾ ਕਿਉ ਸਜਣੁ ਮਿਲੈ ਮਿਲਾਸਿ॥੧॥

*(ਮਾਰੂ ਮ:੪, ੯੯੬-੧੦)*

(ਠ) ਸਾਚੀ ਕੀਰਤਿ ਸਾਚੀ ਬਾਣੀ॥ ਹੋਰ ਨ ਦੀਸੈ ਬੇਦ ਪੁਰਾਣੀ॥
ਪੂੰਜੀ ਸਾਚੁ ਸਚੇ ਗੁਣ ਗਾਵਾ ਮੈ ਧਰ ਹੋਰ ਨ ਕਾਈ ਹੇ॥੧੫॥

*(ਮਾਰੂ ਮ:੧, ਸੋਲਹੇ, ੧੦੨੨-੮)*

(ਡ) ਕਾਚੀ ਸਉਦੀ ਤੋਟਾ ਆਵੈ॥ ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ॥
ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ॥੧੦॥

*(ਮਾਰੂ ਮ:੧, ਸੋਲਹੇ, ੧੦੩੨-੧੯)*

(ਢ) ਗੁਰਮੁਖਿ ਵਣਜੁ ਕਰਹਿ ਪਰੁ ਆਪੁ ਪਛਾਣਹਿ॥ ਏਕਸ ਬਿਨੁ ਕੋ ਅਵਰੁ ਨ ਜਾਣਹਿ॥
ਸਚਾ ਸਾਹੁ ਸਚੇ ਵਣਜਾਰੇ ਪੂੰਜੀ ਨਾਮੁ ਵਿਸਾਹਾ ਹੇ॥੪॥

*(ਮਾਰੂ ਮ:੩, ਸੋਲਹੇ, ੧੦੫੩-੧੧)*

## ਪੂਰਕ, ਰੇਚਕ, ਕੁੰਭਕ (੧੬੯੫)

ਪੂਰਕ - ਪ੍ਰਾਣਾਯਾਮ ਦਾ ਪਹਿਲਾ ਅੰਗ, ਓਅੰ ਜਪ ਨਾਲ ਸੁਆਸ ਅੰਦਰ ਲੈ ਜਾਣੇ। ਸੁਆਸਾਂ ਨੂੰ ਅੰਦਰ ਭਰਨ ਦੀ ਕ੍ਰਿਆ ਦਾ ਨਾਮ ਪੂਰਕ ਹੈ।

ਰੇਚਕ -ਪ੍ਰਾਣਾਯਾਮ ਅਨੁਸਾਰ ਅੰਦਰ ਰੁਕੇ ਹੋਏ ਸੁਆਸਾਂ ਨੂੰ ਬਾਹਰ ਕੱਢਣਾ।

ਕੁੰਭਕ - ਜਿਵੇਂ ਘੜੇ ਨੂੰ ਪਾਣੀ ਨਾਲ ਭਰੀਦਾ ਹੈ। ਤਿਵੇਂ ਹੀ ਪ੍ਰਣਾਯਾਮ ਅਨੁਸਾਰ ਅੰਦਰ ਖਿਚੇ ਹੋਏ ਸੁਆਸਾਂ ਨੂੰ ਕਾਫੀ ਦੇਰ ਤਕ ਸਰੀਰ ਵਿਚ ਰੋਕੀ ਰਖਣਾ, ਛਾਪ ਵਾਲੀ ਉਂਗਲੀ ਅਤੇ ਹੱਥ ਦੇ ਅੰਗੂਠੇ ਨਾਲ ਦਬਾ ਕੇ ਨਕ ਨੂੰ ਘੁਟਣਾ, ਜਿਸ ਦੁਆਰਾ ਸੁਆਸ ਸਾਰੇ ਸਰੀਰ ਵਿਚ ਇੰਜ ਭਰ ਜਾਂਦੇ ਹਨ ਜਿਵੇਂ ਘੜਾ ਕਿਸੇ ਵਸਤੂ ਨਾਲ ਭਰ ਜਾਂਦਾ ਹੈ। ਪ੍ਰਾਣਾਂ ਨੂੰ ਰੋਕਣ ਦੀ ਕ੍ਰਿਆ ਦਾ ਨਾਮ ਕੁੰਭਕ ਹੈ। ਯੋਗ ਦਰਸਨ ੨-੪੯ ਵਿਚ ਲਿਖਿਆ ਹੈ, ਯੋਗ ਦਾ ਚੌਥਾ ਅੰਗ ਪ੍ਰਾਣਾਯਾਮ ਹੈ, ਯੋਗ ਸੂਤ੍ਰ ਵਿਚ ਸੁਆਸ ਦੇ ਅੰਦਰ ਜਾਣ, ਰੋਕਣ, ਅਤੇ ਬਾਹਰ ਕਢਣ ਦੀ ਕ੍ਰਿਆ ਨੂੰ ਆਪਣੇ ਵਸੀਕਾਰ ਕਰਨਾ ਹੀ ਪ੍ਰਾਣਾਯਾਮ ਹੈ।

(ੳ) ਙੰਙਾ ਖਟੁ ਸਾਸਤ੍ਰ ਹੋਇ ਙਿਆਤਾ॥ ਪੂਰਕੁ ਕੁੰਭਕ ਰੇਚਕ ਕਰਮਾਤਾ॥
ਙਿਆਨ ਧਿਆਨ ਤੀਰਥ ਇਸਨਾਨੀ॥ ਸੋਮਪਾਕ ਅਪਰਸ ਉਦਿਆਨੀ॥
ਰਾਮ ਨਾਮ ਸੰਗਿ ਮਨਿ ਨਹੀ ਹੇਤਾ॥ ਜੋ ਕਛੁ ਕੀਨੋ ਸੋਊ ਅਨੇਤਾ॥

ਉਆ ਤੇ ਊਤਮੁ ਗਨਉ ਚੰਡਾਲਾ॥ ਨਾਨਕ ਜਿਹ ਮਨਿ ਬਸਹਿ ਗੁਪਾਲਾ॥੧੬॥

*(ਗਉੜੀ ਬਾਵਨ ਅਖਰੀ ਮ:੫, ੨੫੩-੯)*

(ਅ) ਨਿਉਲੀ ਕਰਮ ਭੁਇਅੰਗਮ ਭਾਠੀ॥ ਰੇਚਕ ਕੁੰਭਕ ਪੂਰਕ ਮਨ ਹਾਠੀ॥
ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ ਗੁਰ ਸਬਦ ਮਹਾ ਰਸੁ ਪਾਇਆ॥੧੪॥

*(ਮਾਰੂ ਮ:੧, ਸੋਲਹੇ, ੧੦੪੩-੧੩)*

## ਪੂਰਣ ਅਤੇ ਅਪੂਰਣ (੧੬੯੬)

ਜੋ ਭਰਿਆ ਹੋਇਆ ਹੈ, ਜੋ ਸਾਰਿਆਂ ਨੂੰ ਭਰਨ ਦੀ ਸਮਰਥਾ ਰਖਦਾ ਹੈ ਜੋ ਸਰਬ ਕਲਾ ਭਰਪੂਰ ਹੈ, ਜੋ ਸਰਬ ਵਿਆਪੀ ਹੈ, ਮੁਕੰਮਲ, ਸਾਬਤ, ਜਿਸ ਵਿਚ ਕੋਈ ਘਾਟ ਨਾ ਹੋਵੇ, ਨਿਪੁੰਨਤਾ ਰਖਣ ਵਾਲਾ, ਹਰ ਪ੍ਰਕਾਰ ਦੀ ਮੁਹਾਰਤ ਰਖਣ ਵਾਲਾ, ਜੋ ਕਮਾਲਾਂ ਦਾ ਸੋਮਾ ਹੈ, ਜਿਸ ਵਿਚ ਹਰ ਪ੍ਰਕਾਰ ਦੀ ਜਿਨਸ, ਧਾਤੂ, ਸੂਖਸ਼ਮ ਅਸਥੂਲ ਨੂੰ ਪੂਰਣ ਕਰਨ ਦੀ ਸਮਰਥਾ ਹੋਵੇ ਜਿਸ ਵੇਲੇ ਜੀਵ ਵਾਹਿਗੁਰੂ ਦੀ ਰਹਿਮਤ ਦਾ ਸਦਕਾ ਵਾਹਿਗੁਰੂ ਵਿਚ ਅਭੇਦ ਹੋ ਜਾਵੇ, ਭੀ ਪੂਰਣ ਹੋ ਜਾਂਦਾ ਹੈ। ਸਤਿਗੁਰੂ ਜੀ ਵਾਹਿਗੁਰੂ ਦਾ ਰੂਪ ਹਨ, ਸਤਿਗੁਰੂ ਜੀ ਭੀ ਸੰਪੂਰਣ ਹਨ। ਇਨ੍ਹਾਂ ਤਿੰਨਾ ਤੋਂ ਇਲਾਵਾ ਬਾਕੀ ਸਭ ਕੁਝ ਊਰਾ ਹੈ, ਅਪੂਰਣ ਹੈ –

(ੳ) ਪੂਰੇ ਪੂਰੋ ਆਖੀਐ ਪੂਰੈ ਤਖਤਿ ਨਿਵਾਸ॥ ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ॥
ਨਾਨਕ ਪੂਰਾ ਜੇ ਮਿਲੈ ਕਿਉ ਘਾਟੈ ਗੁਣ ਤਾਸ॥੪॥

*(ਸਿਰੀ ਮ:੧, ੧੭-੧੫)*

(ਅ) ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥੧॥

*(ਗਉੜੀ ਵਾਰ ਮ:੫, ੩੧੯-੧੮)*

(ੲ) ਪੂਰਾ ਮਾਰਗੁ ਪੂਰਾ ਇਸਨਾਨੁ॥ ਸਭੁ ਕਿਛੁ ਪੂਰਾ ਹਿਰਦੈ ਨਾਮੁ॥੧॥
ਪੂਰੀ ਰਹੀ ਜਾ ਪੂਰੈ ਰਾਖੀ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ॥੧॥ਰਹਾਉ॥
ਪੂਰਾ ਸੁਖੁ ਪੂਰਾ ਸੰਤੋਖੁ॥ ਪੂਰਾ ਤਪੁ ਪੂਰਨ ਰਾਜੁ ਜੋਗੁ॥੨॥
ਹਰਿ ਕੈ ਮਾਰਗਿ ਪਤਿਤ ਪੁਨੀਤ॥ ਪੂਰੀ ਸੋਭਾ ਪੂਰਾ ਲੋਕੀਕ॥੩॥
ਕਰਣਹਾਰੁ ਸਦ ਵਸੈ ਹਦੂਰਾ॥ ਕਹੁ ਨਾਨਕ ਮੇਰਾ ਸਤਿਗੁਰੁ ਪੂਰਾ॥੪॥

*(ਗਉੜੀ ਮ:੫, ੧੮੮-੧੬)*

(ਸ) ਹਰਿ ਸਿਮਰਤ ਪੂਰਨ ਪਦੁ ਪਾਇਆ॥ ਸਾਧਸੰਗਿ ਭੈ ਭਰਮ ਮਿਟਾਇਆ॥੩॥

*(ਗਉੜੀ ਮ:੫, ੧੯੩-੧੪)*

(ਹ) ਅੰਮ੍ਰਿਤ ਨਾਮੁ ਨਿਰਮੋਲਕੁ ਹੀਰਾ ਗੁਰਿ ਦੀਨੋ ਮੰਤਾਨੀ॥
ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ ਪੂਰਨ ਹੋਇ ਤ੍ਰਿਪਤਾਨੀ॥੨॥

*(ਧਨਾਸਰੀ ਮ:੫, ੬੭੧-੧੮)*

(ਕ) ਗੁਰ ਪੂਰੇ ਤੇ ਪੂਰੇ ਪਾਏ॥ ਹਿਰਦੈ ਸਬਦੁ ਸਚੁ ਨਾਮੁ ਵਸਾਏ॥
ਅੰਤਰੁ ਨਿਰਮਲੁ ਅੰਮ੍ਰਿਤ ਸਰਿ ਨਾਏ॥ ਸਦਾ ਸੂਚੇ ਸਾਚਿ ਸਮਾਏ॥੨॥

*(ਆਸਾ ਮ:੩, ੩੬੩-੧੫)*

(ਖ) ਜਿਨ੍ਹੀ ਏਕੋ ਸੇਵਿਆ ਪੂਰੀ ਮਤਿ ਭਾਈ॥ ਆਦਿ ਜੁਗਾਦਿ ਨਿਰੰਜਨਾ ਜਨ ਹਰਿ ਸਰਣਾਈ॥੨॥

*(ਆਸਾ ਮ:੧, ੪੨੦-੧੫)*

(ਗ) ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ॥
ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ॥੧੬॥

*(ਥਿਤੀ ਗਉੜੀ ਮ:੫, ੩੦੦-੪)*

(ਘ) ਜਿਨਾ ਹੁਕਮੁ ਮਨਾਇਓਨੁ ਤੇ ਪੂਰੇ ਸੰਸਾਰਿ॥ ਸਾਹਿਬੁ ਸੇਵਨਿ੍ ਆਪਣਾ ਪੂਰੈ ਸਬਦਿ ਵੀਚਾਰਿ॥

*(ਗੂਜਰੀ ਵਾਰ ਮ:੩, ੫੧੨-੧੧)*

(ਙ) ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ॥

*(ਸੋਰਠਿ ਵਾਰ ਮ:੪, ੬੫੧-੭)*

(ਚ) ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ॥
ਗੁਰਿ ਪੂਰੈ ਪੂਰੀ ਮਤਿ ਹੈ ਪੂਰੈ ਸਬਦਿ ਬੀਚਾਰਾ॥

*(ਮਾਰੂ ਮ:੧, ੧੦੦੯-੧)*

(ਛ) ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ॥
ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ॥੩੩॥

*(ਸਲੋਕ ਮ:੧, ੧੪੧੨-੧੮)*

(ਜ) ਕਹੁ ਕਬੀਰ ਛੂਛਾ ਘਟੁ ਬੋਲੈ॥ ਭਰਿਆ ਹੋਇ ਸੁ ਕਬਹੁ ਨ ਡੋਲੈ॥੪॥

*(ਗੋਂਡ ਕਬੀਰ, ੮੭੦-੪)*

(ਝ) ਸਬਦਿ ਮਰੈ ਸੋਈ ਜਨੁ ਪੂਰਾ॥ ਸਤਿਗੁਰੁ ਆਖਿ ਸੁਣਾਏ ਸੂਰਾ॥
ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ॥੪॥

*(ਮਾਰੂ ਮ:੩, ਸੋਲਹੇ, ੧੦੪੬-੪)*

(ਞ) ਪੂਰੇ ਗੁਰ ਕੀ ਪੂਰੀ ਬਾਣੀ ॥ ਪੂਰੈ ਲਾਗਾ ਪੂਰੇ ਮਾਹਿ ਸਮਾਣੀ॥
ਚੜੈ ਸਵਾਇਆ ਨਿਤ ਨਿਤ ਰੰਗਾ ਘਟੈ ਨਾਹੀ ਤੋਲੀਜਾ ਹੇ॥੧੫॥

*(ਮਾਰੂ ਮ:੫, ਸੋਲਹੇ, ੧੦੭੪-੧੩)*

(ਟ) ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ॥
ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ॥
ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ॥੧॥

*(ਮਲਾਰ ਵਾਰ ਮ:੧, ੧੨੮੬-੨)*

(ਠ) ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ ਨਾਮੁ ਧਿਆਇ॥
ਹਉਮੈ ਮੇਰਾ ਵਡ ਰੋਗੁ ਹੈ ਵਿਚਹੁ ਠਾਕੁ ਰਹਾਇ॥੨੧॥

*(ਸੂਹੀ ਮ:੩, ੭੫੬-੩)*

(ਡ) ਸੂਖ ਸਹਜ ਆਨੰਦ ਘਣੇ॥
ਗੁਰੁ ਪੂਰਾ ਪੂਰੀ ਜਾ ਕੀ ਬਾਣੀ ਅਨਿਕ ਗੁਣਾ ਜਾ ਕੇ ਜਾਹਿ ਨ ਗਣੇ॥੧॥ਰਹਾਉ॥

*(ਬਿਲਾਵਲੁ ਮ:੫, ੮੦੫-੧੮)*

(ਢ) ਪੂਰੇ ਗੁਰ ਕਾ ਪੂਰਨ ਮੰਤ॥੩॥

*(ਗੋਂਡ ਮ:੫, ੮੬੭-੫)*

(ਣ) ਜਿਨ ਕੀ ਲੇਖੈ ਪਤਿ ਪਵੈ ਸੇ ਪੂਰੇ ਭਾਈ॥ ਪੂਰੇ ਪੂਰੀ ਮਤਿ ਹੈ ਸਚੀ ਵਡਿਆਈ॥
ਦੇਦੇ ਤੋਟਿ ਨ ਆਵਈ ਲੈ ਲੈ ਥਕਿ ਪਾਈ॥੫॥

*(ਮਾਰੂ ਮ:੧, ੧੦੧੨-੯)*

(ਤ) ਆਪੇ ਨੇੜੈ ਨਾਹੀ ਦੂਰੇ॥ਬੂਝਹਿ ਗੁਰਮੁਖਿ ਸੇ ਜਨ ਪੂਰੇ॥
ਤਿਨ ਕੀ ਸੰਗਤਿ ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ॥੨॥

*(ਮਾਰੂ ਮ:੧, ਸੋਲਹੇ, ੧੦੨੫-੧੪)*

(ਥ) ਸੋਈ ਭਗਤੁ ਸੋਈ ਵਡ ਦਾਤਾ॥ ਸੋਈ ਪੂਰਨ ਪੁਰਖੁ ਬਿਧਾਤਾ॥
ਬਾਲ ਸਹਾਈ ਸੋਈ ਤੇਰਾ ਜੋ ਤੇਰੈ ਮਨਿ ਭਾਵਣਾ॥੧੨॥

*(ਮਾਰੂ ਮ:੫, ਸੋਲਹੇ, ੧੦੮੬-੧੨)*

(ਦ) ਸੋਧਤ ਸੋਧਤ ਤਤੁ ਬੀਚਾਰਿਓ ਭਗਤਿ ਸਰੇਸਟ ਪੂਰੀ॥
ਕਹੁ ਨਾਨਕ ਇਕ ਰਾਮ ਨਾਮ ਬਿਨੁ ਅਵਰ ਸਗਲ ਬਿਧਿ ਊਰੀ॥੨॥

*(ਸਾਰਗ ਮ:੫, ੧੨੨੧-੧)*

(ਧ) ਏਕੋ ਮਨਿ ਏਕੋ ਸਭ ਠਾਇ॥ ਪੂਰਨ ਪੂਰਿ ਰਹਿਓ ਸਭ ਜਾਇ॥
ਗੁਰਿ ਪੂਰੈ ਸਭੁ ਭਰਮੁ ਚੁਕਾਇਆ॥ ਹਰਿ ਸਿਮਰਤ ਨਾਨਕ ਸੁਖੁ ਪਾਇਆ॥੪॥

*(ਗਉੜੀ ਗੁਆਰੇਰੀ ਮ:੫, ੧੭੮-੯)*

## ਪੂਰਨ ਆਸਾ ਕਿਨ੍ਹਾ ਦੀ ਹੁੰਦੀ ਹੈ? (੧੬੯੭)

ਹੋਰ ਜਾਣਕਾਰੀ ਵਾਸਤੇ ਦੇਖੋ, "ਕਾਰਜ ਦੀ ਸਫਲਤਾ"

(ੳ) ਸਾਸਿ ਸਾਸਿ ਨਾਨਕੁ ਸਾਲਾਹੇ॥ ਸਿਮਰਤ ਨਾਮੁ ਕਾਟੇ ਸਭਿ ਫਾਹੇ॥
ਪੂਰਨ ਆਸ ਕਰੀ ਖਿਨ ਭੀਤਰਿ ਹਰਿ ਹਰਿ ਹਰਿ ਗੁਣ ਜਾਪੇ ਜੀਉ॥੪॥

*(ਮਾਝ ਮ:੫, ੧੦੪-੧੩)*

(ਅ) ਸਾਧੂ ਸੰਗਮੇ ਹਾਂ ॥ ਪੂਰਨ ਸੰਜਮੇ ਹਾਂ॥

*(ਆਸਾਵਰੀ ਮ:੫, ੪੧੦-੧੪)*

(ੲ) ਪਤਿਤ ਪਾਵਨ ਹਰਿ ਨਾਮਾ॥ ਪੂਰਨ ਸੰਤ ਜਨਾ ਕੇ ਕਾਮਾ॥
ਗੁਰੁ ਸੰਤੁ ਪਾਇਆ ਪ੍ਰਭੁ ਧਿਆਇਆ ਸਗਲ ਇਛਾ ਪੁੰਨੀਆ॥

*(ਸੂਹੀ ਮ:੫, ਛੰਤ, ੭੭੯-੫)*

(ਸ) ਗੁਰਿ ਸਚੈ ਬਧਾ ਥੇਹੁ ਰਖਵਾਲੇ ਗੁਰਿ ਦਿਤੇ॥ ਪੂਰਨ ਹੋਈ ਆਸ ਗੁਰ ਚਰਣੀ ਮਨ ਰਤੇ॥

*(ਸੋਰਠਿ ਵਾਰ ਮ:੪, ੬੫੩-੮)*

(ਹ) ਅਪੁਨੈ ਸੁਆਇ ਰਿਦੈ ਲੈ ਧਾਰਿਆ॥ ਦੂਖ ਦਰਦ ਰੋਗ ਸਗਲ ਬਿਦਾਰਿਆ॥੨॥
ਰਸਨਾ ਗੀਧੀ ਬੋਲਤ ਰਾਮ॥ਪੂਰਨ ਹੋਏ ਸਗਲੇ ਕਾਮ॥੩॥

*(ਗਉੜੀ ਮ:੫, ੧੯੫-੧੫)*

(ਕ) ਜਨਮ ਮਰਣ ਕੀ ਮਿਟੀ ਜਮ ਤ੍ਰਾਸ॥ ਸਾਧਸੰਗਤਿ ਊਂਧ ਕਮਲ ਬਿਗਾਸ॥
ਗੁਣ ਗਾਵਤ ਨਿਹਚਲੁ ਬਿਸ੍ਰਾਮ॥ ਪੂਰਨ ਹੋਏ ਸਗਲੇ ਕਾਮ॥੩॥

*(ਭੈਰਉ ਮ:੫, ੧੧੪੮-੪)*

(ਖ) ਸਰਨਿ ਪਰੇ ਸਾਚੇ ਗੁਰਦੇਵ॥ ਪੂਰਨ ਹੋਈ ਸੇਵਕ ਸੇਵ॥੨॥

*(ਆਸਾ ਮ:੫, ੩੯੬-੧੦)*

(ਗ) ਸਰਨਿ ਜੋਗੁ ਸੁਨਿ ਸਰਨੀ ਆਏ॥ਕਰਿ ਕਿਰਪਾ ਪ੍ਰਭ ਆਪ ਮਿਲਾਏ॥
ਮਿਟਿ ਗਏ ਬੈਰ ਭਏ ਸਭ ਰੇਨ॥ ਅੰਮ੍ਰਿਤ ਨਾਮੁ ਸਾਧਸੰਗਿ ਲੈਨ॥
ਸੁਪ੍ਰਸੰਨ ਭਏ ਗੁਰਦੇਵ॥ ਪੂਰਨ ਹੋਈ ਸੇਵਕ ਕੀ ਸੇਵ॥

*(ਗਉੜੀ ਸੁਖਮਨੀ ਮ:੫, ੨੯੫-੧੨)*

(ਘ) ਪ੍ਰਭ ਅਪੁਨੇ ਜਬ ਭਏ ਦਇਆਲ॥ ਪੂਰਨ ਹੋਈ ਸੇਵਕ ਘਾਲ॥

*(ਗਉੜੀ ਗੁਆਰੇਰੀ ਮ:੫,੧੭੮-੮)*

(ਙ) ਕਰਮ ਭੂਮਿ ਮਹਿ ਬੋਅਹੁ ਨਾਮੁ॥ ਪੂਰਨ ਹੋਇ ਤੁਮਾਰਾ ਕਾਮੁ॥

*(ਗਉੜੀ ਗੁਆਰੇਰੀ ਮ:੧, ੧੭੬-੧੨)*

(ਚ) ਤਾਰੀਲੇ ਭਵਜਲੁ ਤਾਰੂ ਬਿਖੜਾ ਬੋਹਿਥ ਸਾਧੂ ਸੰਗਾ॥
ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ ਹਰਿ ਰੰਗਾ॥੨॥

*(ਗਉੜੀ ਮ:੫, ੨੦੮-੧੦)*

(ਛ) ਅਵਰੁ ਨ ਦੂਜਾ ਠਾਉ॥ ਨਾਹੀ ਬਿਨੁ ਹਰਿ ਨਾਉ॥
ਸਰਬ ਸਿਧਿ ਕਲਿਆਨ॥ਪੂਰਨ ਹੋਹਿ ਸਗਲ ਕਾਮ॥੧॥

*(ਪ੍ਰਭਾਤੀ ਵਿਭਾਸ ਮ:੫, ੧੩੪੧-੭)*

(ਜ) ਕਰਤ ਕਰਤ ਇਵ ਹੀ ਦੁਖੁ ਪਾਇਆ॥ਪੂਰਨ ਹੋਤ ਨ ਕਾਰਜ ਮਾਇਆ॥
ਕਾਮਿ ਕ੍ਰੋਧਿ ਲੋਭਿ ਮਨੁ ਲੀਨਾ॥ ਤੜਫਿ ਮੂਆ ਜਿਉ ਜਲ ਬਿਨੁ ਮੀਨਾ॥੩॥

*(ਭੈਰਉ ਮ:੫, ੧੧੪੩-੧੨)*

(ਝ) ਹੋਵੈ ਸੁਖੁ ਘਣਾ ਦਯਿ ਧਿਆਇਐ॥ ਵੰਞੈ ਰੋਗਾ ਘਾਣਿ ਹਰਿ ਗੁਣ ਗਾਇਐ॥
ਅੰਦਰਿ ਵਰਤੈ ਠਾਢਿ ਪ੍ਰਭਿ ਚਿਤਿ ਆਇਐ ॥ ਪੂਰਨ ਹੋਵੈ ਆਸ ਨਾਇ ਮੰਨਿ ਵਸਾਇਐ॥
ਕੋਇ ਨ ਲਗੈ ਬਿਘਨੁ ਆਪੁ ਗਵਾਇਐ॥ ਗਿਆਨ ਪਦਾਰਥੁ ਮਤਿ ਗੁਰ ਤੇ ਪਾਇਐ॥
ਤਿਨਿ ਪਾਏ ਸਭੇ ਥੋਕ ਜਿਸੁ ਆਪਿ ਦਿਵਾਇਐ॥ਤੂੰ ਸਭਨਾ ਕਾ ਖਸਮੁ ਸਭ ਤੇਰੀ ਛਾਇਐ॥੮॥

*(ਗੂਜਰੀ ਵਾਰ ਮ:੫, ੫੨੦-੩)*

(ਞ) ਉਤਰਿ ਜਾਇ ਤੇਰੇ ਮਨ ਕੀ ਪਿਆਸ॥ ਪੂਰਨ ਹੋਵੈ ਸਗਲੀ ਆਸ॥
ਡੋਲੈ ਨਾਹੀ ਤੁਮਰਾ ਚੀਤੁ॥ਅੰਮ੍ਰਿਤ ਨਾਮੁ ਜਪਿ ਗੁਰਮੁਖਿ ਮੀਤ॥੩॥

*(ਗਉੜੀ ਗੁਆਰੇਰੀ ਮ:੫, ੧੭੯-੩)*

(ਟ) ਸਦਾ ਸਦਾ ਜਪੀਐ ਹਰਿ ਨਾਮ॥ਪੂਰਨ ਹੋਵਹਿ ਮਨ ਕੇ ਕਾਮ॥੧॥ਰਹਾਉ॥

*(ਸੂਹੀ ਮ:੫, ੭੪੩-੬)*

(ਠ) ਏਕ ਵਸਤੁ ਜੇ ਪਾਵੈ ਕੋਇ॥ ਪੂਰਨ ਕਾਜੁ ਤਾਹੀ ਕਾ ਹੋਇ॥
ਗੁਰ ਪ੍ਰਸਾਦਿ ਜਿਨਿ ਪਾਇਆ ਨਾਮੁ॥ ਨਾਨਕ ਆਇਆ ਸੋ ਪਰਵਾਨੁ॥੪॥

*(ਭੈਰਉ ਮ:੫, ੧੧੪੫-੭)*

(ਡ) ਪੂਰਨ ਕਾਮ ਮਿਲੇ ਗੁਰਦੇਵ॥ ਸਭਿ ਫਲਦਾਤਾ ਨਿਰਮਲ ਸੇਵ॥
ਕਰੁ ਗਹਿ ਲੀਨੇ ਅਪੁਨੇ ਦਾਸ॥ ਰਾਮ ਨਾਮੁ ਰਿਦ ਦੀਓ ਨਿਵਾਸ॥੨॥

*(ਭੈਰਉ ਮ:੫, ੧੧੪੯-੧੫)*

(ਢ) ਕਾਜ ਹਮਾਰੇ ਪੂਰੇ ਸਤਗੁਰ॥ ਬਾਜੇ ਅਨਹਦ ਤੂਰੇ ਸਤਗੁਰ॥੧॥ਰਹਾਉ॥

*(ਰਾਮਕਲੀ ਮ:੫, ੮੮੭-੬)*

(ਣ) ਗੁਰ ਕੈ ਬਚਨਿ ਮੇਰੇ ਕਾਰਜ ਸਿਧਿ॥ ਗੁਰ ਕੈ ਬਚਨਿ ਪਾਇਆ ਨਾਉ ਨਿਧਿ॥੬॥

*(ਗਉੜੀ ਮ:੫, ੨੩੯-੧੩)*

(ਤ) ਪਰਮੇਸਰੁ ਹੋਆ ਦਇਆਲੁ॥ ਮੇਘੁ ਵਰਸੈ ਅੰਮ੍ਰਿਤ ਧਾਰਿ॥
ਸਗਲੇ ਜੀਅ ਜੰਤ ਤ੍ਰਿਪਤਾਸੇ॥ਕਾਰਜ ਆਏ ਪੂਰੇ ਰਾਸੇ॥੧॥

*(ਮਲਾਰ ਮ:੫, ੧੨੭੧-੧)*

(ਥ) ਗੁਰੁ ਪੂਰਾ ਆਰਾਧੇ॥ ਕਾਰਜ ਸਗਲੇ ਸਾਧੇ॥ ਸਗਲ ਮਨੋਰਥ ਪੂਰੇ॥ ਬਾਜੇ ਅਨਹਦ ਤੂਰੇ॥੧॥

*(ਸੋਰਠਿ ਮ:੫, ੬੨੯-੧)*

(ਦ) ਸੂਖ ਸਹਜ ਆਨੰਦ ਘਣਾ ਨਾਨਕ ਜਨ ਧੂਰਾ॥
ਕਾਰਜ ਸਗਲੇ ਸਿਧਿ ਭਏ ਭੇਟਿਆ ਗੁਰੁ ਪੂਰਾ॥੪॥

*(ਆਸਾ ਮ:੫, ੩੯੯-੧)*

(ਧ) ਪਾਰਬ੍ਰਹਮ ਪ੍ਰਭ ਭਏ ਕ੍ਰਿਪਾਲ॥
ਕਾਰਜ ਸਗਲ ਸਵਾਰੇ ਸਤਿਗੁਰ ਜਪਿ ਜਪਿ ਸਾਧੂ ਭਏ ਨਿਹਾਲ॥੧॥ਰਹਾਉ॥

*(ਬਿਲਾਵਲੁ ਮ:੫, ੮੨੬-੧੮)*

(ਨ) ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਾਰਿਆ॥
ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ॥੧॥
ਕਾਰਜੁ ਸਤਿਗੁਰਿ ਆਪਿ ਸਵਾਰਿਆ॥
ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ॥੧॥ਰਹਾਉ॥
ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ॥
ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾਰਿਆ॥੨॥

*(ਬਿਲਾਵਲੁ ਮ:੫, ੮੦੬-੧੮)*

(ਪ) ਕਾਰਜੁ ਸੀਧੋ ਰਿਦੈ ਸਮ੍ਾਲਿ॥੪॥

*(ਬਿਲਾਵਲੁ ਮ:੧, ੮੩੧-੧੪)*

(ਫ) ਹਰਿ ਨਾਮੁ ਰਿਦੈ ਪਰੋਇਆ॥ਸਭੁ ਕਾਜੁ ਹਮਾਰਾ ਹੋਇਆ॥
ਪ੍ਰਭ ਚਰਣੀ ਮਨੁ ਲਾਗਾ॥ ਪੂਰਨ ਜਾ ਕੇ ਭਾਗਾ॥੧॥
ਮਿਲਿ ਸਾਧਸੰਗਿ ਹਰਿ ਧਿਆਇਆ॥
ਆਠ ਪਹਰ ਅਰਾਧਿਓ ਹਰਿ ਹਰਿ ਮਨ ਚਿੰਦਿਆ ਫਲੁ ਪਾਇਆ॥ਰਹਾਉ॥

*(ਸੋਰਠਿ ਮ:੫, ੬੨੨-੧)*

(ਬ) ਗੁਰ ਮਿਲਿ ਪ੍ਰਭੂ ਚਿਤਾਰਿਆ॥ਕਾਰਜ ਸਭਿ ਸਵਾਰਿਆ॥
ਮੰਦਾ ਕੋ ਨ ਅਲਾਏ॥ ਸਭ ਜੈ ਜੈ ਕਾਰੁ ਸੁਣਾਏ॥੧॥

*(ਸੋਰਠਿ ਮ:੫, ੬੨੨-੫)*

(ਭ) ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ॥
ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ॥
ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ॥੨॥

*(ਸਿਰੀ ਮ:੫, ੪੨-੧੨)*

(ਮ) ਹਰਿ ਅਮਿਉ ਰਸਾਇਣੁ ਪੀਵੀਐ॥ ਮੁਹਿ ਡਿਠੈ ਜਨ ਕੈ ਜੀਵੀਐ॥
ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ॥੪॥

*(ਮਾਝ ਮ:੫, ੧੩੨-੧੧)*

(ਯ) ਐਸਾ ਪੂਰਾ ਗੁਰਦੇਉ ਸਹਾਈ॥ ਜਾ ਕਾ ਸਿਮਰਨੁ ਬਿਰਥਾ ਨ ਜਾਈ॥੧॥ਰਹਾਉ॥
ਦਰਸਨੁ ਪੇਖਤ ਹੋਇ ਨਿਹਾਲੁ॥ ਜਾ ਕੀ ਧੂਰਿ ਕਾਟੈ ਜਮ ਜਾਲੁ॥
ਚਰਨ ਕਮਲ ਬਸੇ ਮੇਰੇ ਮਨ ਕੇ॥ ਕਾਰਜ ਸਵਾਰੇ ਸਗਲੇ ਤਨ ਕੇ॥੧॥

*(ਰਾਮਕਲੀ ਮ:੫, ੯੦੦-੧੪)*

(ਰ) ਅਪਵਿਤ੍ਰ ਪਵਿਤ੍ਰੁ ਜਿਨਿ ਤੂ ਕਰਿਆ॥ ਸਗਲ ਜੋਨਿ ਮਹਿ ਤੂ ਸਿਰਿ ਧਰਿਆ॥
ਅਬ ਤੂ ਸੀਝੁ ਭਾਵੈ ਨਹੀ ਸੀਝੈ॥ ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ॥੬॥

*(ਰਾਮਕਲੀ ਮ:੫, ੯੧੩-੧੫)*

## ਪੂਰਨ ਭਾਗਾਂ ਵਾਲੇ (੧੬੯੮)

ਜਿਨ੍ਹਾਂ ਦੀ ਕਿਸਮਤ ਬਹੁਤ ਹੀ ਚੰਗੀ ਹੈ, ਜਿਨ੍ਹਾਂ ਦਾ ਨਸੀਬ ਅਤਿਅੰਤ ਬੁਲੰਦ ਹੈ।

(ੳ) ਜਾ ਕੈ ਮਨਿ ਵੂਠਾ ਪ੍ਰਭੁ ਅਪਨਾ॥ਪੂਰੈ ਕਰਮਿ ਗੁਰ ਕਾ ਜਪੁ ਜਪਨਾ॥
ਸਰਬ ਨਿਰੰਤਰਿ ਸੋ ਪ੍ਰਭੁ ਜਾਤਾ ਬਹੁੜਿ ਨ ਜੋਨੀ ਭਰਮਿ ਰੁਨਾ॥੯॥

*(ਮਾਰੂ ਮ:੫, ਸੋਲਹੇ, ੧੦੨੯-੧੦)*

(ਅ) ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ॥ ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ॥

*(ਮਲਾਰ ਵਾਰ ਮ:੧, ੧੨੮੬-੨)*

(ੲ) ਦਰਸਨੁ ਦੇਖਿ ਜੀਵਾ ਗੁਰ ਤੇਰਾ॥ ਪੂਰਨ ਕਰਮੁ ਹੋਇ ਪ੍ਰਭ ਮੇਰਾ॥੧॥

*(ਸੂਹੀ ਮ:੫, ੭੪੨-੧)*

(ਸ) ਜਿਨਿ ਕੀਆ ਤਿਨਿ ਲੀਆ ਰਾਖਿ॥ ਪ੍ਰਭੁ ਪੂਰਾ ਅਨਾਥ ਕਾ ਨਾਥੁ॥
ਜਿਸਹਿ ਨਿਵਾਜੇ ਕਿਰਪਾ ਧਾਰਿ॥ ਪੂਰਨ ਕਰਮ ਤਾ ਕੇ ਆਚਾਰ॥੨॥

*(ਪ੍ਰਭਾਤੀ ਮ:੫, ੧੩੪੦-੧੩)*

(ਹ) ਪੂਰਨ ਭਾਗ ਭਏ ਜਿਸੁ ਪ੍ਰਾਣੀ॥ ਸਾਧਸੰਗਿ ਮਿਲੇ ਸਾਰੰਗਪਾਣੀ॥
ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ॥੪॥

*(ਮਾਝ ਮ:੫, ੧੦੮-੨)*

## ਪੂਰਨਮਾਸੀ, ਮੱਸਿਆ, ਸੰਕ੍ਰਾਂਤਿ ਆਦਿ (੧੬੯੯)

ਪੂਰਨਮਾਸੀ: ਪੂਰਨਮਾ, ਪੂਰਨਮਾਸ਼ੀ, ਪੁੰਨਿਆ, ਚਾਨਣੇ ਪੱਖ ਦੀ ਪੰਦਰਵੀਂ ਤਿਥੀ, ਜਿਥੇ ਚੰਦ੍ਰਮਾਂ ਦੇ ਚਲਨੇ ਕਰਕੇ ਮਹੀਨਾ ਪੂਰਾ ਹੁੰਦਾ ਹੈ। ਇਸ ਤਿਥੀ ਨੂੰ ਆਕਾਸ਼ ਵਿਚ ਚੰਦ੍ਰਮਾ ਪੂਰਾ ਹੁੰਦਾ ਹੈ।

ਮੱਸਿਆ: ਅਮਾਵਸ, ਹਨ੍ਹੇਰੇ ਪੱਖ ਦੀ ਪੰਦਰਵੀਂ ਥਿਤਿ। ਰਾਤ ਦੇ ਸਮੇਂ ਅਕਾਸ਼ ਵਿਚ ਹਨ੍ਹੇਰਾ ਹੁੰਦਾ ਹੈ। ਇਸਨੂੰ ਅਮਾਵਸਯਾ ਭੀ ਆਖਿਆ ਜਾਂਦਾ ਹੈ। ਹਿੰਦੂ ਲੋਕ ਕ੍ਰਿਸ਼ਨ ਪੱਖ ਦੀ ਪੰਦਰਵੀਂ ਥਿਤੀ ਭੀ ਆਖਦੇ ਹਨ।

ਸੰਕ੍ਰਾਂਤਿ: ਸੂਰਜ ਦੁਆਰਾ ਬਣੇ ਮਹੀਨੇ ਦਾ ਪਹਿਲਾ ਦਿਨ, ਜਦੋਂ ਸੂਰਜ ਨਵੀਂ ਰਾਸ਼ੀ ਵਿਚ ਪ੍ਰਵੇਸ਼ ਕਰਦਾ ਹੈ।

ਪੂਰਨਮਾਸੀ, ਮੱਸਿਆ, ਚੰਦ੍ਰਗ੍ਰਹਿਣ, ਚਾਨਣਾ ਐਤਵਾਰ, ਦੋ ਇਕਾਦਸੀਆਂ, ਦੋ ਅਸਟਮੀਆਂ ਇਹ ਸਾਰੇ ਚੰਦ੍ਰਮਾ ਦੀ ਪੂਜਾ ਦੇ ਪੁਰਬ ਹਨ। ਸੂਰਜ ਗ੍ਰਹਿਣ ਅਤੇ ਸੰਕ੍ਰਾਂਤਿ ਇਹ ਦੋ ਪੁਰਬ ਸੂਰਜ ਦੀ ਪੂਜਾ ਵਾਸਤੇ ਹਨ। ਚਾਨਣਾ ਐਤਵਾਰ ਸੂਰਜ ਅਤੇ ਚੰਦ੍ਰਮਾ ਦੋਹਾਂ ਦਾ ਸਾਂਝਾ ਪੁਰਬ ਹੈ।

ਆਰੰਭ ਕਾਲ ਦੇ ਦੌਰਾਨ ਇਨਸਾਨ ਇਹ ਸਮਝਦਾ ਸੀ ਕਿ ਇਹ ਜੋ ਹਵਾ, ਪਾਣੀ, ਅਗਨੀ, ਰੁਖ, ਪਹਾੜ, ਪਸ਼ੂ, ਪੰਛੀ, ਮਛੀਆਂ, ਸੂਰਜ, ਚੰਦ੍ਰਮਾ, ਆਦਿ ਇਹ ਮਨੁੱਖ ਦੀਆਂ ਵਿਰੋਧੀ ਅਤੇ ਸਹਾਇਕ ਵਸਤੂ ਹਨ। ਜੇ ਇਨਸਾਨ ਇਨ੍ਹਾਂ ਦੀ ਮੱਨਤਾ ਮੰਨਦਾ ਰਹੇ, ਤਦ ਇਹ ਚੀਜ਼ਾਂ ਇਨਸਾਨ ਨੂੰ ਦੁਖ ਨਹੀਂ ਦੇਣਗੀਆਂ, ਅਤੇ ਹੋ ਸਕਦਾ ਹੈ, ਕੁਝ ਸੁਖਾਂ ਦਾ ਵਸੀਲਾ ਬਣ ਜਾਣ। ਸਮਾਂ ਪੈਣ ਤੇ ਦੇਵੀ ਦੇਵਤੇ ਭੀ ਇਨਸਾਨ ਨੇ ਆਪਣੇ ਦੁਖ ਅਤੇ ਸੁਖ ਦੇ ਵਾਰਸ ਸਮਝ ਲਏ। ਦਾਨਵ ਜਾਤੀ ਅਤੇ ਹੋਰ ਭੈੜੀਆਂ ਰੂਹਾਂ ਇਨਸਾਨ ਦੇ ਘਾਤਕ ਅਤੇ ਦੁਖਦਾਈ ਸਮਝੇ ਗਏ। ਭੈੜੀਆਂ ਰੂਹਾਂ ਅਤੇ ਦਾਨਵ, ਦੈਤਾਂ ਤੋਂ ਬਚਣ ਦੀ ਖਾਤਰ ਇਨਸਾਨ ਨੇ ਦੇਵਤਿਆਂ ਦੀ ਪੂਜਾ ਆਰੰਭ ਦਿੱਤੀ ਅਤੇ ਭੈੜੀਆਂ ਰੂਹਾਂ ਜਿਵੇਂ ਕਲਕੱਤੇ ਵਾਲੀ ਕਾਲੀ ਆਦਿ ਹਨ, ਇਨ੍ਹਾਂ ਦੇ ਮਾਰੂ ਡਰ ਤੋਂ ਬਚਣ ਦੀ ਖਾਤਰ ਭੈੜੀਆਂ ਰੂਹਾਂ ਦੀ ਪੂਜਾ ਭੀ ਕਰਨੀ ਆਰੰਭ ਦਿੱਤੀ।ਇਹ ਚੰਗੀਆਂ ਮੰਦੀਆਂ ਵਸਤੂਆਂ ਦੀ ਚਾਪਲੂਸੀ ਇਨਸਾਨ ਨੇ ਅਗਿਆਨਤਾ ਦੇ ਕਾਰਨ ਸ਼ੁਰੂ ਕੀਤੀ ਜਦੋਂ ਕਿ ਇਸਨੂੰ ਇਹ ਗਿਆਨ ਨਹੀਂ ਸੀ ਕਿ ਇਨ੍ਹਾਂ ਚੀਜ਼ਾਂ ਤੋਂ ਬਲਵਾਨ ਇਕ ਹੋਰ ਅਥਾਹ ਸ਼ਕਤੀ ਭੀ ਹੈ, ਜੋ ਇਨ੍ਹਾਂ ਚੀਜ਼ਾਂ ਦਾ ਕਾਦਰ ਹੈ। ਇਕ ਸਮਾਂ ਆਇਆ ਤਦ ਗੁਰਮਤਿ ਦਾ ਚਾਨਣ ਮੁਨਾਰਾ ਦੁਨੀਆਂ ਦੇ ਦ੍ਰਿਸ਼ਟੀ ਗੋਚਰ ਆਇਆ। ਜਿਨ੍ਹਾਂ ਨੇ ਗੁਰਮਤਿ ਨੂੰ ਅਪਣਾਇਆ, ਉਨ੍ਹਾਂ ਗੁਰਮੁਖਾਂ ਨੇ ਕੇਵਲ ਇਕ ਵਾਹਿਗੁਰੂ ਦੀ ਉਪਾਸ਼ਨਾ ਕਰਨਾ ਹੀ ਆਪਣਾ ਸ੍ਰੇਸ਼ਟ ਧਰਮ ਬਣਾ ਲਿਆ। ਗੁਰਮਤਿ ਦੁਆਰਾ ਇਹ ਨਿਰਣੈ ਕੀਤਾ ਗਿਆ ਹੈ ਕਿ ਸਾਰੇ ਦਿਵਸ, ਮਹੀਨੇ, ਥਿਤੀਆਂ, ਪੁਰਬ, ਵਾਹਿਗੁਰੂ ਨੇ ਇਨਸਾਨ ਦੀ ਭਲਾਈ ਵਾਸਤੇ ਬਣਾਏ ਹਨ। ਸਾਰੇ ਭਲੇ ਹਨ। ਇਨ੍ਹਾਂ ਵਿਚ ਕੋਈ ਥਿਤਿ ਵਾਰ ਭੀ ਵਿਤਕਰੇ ਦੇ ਅਧੀਨ ਨਹੀ ਹੈ। ਜਿਨ੍ਹਾਂ ਮੰਦਭਾਗੀਆਂ ਨੇ ਗੁਰਮਤਿ ਨੂੰ ਨਹੀਂ ਅਪਣਾਇਆ ਹੈ, ਉਹ ਹਾਲੇ ਭੀ ਦੇਵੀ, ਦੇਵਤਿਆਂ, ਰੁਖਾਂ, ਦਰਿਆਵਾਂ, ਪਹਾੜਾਂ, ਪਸ਼ੂਆਂ, ਚੰਦ੍ਰਮਾ, ਅਤੇ ਹੋਰ ਨਛੱਤ੍ਰ, ਗ੍ਰਹਿਆਂ, ਤਾਰਿਆਂ ਦੀ ਪੂਜਾ ਕਰਦੇ ਹਨ। ਇਹ ਪੂਰਨਮਾਸੀ, ਸੰਕ੍ਰਾਂਤਿ, ਮੱਸਿਆ ਭੀ ਉਕਤ ਦਰਸਾਈਆਂ ਅਨਮਤੀ ਪੂਜਾਵਾਂ ਦਾ ਹੀ ਇਕ ਸੂਖਸ਼ਮ ਭਾਗ ਹੈ। ਗੁਰਮਤਿ ਵਿਚ "ਸੋਈ ਦਿਵਸੁ ਭਲਾ ਮੇਰੇ ਭਾਈ॥ ਹਰਿ ਗੁਨ ਗਾਇ ਪਰਮ ਗਤਿ ਪਾਈ॥ਹੈ ਦੇਖੋ, "ਥਿਤਿ ਅਤੇ ਵਾਰ"।

*(ਆਸਾ ਮ:੫, ੩੯੫-੫)*

ਭਾਈ ਗੁਰਦਾਸ ਜੀ ਨੇ ਭੀ ਥਿਤਿ ਵਾਰ ਦੀ ਪੂਜਾ ਪਰਥਾਇ ਬਹੁਤ ਹੀ ਅੱਛੀ ਤਰ੍ਹਾਂ ਜ਼ਿਕਰ ਕੀਤਾ ਹੈ:

ਸਉਣ ਸਗੁਨ ਵੀਚਾਰਣੇ ਨਉ ਗ੍ਰਿਹ ਬਾਰਹ ਰਾਸਿ ਵੀਚਾਰਾ॥
ਕਾਮਣ ਟੂਣੇ ਅਉਸੀਆ ਕਣਸੋਈ ਪਾਸਾਰ ਪਸਾਰਾ॥
ਗਦਹੁ ਕੁਤੇ ਬਿਲੀਆ ਇਲ ਮਲਾਲੀ ਗਿਦੜ ਛਾਰਾ॥
ਨਾਰਿ ਪੁਰਖੁ ਪਾਨੀ ਅਗਨਿ ਛਿਕ ਪਦ ਹਿਡਕੀ ਵਰਤਾਰਾ॥
ਥਿਤਿ ਵਾਰ ਭਦ੍ਰਾ ਭਰਮ ਦਿਸਾਸੂਲ ਸਹਸਾ ਸੈਸਾਰਾ॥
ਵਲਛਲ ਕਰਿ ਵਿਸਵਾਸ ਲਖ ਬਹੁ ਚੁਖੀ ਕਿਉ ਰਵੈ ਭਤਾਰਾ॥

ਗੁਰਮੁਖਿ ਸੁਖ ਫਲ ਪਾਰ ਉਤਾਰਾ॥੮॥

*(ਵਾਰ ੫, ਪਉੜੀ ੮)*

(ੳ) ਪੂਰਨਮਾ ਪੂਰਨ ਪ੍ਰਭ ਏਕੁ ਕਰਣ ਕਾਰਣ ਸਮਰਥੁ॥
ਜੀਅ ਜੰਤ ਦਇਆਲ ਪੁਰਖੁ ਸਭ ਊਪਰਿ ਜਾ ਕਾ ਹਥੁ॥

*(ਗਉੜੀ ਥਿਤੀ ਮ:੫, ੩੦੦-੫)*

(ਅ) ਪੂਨਿਉ ਪੂਰਾ ਚੰਦ ਅਕਾਸ॥ ਪਸਰਹਿ ਕਲਾ ਸਹਜ ਪਰਗਾਸ॥
ਆਦਿ ਅੰਤਿ ਮਧਿ ਹੋਇ ਰਹਿਆ ਥੀਰ॥ ਸੁਖ ਸਾਗਰ ਮਹਿ ਰਮਹਿ ਕਬੀਰ॥੧੬॥

*(ਗਉੜੀ ਥਿੰਤੀ ਕਬੀਰ ੩੪੪-੨)*

(ੲ) ਅਮਾਵਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ॥
ਮਨੁ ਤਨੁ ਸੀਤਲੁ ਸਾਂਤਿ ਸਹਜ ਲਾਗਾ ਪ੍ਰਭ ਕੀ ਸੇਵ॥
ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ॥
ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ॥

*(ਗਉੜੀ ਥਿਤੀ ਮ:੫, ੨੯੯-੧੯)*

(ਸ) ਅੰਮਾਵਸ ਮਹਿ ਆਸ ਨਿਵਾਰਹੁ॥ ਅੰਤਰਜਾਮੀ ਰਾਮੁ ਸਮਾਰਹੁ॥
ਜੀਵਤ ਪਾਵਹੁ ਮੋਖ ਦੁਆਰ॥ਅਨਭਉ ਸਬਦੁ ਤਤੁ ਨਿਜੁ ਸਾਰ॥੧॥

*(ਗਉੜੀ ਥਿੰਤੀ ਕਬੀਰ, ੩੪੩-੫)*

(ਹ) ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥

*(ਮਾਂਝ ਮ:੫, ਬਾਰਹਾ ਮਾਹਾ, ੧੩੬-੧੨)*

(ਕ) ਸਾਧ ਜਨਾ ਕੈ ਸੰਗਿ ਬਸਤ ਸੁਖ ਸਹਜ ਬਿਸ੍ਰਾਮ॥
ਸਾਈ ਘੜੀ ਸੁਲਖਣੀ ਸਿਮਰਤ ਹਰਿ ਨਾਮ॥੧॥ਰਹਾਉ॥

*(ਬਿਲਾਵਲੁ ਮ:੫, ੮੧੯-੨)*

(ਖ) ਅਮਾਵਸਿਆ ਚੰਦੁ ਗੁਪਤੁ ਗੈਣਾਰਿ॥ ਬੂਝਹੁ ਗਿਆਨੀ ਸਬਦੁ ਬੀਚਾਰਿ॥
ਸਸੀਅਰੁ ਗਗਨਿ ਜੋਤਿ ਤਿਹੁ ਲੋਈ॥ ਕਰਿ ਕਰਿ ਵੇਖੈ ਕਰਤਾ ਸੋਈ॥
ਗੁਰ ਤੇ ਦੀਸੈ ਸੋ ਤਿਸ ਹੀ ਮਾਹਿ॥ ਮਨਮੁਖਿ ਭੂਲੇ ਆਵਹਿ ਜਾਹਿ॥੧੯॥

*(ਬਿਲਾਵਲੁ ਮ:੧, ਥਿਤੀ ੮੪੦-੧੫)*

## ਪੂਰਬਲੇ ਲੇਖ (੧੨੦੦)

ਪਿਛਲੇ ਜਨਮਾਂ-ਜਨਮਾਂਤ੍ਰਾਂ ਦੇ ਸੰਸਕਾਰ, ਜੋ ਕਿਸਮਤ ਵਿਚ ਲਿਖੇ ਜਾਂਦੇ ਹਨ।

(ੳ) ਪਰਾ ਪੂਰਬਿ ਜਿਸਹਿ ਲਿਖਿਆ ਬਿਰਲਾ ਪਾਏ ਕੋਇ॥
ਰਵਣ ਗੁਣ ਗੋਪਾਲ ਕਰਤੇ ਨਾਨਕਾ ਸਚੁ ਜੋਇ॥੨॥

*(ਸਾਰਗ ਮ:੫, ੧੨੨੮-੯)*

(ਅ) ਮਿਟੇ ਜੰਜਾਲ ਹੋਏ ਪ੍ਰਭ ਦਇਆਲ॥ ਗੁਰ ਕਾ ਦਰਸਨੁ ਦੇਖਿ ਨਿਹਾਲ॥

ਪਰਾ ਪੂਰਬਲਾ ਕਰਮੁ ਬਣਿ ਆਇਆ॥ ਹਰਿ ਕੇ ਗੁਣ ਨਿਤ ਰਸਨਾ ਗਾਇਆ॥੪॥

*(ਰਾਮਕਲੀ ਮ:੫, ੮੯੭-੧੦)*

(ੲ) ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ॥
ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ॥੨੦੭॥

*(ਸਲੋਕ ਕਬੀਰ, ੧੩੭੫-੧੩)*

(ਸ) ਪਰਾ ਪੂਰਬਲਾ ਲੀਖਿਆ ਮਿਲਿਆ ਅਬ ਆਇ॥ ਬਸਤ ਸੰਗਿ ਹਰਿ ਸਾਧ ਕੈ ਪੂਰਨ ਆਸਾਇ॥

*(ਬਿਲਾਵਲੁ ਮ:੫, ੮੧੩-੫)*

(ਹ) ਪਰਾ ਪੂਰਬਲਾ ਅੰਕੁਰੁ ਜਾਗਿਆ॥ ਰਾਮ ਨਾਮਿ ਮਨੁ ਲਾਗਿਆ॥
ਮਨਿ ਤਨਿ ਹਰਿ ਦਰਸਿ ਸਮਾਵੈ॥ਨਾਨਕ ਦਾਸ ਸਚੇ ਗੁਣ ਗਾਵੈ॥੨॥

*(ਸੋਰਠਿ ਮ:੫, ੬੨੭-੪)*

(ਕ) ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ॥
ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ॥
ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ॥ ਪੂਰਬਿ ਹੋਵੈ ਲਿਖਿਆ ਹਰਿ ਚਰਣ ਸਮਾਉ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਬਲਿ ਜਾਉ॥੫॥

*(ਜੈਤਸਰੀ ਵਾਰ ਮ:੫, ੭੦੭-੧)*

(ਖ) ਜੀਵਦਿਆ ਲਾਹਾ ਮਿਲੈ ਗੁਰ ਕਾਰ ਕਮਾਵੈ॥ ਪੂਰਬਿ ਹੋਵੈ ਲਿਖਿਆ ਤਾ ਸਤਿਗੁਰੁ ਪਾਵੈ॥੫॥

*(ਆਸਾ ਮ:੧, ੪੨੧-੭)*

(ਗ) ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥੨॥

*(ਗਉੜੀ ਮ:੫, ੨੦੪-੭)*

(ਘ) ਜਨ ਕੀ ਧੂਰਿ ਮਨ ਮੀਠ ਖਟਾਨੀ॥ ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ॥੧॥ਰਹਾਉ॥

*(ਗਉੜੀ ਮ:੫, ੧੯੮-੧੯)*

(ਙ) ਪਤਿਤ ਪਾਵਨ ਪ੍ਰਭ ਤੇਰੋ ਨਾਉ॥ ਪੂਰਬਿ ਕਰਮ ਲਿਖੇ ਗੁਣ ਗਾਉ॥੧॥ਰਹਾਉ॥

*(ਭੈਰਉ ਮ:੫, ੧੧੩੮-੭)*

(ਚ) ਸਾਧਸੰਗਤਿ ਸਿਉ ਪ੍ਰੀਤਿ ਬਣਿ ਆਈ॥ ਪੂਰਬ ਕਰਮਿ ਲਿਖਤ ਧੁਰਿ ਪਾਈ॥੨॥

*(ਸੂਹੀ ਮ:੫, ੭੪੩-੧੧)*

(ਛ) ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ॥੨॥

*(ਰਾਮਕਲੀ ਕਬੀਰ, ੯੭੦-੧)*

(ਜ) ਪੂਰਬ ਜਨਮ ਕੋ ਲੇਖੁ ਨ ਮਿਟਈ ਜਨਮਿ ਮਰੈ ਕਾ ਕਉ ਦੋਸੁ ਧਰੇ॥
ਬਿਨੁ ਗੁਰ ਬਾਦਿ ਜੀਵਣੁ ਹੋਰੁ ਮਰਣਾ ਬਿਨੁ ਗੁਰ ਸਬਦੈ ਜਨਮੁ ਜਰੇ॥੯॥

*(ਮਾਰੂ ਮ:੧, ੧੦੧੪-੮)*

(ਝ) ਪੂਰਬਿ ਜਨਮਿ ਪਰਚੂਨ ਕਮਾਏ ਹਰਿ ਹਰਿ ਹਰਿ ਨਾਮਿ ਪਿਆਰੇ॥
ਗੁਰ ਪ੍ਰਸਾਦਿ ਅੰਮ੍ਰਿਤ ਰਸੁ ਪਾਇਆ ਰਸੁ ਗਾਵੈ ਰਸੁ ਵੀਚਾਰੇ॥੨॥

*(ਨਟ ਮ:੪, ੯੮੨-੨)*

(ਞ) ਪੂਰਬ ਜਨਮਿ ਭਗਤਿ ਕਰਿ ਆਏ ਗੁਰਿ ਹਰਿ ਹਰਿ ਹਰਿ ਹਰਿ ਭਗਤਿ ਜਮਈਆ॥
ਭਗਤਿ ਭਗਤਿ ਕਰਤੇ ਹਰਿ ਪਾਇਆ ਜਾ ਹਰਿ ਹਰਿ ਹਰਿ ਹਰਿ ਨਾਮਿ ਸਮਈਆ॥੨॥

*(ਬਿਲਾਵਲੁ ਮ:੪, ੮੩੨-੪)*

(ਟ) ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ॥
ਮਾਥੈ ਊਭੈ ਜਮੁ ਮਾਰਸੀ ਨਾਨਕ ਮੇਲਣੁ ਨਾਮਿ॥੩॥

*(ਮਾਰੂ ਵਾਰ ਮ:੧, ੧੦੯੦-੧੬)*

(ਠ) ਜਿਉ ਜਲ ਛੋਡਿ ਬਾਹਰਿ ਭਇਓ ਮੀਨਾ॥ਪੂਰਬ ਜਨਮ ਹਉ ਤਪ ਕਾ ਹੀਨਾ॥੧॥

*(ਗਉੜੀ ਕਬੀਰ ੩੨੬-੮)*

(ਡ) ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥
ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥੧॥

*(ਜੈਤਸਰੀ ਮ:੫, ੭੦੦-੩)*

(ਢ) ਪ੍ਰਾਨੀ ਕਾਹੇ ਕਉ ਲੋਭਿ ਲਾਗੇ ਰਤਨ ਜਨਮੁ ਖੋਇਆ॥
ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ॥੧॥ਰਹਾਉ॥

*(ਆਸਾ ਕਬੀਰ, ੪੮੧-੧੮)*

(ਣ) ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥
ਬਦਤਿ ਤ੍ਰਿਲੋਚਨ ਰਾਮ ਜੀ॥੬॥

*(ਧਨਾਸਰੀ ਤ੍ਰਿਲੋਚਨ, ੬੯੫-੮)*

(ਤ) ਪੂਰਬਿ ਲਿਖਿਆ ਸੁ ਕਰਮੁ ਕਮਾਇਆ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ॥
ਬਿਨੁ ਭਾਗਾ ਗੁਰੁ ਪਾਈਐ ਨਾਹੀ ਸਬਦੈ ਮੇਲਿ ਮਿਲਾਵਣਿਆ॥੨॥

*(ਮਾਝ ਮ. ੩, ੧੧੮-੩)*

(ਥ) ਅਨਦਿਨੁ ਦੁਖੀਆ ਦੂਜੈ ਭਾਇ ਰਚਾਏ॥ ਹਰਿ ਨਾਮੁ ਨ ਚੇਤੈ ਬਹੁ ਕਰਮ ਕਮਾਏ॥
ਪੂਰਬ ਲਿਖਿਆ ਸੁ ਮੇਟਣਾ ਨ ਜਾਏ॥ ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ॥੩॥

*(ਸਿਰੀ ਵਾਰ ਮ:੩, ੮੮-੧੨)*

(ਦ) ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ॥ ਪੂਰਬਿ ਲਿਖਿਆ ਸੁ ਮੇਟਣਾ ਨ ਜਾਏ॥
ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ॥੩॥

*(ਮਾਝ ਮ;੩, ੧੧੦-੧੬)*

(ਧ) ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ॥
ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ॥
ਬਿਨੁ ਹਰਿ ਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ॥੨॥

*(ਸਿਰੀ ਮ:੧, ੫੯-੧੫)*

(ਨ) ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ॥
ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ॥
ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ॥
ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ॥੩॥

*(ਸਿਰੀ ਮ:੩, ੨੭-੬)*

(ਪ) ਪੂਰਬਿ ਲਿਖਿਆ ਕਮਾਵਣਾ ਜਿ ਕਰਤੈ ਆਪਿ ਲਿਖਿਆਸੁ॥
ਮੋਹ ਠਗਉਲੀ ਪਾਈਅਨੁ ਵਿਸਰਿਆ ਗੁਣਤਾਸੁ॥
ਮਤੁ ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ॥
ਜਿਨੀ ਗੁਰਮੁਖਿ ਨਾਮੁ ਨ ਚੇਤਿਓ ਸੇ ਬਹਣਿ ਨ ਮਿਲਨੀ ਪਾਸਿ॥

*(ਸੋਰਠਿ ਵਾਰ ਮ:੩, ੬੪੩-੮)*

(ਫ) ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ॥
ਨਾਨਕ ਨਾਮੁ ਧਿਆਇਆ॥ ਪੂਰਬਿ ਲਿਖਿਆ ਪਾਇਆ॥੨॥

*(ਸੋਰਠਿ ਮ;੫, ੬੨੮-੧੮)*

(ਬ) ਸਦਾ ਸਦਾ ਗੁਣ ਉਚਰੈ ਦੁਖੁ ਦਾਲਦੁ ਗਇਆ ਬਿਲਾਇ॥
ਪੂਰਬਿ ਲਿਖਿਆ ਪਾਇਆ ਮਿਲਿਆ ਤਿਸੈ ਰਜਾਇ॥
ਪਰਮੇਸਰਿ ਜੀਵਾਲਿਆ ਨਾਨਕ ਤਿਸੈ ਧਿਆਇ॥੧॥

*(ਗਉੜੀ ਵਾਰ ਮ:੫, ੩੨੧-੧੮)*

(ਭ) ਹਮ ਸੰਤਨ ਸਿਉ ਬਣਿ ਆਈ॥ ਪੂਰਬਿ ਲਿਖਿਆ ਪਾਈ॥ ਇਹੁ ਮਨੁ ਤੇਰਾ ਭਾਈ॥

*(ਸੋਰਠਿ ਮ;੫, ੬੧੪-੩)*

(ਮ) ਸੋਹਾਗਣੀ ਕਿਆ ਕਰਮੁ ਕਮਾਇਆ॥ ਪੂਰਬਿ ਲਿਖਿਆ ਫਲੁ ਪਾਇਆ॥
ਨਦਰਿ ਕਰੇ ਕੈ ਆਪਣੀ ਆਪੇ ਲਏ ਮਿਲਾਇ ਜੀਉ॥੮॥

*(ਸਿਰੀ ਮ:੧, ੭੨-੫)*

(ਯ) ਪੂਰਬਿ ਲਿਖੇ ਡੇਹ ਸਿ ਆਏ ਮਾਇਆ॥ ਚਲਣੁ ਅਜੁ ਕਿ ਕਲ੍ਹਿ ਧੁਰਹੁ ਫੁਰਮਾਇਆ॥੨॥

*(ਆਸਾ ਮ:੪, ਕਾਫੀ, ੩੬੯-੩)*

(ਰ) ਅਪਨੀ ਭਗਤਿ ਆਪ ਹੀ ਦ੍ਰਿੜਾਈ॥ ਪੂਰਬ ਲਿਖਤੁ ਮਿਲਿਆ ਮੇਰੇ ਭਾਈ॥
ਜਿਸੁ ਕ੍ਰਿਪਾ ਕਰੇ ਤਿਸੁ ਪੂਰਨ ਸਾਜ॥ ਕਬੀਰ ਕੋ ਸੁਆਮੀ ਗਰੀਬ ਨਿਵਾਜ॥੪॥

*(ਗਉੜੀ ਕਬੀਰ, ੩੩੧-੯)*

(ਲ) ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥
ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ॥੧॥

*(ਗਉੜੀ ਪੂਰਬੀ ਮ:੪, ੧੩-੮)*

(ਵ) ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥
ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ॥

*(ਸਿਰੀ ਮ:੫, ੫੨-੧੬)*

(ੜ) ਕਿਰਤੁ ਨ ਕੋਈ ਮੇਟਣਹਾਰਾ॥ ਗੁਰ ਕੈ ਸਬਦੇ ਮੋਖ ਦੁਆਰਾ॥
ਪੂਰਬਿ ਲਿਖਿਆ ਸੋ ਫਲੁ ਪਾਇਆ ਜਿਨਿ ਆਪੁ ਮਾਰਿ ਪਛਾਤਾ ਹੇ॥੭॥

*(ਮਾਰੂ ਮ:੩, ੧੦੫੨-੧੪)*

(ੳੳ) ਆਪੇ ਮੇਲੇ ਮੇਲਿ ਮਿਲਾਏ॥ਪੁਰਬਿ ਲਿਖਿਆ ਸੋ ਮੇਟਣਾ ਨ ਜਾਏ॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਗੁਰਮੁਖਿ ਸੇਵਾ ਹੋਈ ਹੇ॥੬॥

*(ਮਾਰੂ ਮ:੩, ੧੦੬੪-੫)*

(ੳਅ) ਸਾਚਾ ਸਬਦੁ ਜਿਨਾ ਮਨਿ ਭਾਇਆ॥ ਪੂਰਬਿ ਲਿਖਿਆ ਤਿਨੀ ਕਮਾਇਆ॥
ਸਚੋ ਸੇਵਹਿ ਸਚੁ ਧਿਆਵਹਿ ਸਚਿ ਰਤੇ ਵੀਚਾਰੀ ਹੇ॥੧੦॥

*(ਮਾਰੂ ਮ:੩, ੧੦੫੦-੧੬)*

(ੳੲ) ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ॥
ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ॥
ਗੁਰਮੁਖਿ ਗਾਰੜੂ ਜੇ ਸੁਣੇ ਮੰਨੇ ਨਾਉ ਸੰਤੋਸੁ॥੪॥

*(ਮਾਰੂ ਮ:੧, ੧੦੦੯-੧੬)*

(ੳਸ) ਪੂਰਬਿ ਲਿਖਿਆ ਪਾਇਆ ਹਰਿ ਸਿਉ ਬਣਿ ਆਈ॥੧੬॥

*(ਮਾਰੂ ਵਾਰ ਮ:੫, ੧੧੦੦-੫)*

(ੳਹ) ਆਠ ਪਹਰ ਪ੍ਾਰਬ੍ਰਹਮੁ ਧਿਆਈਐ॥ ਪੂਰਬਿ ਲਿਖਤੁ ਹੋਇ ਤਾ ਪਾਈਐ॥੩॥

*(ਸੂਹੀ ਮ:੫, ੭੪੪-੪)*

(ੳਕ) ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ॥
ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ॥੮॥

*(ਸੂਹੀ ਮ:੫, ੭੬੧-੧੪)*

(ੳਖ) ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ॥
ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ॥੫॥

*(ਮਾਰੂ ਮ:੧, ੯੯੦-੧੩)*

(ੳਗ) ਮਨਮੁਖ ਅੰਧੁਲੇ ਸੋਝੀ ਨਾਹੀ॥ ਆਵਹਿ ਜਾਹਿ ਮਰਹਿ ਮਰਿ ਜਾਹੀ॥
ਪੂਰਬਿ ਲਿਖਿਆ ਲੇਖੁ ਨ ਮਿਟਈ ਜਮ ਦਰਿ ਅੰਧੁ ਖੁਆਰਾ ਹੇ॥੩॥
ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ॥ ਕਿਰਤ ਕੇ ਬਾਧੇ ਪਾਪ ਕਮਾਵਹਿ॥
ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ॥੪॥

*(ਮਾਰੂ ਮ:੧, ਸੋਲਹੇ, ੧੦੨੯-੨)*

## ਪੂਰੇ ਭਾਗਾਂ ਦੁਆਰਾ ਉਪਲੱਬਧ ਵਸਤੂ (੧੭੦੧)

ਉਹ ਵਸਤੂ ਜੋ ਪੂਰਨ ਭਾਗਾਂ ਦਾ ਸਦਕਾ ਪ੍ਰਾਪਤ ਹੋ ਸਕਦੀਆਂ ਹਨ। ਜੇ ਪੂਰਬਲੇ ਸੰਸਕਾਰ ਅਤਿਅੰਤ ਹੀ ਚੰਗੇ ਹੋਣ, ਤਦ ਨਿਮਨ ਲਿਖਤ ਵਸਤੂਆਂ ਦੀ ਪ੍ਰਾਪਤੀ ਹੁੰਦੀ ਹੈ।

(ੳ) ਪੂਰੈ ਭਾਗਿ ਸਚੁ ਕਾਰ ਕਮਾਵੈ। ਏਕੋ ਚੇਤੈ ਫਿਰਿ ਜੋਨਿ ਨ ਆਵੈ॥

ਸਫਲ ਜਨਮੁ ਇਸੁ ਜਗ ਮਹਿ ਆਇਆ॥ ਸਾਚਿ ਨਾਮਿ ਸਹਜਿ ਸਮਾਇਆ॥੧॥

*(ਬਸੰਤੁ ਮ:੩, ੧੧੭੪-੩)*

(ਅ) ਪੂਰੈ ਭਾਗਿ ਸਤਿਗੁਰੁ ਪਾਈਐ ਜੇ ਹਰਿ ਪ੍ਰਭੁ ਬਖਸ ਕਰੇਇ॥
ਓਪਾਵਾ ਸਿਰਿ ਓਪਾਉ ਹੈ ਨਾਉ ਪਰਾਪਤਿ ਹੋਇ॥
ਅੰਦਰੁ ਸੀਤਲੁ ਸਾਂਤਿ ਹੈ ਹਿਰਦੈ ਸਦਾ ਸੁਖੁ ਹੋਇ॥
ਅੰਮ੍ਰਿਤੁ ਖਾਣਾ ਪੈਨ੍ਣਾ ਨਾਨਕ ਨਾਇ ਵਡਿਆਈ ਹੋਇ॥੧॥

*(ਬਿਲਾਵਲੁ ਵਾਰ ਮ:੩, ੮੫੧-੯)*

(ੲ) ਤਿਨ੍ ਬਸੰਤੁ ਜੋ ਹਰਿ ਗੁਣ ਗਾਇ॥ ਪੂਰੈ ਭਾਗਿ ਹਰਿ ਭਗਤਿ ਕਰਾਇ॥੧॥

*(ਬਸੰਤੁ ਮ:੩, ੧੧੭੬-੧੫)*

(ਸ) ਮੇਰੇ ਮਨ ਗੁਰੁ ਅਪਣਾ ਸਾਲਾਹਿ॥
ਪੂਰਾ ਭਾਗੁ ਹੋਵੈ ਮੁਖਿ ਮਸਤਕਿ ਸਦਾ ਹਰਿ ਕੇ ਗੁਣ ਗਾਹਿ॥੧॥ਰਹਾਉ॥

*(ਪ੍ਰਭਾਤੀ ਮ:੩, ੧੩੩੪-੧੯)*

(ਹ) ਪੂਰੈ ਭਾਗਿ ਗੁਰੁ ਪਾਈਐ ਉਪਾਇ ਕਿਤੈ ਨ ਪਾਇਆ ਜਾਇ॥
ਸਤਿਗੁਰ ਤੇ ਸਹਜੁ ਊਪਜੈ ਹਉਮੈ ਸਬਦਿ ਜਲਾਇ॥੨॥

*(ਪ੍ਰਭਾਤੀ ਮ:੩, ੧੩੪੨-੪)*

(ਕ) ਏਹੁ ਮਨੁ ਭੈ ਭਾਇ ਰੰਗਾਏ॥ ਇਤੁ ਰੰਗਿ ਸਾਚੇ ਮਾਹਿ ਸਮਾਏ॥
ਪੂਰੈ ਭਾਗਿ ਕੋ ਇਹੁ ਰੰਗੁ ਪਾਏ ਗੁਰਮਤੀ ਰੰਗੁ ਚੜਾਇਦਾ॥੮॥

*(ਮਾਰੂ ਮ:੩, ਸੋਲਹੇ, ੧੦੬੬-੯)*

(ਖ) ਜੁਗਿ ਜੁਗਿ ਸਾਚਾ ਏਕੋ ਦਾਤਾ॥ ਪੂਰੈ ਭਾਗਿ ਗੁਰ ਸਬਦੁ ਪਛਾਤਾ॥
ਸਬਦਿ ਮਿਲੇ ਸੇ ਵਿਛੁੜੇ ਨਾਹੀ ਨਦਰੀ ਸਹਜਿ ਮਿਲਾਈ ਹੇ॥੧੪॥

*(ਮਾਰੂ ਮ:੩, ਸੋਲਹੇ, ੧੦੪੬-੧੨)*

(ਗ) ਜਿਨਿ ਤੂ ਜਾਤਾ ਕਰਮ ਬਿਧਾਤਾ॥ ਪੂਰੈ ਭਾਗਿ ਗੁਰ ਸਬਦਿ ਪਛਾਤਾ॥
ਜਤਿ ਪਤਿ ਸਚੁ ਸਚਾ ਸਚੁ ਸੋਈ ਹਉਮੈ ਮਾਰਿ ਮਿਲਾਇਦਾ॥੯॥

*(ਮਾਰੂ ਮ:੩, ਸੋਲਹੇ, ੧੦੬੧-੫)*

(ਘ) ਪੂਰੈ ਭਾਗਿ ਗੁਰ ਸੇਵਾ ਹੋਈ॥ ਨਦਰਿ ਕਰੇ ਤਾ ਸੇਵੇ ਕੋਈ॥
ਜਮਕਾਲੁ ਤਿਸੁ ਨੇੜਿ ਨ ਆਵੈ ਮਹਲਿ ਸਚੈ ਸੁਖੁ ਪਾਇਦਾ॥੧੦॥
ਤਿਨ ਸੁਖੁ ਪਾਇਆ ਜੋ ਤੁਧੁ ਭਾਏ॥ ਪੂਰੈ ਭਾਗਿ ਗੁਰ ਸੇਵਾ ਲਾਏ॥
ਤੇਰੈ ਹਥਿ ਹੈ ਸਭ ਵਡਿਆਈ ਜਿਸੁ ਦੇਵਹਿ ਸੋ ਪਾਇਦਾ॥੧੧॥

*(ਮਾਰੂ ਮ:੩, ਸੋਲਹੇ, ੧੦੬੩-੮)*

(ਙ) ਦਰਸਨ ਕਉ ਲੋਚੈ ਸਭੁ ਕੋਈ॥ ਪੂਰੈ ਭਾਗਿ ਪਰਾਪਤਿ ਹੋਈ॥ਰਹਾਉ॥

*(ਸੂਹੀ ਮ:੫, ੭੪੫-੧)*

(ਚ) ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ॥

ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ॥੪॥

*(ਸਿਰੀ ਮ:੩, ੩੫-੧੦)*

(ਛ) ਭਗਤ ਰੰਗਿ ਰਾਤੇ ਸਦਾ ਤੇਰੈ ਚਾਏ॥ ਨਉ ਨਿਧਿ ਨਾਮੁ ਵਸਿਆ ਮਨਿ ਆਏ॥
ਪੂਰੈ ਭਾਗਿ ਸਤਿਗੁਰੁ ਪਾਇਆ ਸਬਦੇ ਮੇਲਿ ਮਿਲਾਵਣਿਆ॥੫॥

*(ਮਾਝ ਮ:੩, ੧੨੨-੧੩)*

(ਜ) ਪੂਰੈ ਭਾਗਿ ਸਤਿਗੁਰੁ ਮਿਲੈ ਪਿਰੁ ਪਾਇਆ ਸਚਿ ਸਮਾਇ॥੩॥

*(ਸਿਰੀ ਮ:੩, ੩੮-੬)*

(ਝ) ਪੂਰੈ ਭਾਗਿ ਸਤਿਗੁਰੁ ਮਿਲੈ ਸੁਖਦਾਤਾ ਨਾਮੁ ਵਸੈ ਮਨਿ ਆਇ॥

*(ਸਿਰੀ ਵਾਰ ਮ:੩, ੮੫-੧੮)*

(ਞ) ਮਾਣਸ ਜਨਮੁ ਦੁਲੰਭੁ ਹੈ ਜਗ ਮਹਿ ਖਟਿਆ ਆਇ॥
ਪੂਰੈ ਭਾਗਿ ਸਤਿਗੁਰੁ ਮਿਲੈ ਹਰਿ ਨਾਮੁ ਧਿਆਇ॥੬॥

*(ਵਡਹੰਸੁ ਮ:੩, ੫੬੫-੧੪)*

(ਟ) ਪੂਰੈ ਭਾਗਿ ਸਤਗੁਰੁ ਮਿਲੈ ਜਾ ਭਾਗੈ ਕਾ ਉਦਉ ਹੋਇ॥

*(ਸਿਰੀ ਮ:੩, ੩੧-੧੩)*

(ਠ) ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ॥ ਪੂਰੈ ਭਾਗਿ ਹਰਿ ਨਾਮਿ ਸਮਾਣੀ॥
ਸਿਧ ਸਾਧਿਕ ਤਰਸਹਿ ਸਭਿ ਲੋਇ॥ ਪੂਰੈ ਭਾਗਿ ਪਰਾਪਤਿ ਹੋਇ॥੩॥

*(ਧਨਾਸਰੀ ਮ:੩, ੬੬੫-੧੨)*

(ਡ) ਗੁਰੁ ਸਾਇਰੁ ਸਤਿਗੁਰੁ ਸਚੁ ਸੋਇ॥ ਪੂਰੈ ਭਾਗਿ ਗੁਰ ਸੇਵਾ ਹੋਇ॥
ਸੋ ਬੂਝੈ ਜਿਸੁ ਆਪਿ ਬੁਝਾਏ॥ ਗੁਰ ਪਰਸਾਦੀ ਸੇਵ ਕਰਾਏ॥੧॥

*(ਆਸਾ ਮ:੩, ੩੬੩-੧੯)*

(ਢ) ਆਪੇ ਕਰਤਾ ਕਾਰਣੁ ਕਰਾਏ॥ ਜਿਤੁ ਭਾਵੈ ਤਿਤੁ ਕਾਰੈ ਲਾਏ॥
ਪੂਰੈ ਭਾਗਿ ਗੁਰ ਸੇਵਾ ਹੋਵੈ ਗੁਰ ਸੇਵਾ ਤੇ ਸੁਖੁ ਪਾਵਣਿਆ॥੨॥

*(ਮਾਝ ਮ:੩, ੧੨੩-੧੫)*

(ਣ) ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ॥
ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ॥
ਨਾਨਕ ਸਹਜੇ ਹੀ ਰੰਗਿ ਵਰਤਦਾ ਹਰਿ ਗੁਣ ਪਾਵੈ ਸੋਇ॥੪॥

*(ਸਿਰੀ ਮ:੩, ੩੩-੫)*

(ਤ) ਬਿਨੁ ਗੁਰ ਨਾਮੁ ਨ ਪਾਇਆ ਜਾਇ॥ ਸਿਧ ਸਾਧਿਕ ਰਹੇ ਬਿਲਲਾਇ॥
ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ॥੩॥

*(ਮਾਝ ਮ:੩, ੧੧੫-੨)*

(ਥ) ਸਤਿਗੁਰੁ ਦਾਤਾ ਮਿਲੈ ਮਿਲਾਇਆ॥ ਪੂਰੈ ਭਾਗਿ ਮਨਿ ਸਬਦੁ ਵਸਾਇਆ॥
ਨਾਨਕ ਨਾਮੁ ਮਿਲੈ ਵਡਿਆਈ ਹਰਿ ਸਚੇ ਕੇ ਗੁਣ ਗਾਵਣਿਆ॥

*(ਮਾਝ ਮ:੩, ੧੧੫-੯)*

(ਦ) ਪੂਰੈ ਭਾਗਿ ਮਿਲੈ ਗੁਰੁ ਆਇ॥ ਸਾਚੈ ਸਹਜਿ ਸਾਚਿ ਸਮਾਇ॥੧॥ਰਹਾਉ॥

*(ਗਉੜੀ ਗੁਆਰੇਰੀ ਮ:੩, ੧੫੮-੪)*

(ਧ) ਪੂਰੈ ਭਾਗਿ ਗੁਰੁ ਪੂਰਾ ਪਾਇਆ॥ ਅੰਤਰਿ ਨਾਮੁ ਨਿਧਾਨੁ ਦਿਖਾਇਆ॥
ਗੁਰ ਕਾ ਸਬਦੁ ਅਤਿ ਮੀਠਾ ਲਾਇਆ॥ ਨਾਨਕ ਤ੍ਰਿਸਨ ਬੁਝੀ ਮਨਿ ਤਨਿ ਸੁਖੁ ਪਾਇਆ॥

*(ਬਿਲਾਵਲੁ ਮ:੩, ੭੯੮-੧੬)*

## ਪੇਕੇ ਘਰ ਦਾ ਜੀਵਨ ( ੧੭੦੨)

ਇਕ ਇਸਤ੍ਰੀ ਜੀਵਨ ਦੀ ਉਦਾਹਰਣ ਦੁਆਰਾ ਹਜ਼ੂਰ ਨੇ ਦੁਨੀਆਂ ਦੇ ਇਨਸਾਨ ਵਾਸਤੇ ਸਿੱਖਿਆ ਦਿੱਤੀ ਹੈ ਕਿ ਮਾਨਸ ਜਨਮ ਦੇ ਦੌਰਾਨ ਜੀਵਨ ਕਿਸ ਢੰਗ ਦੁਆਰਾ ਬਤੀਤ ਕਰਨਾ ਹੈ ਤਾਕਿ ਦਰਗਹ ਵਿਚ ਜਾ ਕੇ ਕੋਈ ਸੰਕਟ ਨ ਹੋਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਐਥੇ ਓਥੇ", "ਹਲਤਿ ਪਲਤਿ"।

(ੳ) ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ॥
ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੈਸਾਰੁ॥

*(ਸੂਹੀ ਵਾਰ ਮ: ੩, ੭੮੬-੧੩)*

(ਅ) ਪੇਈਅੜੈ ਘਰਿ ਸਬਦਿ ਪਤੀਣੀ ਸਾਹੁਰੜੈ ਪਿਰ ਭਾਣੀ॥
ਨਾਨਕ ਸਤਿਗੁਰਿ ਮੇਲਿ ਮਿਲਾਈ ਚੂਕੀ ਕਾਣਿ ਲੋਕਾਣੀ॥੪॥

*(ਤੁਖਾਰੀ ਮ:੧, ਛੰਤ, ੧੧੧੧-੯)*

(ੲ) ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ॥
ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੁਰਿ ਮਰਾਉ॥੨॥
ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ॥
ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ॥੩॥

*(ਮਾਰੂ ਮ:੧, ਕਾਫੀ, ੧੦੧੪-੧੭)*

(ਸ) ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ॥
ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ॥੩॥
ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ॥
ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ॥੪॥

*(ਸਿਰੀ ਮ:੫, ੫੦-੧੮)*

(ਹ) ਪੇਈਅੜੈ ਧਨ ਅਨਦਿਨੁ ਸੁਤੀ॥ ਕੰਤਿ ਵਿਸਾਰੀ ਅਵਗਣਿ ਮੁਤੀ॥
ਅਨਦਿਨੁ ਸਦਾ ਫਿਰੈ ਬਿਲਲਾਦੀ ਬਿਨੁ ਪਿਰ ਨੀਦ ਨ ਪਾਵਣਿਆ॥੪॥
ਪੇਈਅੜੈ ਸੁਖਦਾਤਾ ਜਾਤਾ॥ ਹਉਮੈ ਮਾਰਿ ਗੁਰ ਸਬਦਿ ਪਛਾਤਾ॥
ਸੇਜ ਸੁਹਾਵੀ ਸਦਾ ਪਿਰੁ ਰਾਵੇ ਸਚੁ ਸੀਗਾਰੁ ਬਣਾਵਣਿਆ॥੫॥

*(ਮਾਝ ਮ:੩, ੧੧੦-੧੭)*

(ਕ) ਪੇਈਅੜੈ ਜਗਜੀਵਨੁ ਦਾਤਾ ਮਨਮੁਖਿ ਪਤਿ ਗਵਾਈ॥
ਬਿਨੁ ਸਤਿਗੁਰ ਕੋ ਮਗੁ ਨ ਜਾਣੈ ਅੰਧੇ ਠਉਰ ਨ ਕਾਈ॥
ਹਰਿ ਸੁਖਦਾਤਾ ਮਨਿ ਨਹੀ ਵਸਿਆ ਅੰਤਿ ਗਇਆ ਪਛੁਤਾਈ॥੪॥

ਪੇਈਅੜੈ ਜਗਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ॥
ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ॥੫॥

*(ਸਿਰੀ ਮ:੩, ੬੫-੭)*

(ਖ) ਪੇਈਅੜੈ ਪਿਰੁ ਜਾਤੋ ਨਾਹੀ॥ ਝੂਠਿ ਵਿਛੁੰਨੀ ਰੋਵੈ ਧਾਹੀ॥
ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ॥੬॥
ਪੇਈਅੜੈ ਜਿਨਿ ਜਾਤਾ ਪਿਆਰਾ॥ ਗੁਰਮੁਖਿ ਬੂਝੈ ਤਤੁ ਬੀਚਾਰਾ॥
ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ॥੭॥

*(ਮਾਝ ਮ:੧, ੧੦੯-੧੫)*

(ਗ) ਪੇਈਅੜੈ ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ॥
ਸੋਭਾਵੰਤੀ ਨਾਰਿ ਹੈ ਗੁਰਮੁਖਿ ਗੁਣ ਗਾਇਆ॥ ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ॥
ਗੁਰਮੁਖਿ ਸਹਜਿ ਸਮਾਣੀਆ ਹਰਿ ਹਰਿ ਮਨਿ ਭਾਇਆ॥੧॥
ਸਸੁਰੈ ਪੇਈਐ ਪਿਰੁ ਵਸੈ ਕਹੁ ਕਿਤੁ ਬਿਧਿ ਪਾਈਐ॥
ਆਪਿ ਨਿਰੰਜਨੁ ਅਲਖੁ ਹੈ ਆਪੇ ਮੇਲਾਈਐ॥੧॥ਰਹਾਉ॥

*(ਗਉੜੀ ਬੈਰਾਗਣਿ ਮ:੩, ੧੬੨-੧੭)*

(ਘ) ਪੇਈਅੜੈ ਧਨ ਭਰਮਿ ਭੁਲਾਣੀ॥ ਦੂਜੈ ਲਾਗੀ ਫਿਰਿ ਪਛੋਤਾਣੀ॥
ਹਲਤੁ ਪਲਤੁ ਦੋਵੈ ਗਵਾਏ ਸੁਪਨੈ ਸੁਖੁ ਨ ਪਾਵਣਿਆ॥੪॥
ਪੇਈਅੜੈ ਧਨ ਕੰਤੁ ਸਮਾਲੇ॥ ਗੁਰ ਪਰਸਾਦੀ ਵੇਖੈ ਨਾਲੇ॥
ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ॥੫॥

*(ਮਾਝ ਮ:੩, ੧੨੯-੧੧)*

(ਙ) ਪੇਈਅੜੈ ਪਿਰੁ ਚੇਤੇ ਨਾਹੀ॥ ਦੂਜੈ ਮੁਠੀ ਰੋਵੈ ਧਾਹੀ॥
ਖਰੀ ਕੁਆਲਿਓ ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ॥੬॥
ਪੇਈਅੜੈ ਪਿਰੁ ਮੰਨਿ ਵਸਾਇਆ॥ਪੂਰੈ ਗੁਰਿ ਹਦੂਰਿ ਦਿਖਾਇਆ॥
ਕਾਮਣਿ ਪਿਰੁ ਰਾਖਿਆ ਕੰਠਿ ਲਾਇ ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ॥੭॥

*(ਮਾਝ ਮ:੩, ੧੨੭-੩)*

(ਚ) ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ॥
ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ॥
ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ॥

*(ਸਿਰੀ ਮ:੪, ਛੰਤ, ੭੮-੧੩)*

(ਛ) ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ॥ ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ॥੧॥
ਕਹੁ ਡਡੀਆ ਬਾਧੈ ਧਨ ਖੜੀ॥ ਪਾਹੂ ਘਰਿ ਆਏ ਮੁਕਲਾਊ ਆਏ॥੧॥ਰਹਾਉ॥

*(ਗਉੜੀ ਕਬੀਰ, ੩੩੩-੧੭)*

(ਜ) ਪੇਵਕੜੈ ਧਨ ਖਰੀ ਇਆਣੀ॥ਤਿਸੁ ਸਹ ਕੀ ਮੈ ਸਾਰ ਨ ਜਾਣੀ ॥੧॥
ਸਹੁ ਮੇਰਾ ਏਕੁ ਦੂਜਾ ਨਹੀ ਕੋਈ॥ਨਦਰਿ ਕਰੇ ਮੇਲਾਵਾ ਹੋਈ॥੧॥ਰਹਾਉ॥
ਸਾਹੁਰੜੈ ਧਨ ਸਾਚੁ ਪਛਾਣਿਆ॥ ਸਹਜਿ ਸੁਭਾਇ ਅਪਣਾ ਪਿਰੁ ਜਾਣਿਆ॥੨॥
ਗੁਰ ਪਰਸਾਦੀ ਐਸੀ ਮਤਿ ਆਵੈ॥ਤਾਂ ਕਾਮਣਿ ਕੰਤੈ ਮਨਿ ਭਾਵੈ॥੩॥
ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ॥ ਸਦ ਹੀ ਸੇਜੈ ਰਵੈ ਭਤਾਰੁ॥੪॥

*(ਆਸਾ ਮ:੧, ੩੫੭-੫)*

## ਪੇਟ ਲਈ ਪਰਪੰਚ (੧੭੦੩)

(ੳ) ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ਰਹਾਉ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥੨॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥੩॥

*(ਸਾਰੰਗ ਪਰਮਾਨੰਦ, ੧੨੫੩-੫)*

(ਅ) ਆਪਨ ਊਚ ਨੀਚ ਘਰਿ ਭੋਜਨੁ ਹਠੇ ਕਰਮ ਕਰਿ ਉਦਰੁ ਭਰਹਿ॥
ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪਿ ਪਰਹਿ॥੨॥

*(ਰਾਮਕਲੀ ਕਬੀਰ, ੯੭੦-੭)*

(ੲ) ਯਹ ਮਨੁ ਨੈਕ ਨ ਕਹਿਓ ਕਰੈ॥
ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ॥੧॥ਰਹਾਉ॥
ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ॥
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥੧॥
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ॥੨॥

*(ਦੇਵਗੰਧਾਰੀ ਮ:੯, ੫੩੬-੯)*

(ਸ) ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ॥
ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ॥
ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ॥
ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ॥
ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ॥੮॥

*(ਸਿਰੀ ਵਾਰ ਮ:੪, ੮੫-੧੨)*

(ਹ) ਨਉਮੀ ਨਵੇ ਛਿਦ੍ਰ ਅਪਵੀਤ॥ ਹਰਿ ਨਾਮੁ ਨ ਜਪਹਿ ਕਰਤ ਬਿਪਰੀਤਿ॥
ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ॥ ਕਰਨ ਨ ਸੁਨਹੀ ਹਰਿ ਜਸੁ ਬਿੰਦ॥
ਹਿਰਹਿ ਪਰ ਦਰਬੁ ਉਦਰ ਕੈ ਤਾਈ॥ ਅਗਨਿ ਨ ਨਿਵਰੈ ਤ੍ਰਿਸਨਾ ਨਾ ਬੁਝਾਈ॥
ਹਰਿ ਸੇਵਾ ਬਿਨੁ ਏਹ ਫਲ ਲਾਗੇ॥ ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ॥੯॥

*(ਥਿਤੀ ਗਉੜੀ ਮ:੫, ੨੯੮-੧੪)*

(ਕ) ਪੜ੍ਹਿ ਪੜ੍ਹਿ ਪੰਡਿਤ ਮੋੁਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ॥
ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ॥
ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ॥
ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ॥
ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ॥੧॥

*(ਸਾਰੰਗ ਵਾਰ ਮ:੩, ੧੨੪੬-੧੪)*

(ਖ) ਵਾਇਨਿ ਚੇਲੇ ਨਚਨਿ ਗੁਰ॥ ਪੈਰ ਹਲਾਇਨਿ ਫੇਰਨ੍ਹਿ ਸਿਰ॥
ਉਡਿ ਉਡਿ ਰਾਵਾ ਝਾਟੈ ਪਾਇ॥ ਵੇਖੈ ਲੋਕੁ ਹਸੈ ਘਰਿ ਜਾਇ॥
ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ॥

*(ਆਸਾ ਵਾਰ ਮ:੧, ੪੬੫-੭)*

(ਗ) ਵਲਵੰਚ ਕਰਿ ਉਦਰੁ ਭਰਹਿ ਮੂਰਖ ਗਾਵਾਰਾ॥
ਸਭੁ ਕਿਛੁ ਦੇ ਰਹਿਆ ਹਰਿ ਦੇਵਣਹਾਰਾ॥
ਦਾਤਾਰੁ ਸਦਾ ਦਇਆਲੁ ਸੁਆਮੀ ਕਾਇ ਮਨਹੁ ਵਿਸਾਰੀਐ॥
ਮਿਲੁ ਸਾਧਸੰਗੇ ਭਜੁ ਨਿਸੰਗੇ ਕੁਲ ਸਮੂਹਾ ਤਾਰੀਐ॥

*(ਆਸਾ ਮ:੫, ਛੰਤ, ੪੬੧-੭)*

(ਘ) ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ॥
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ॥੧॥

*(ਸੋਰਠਿ ਮ:੯, ੬੩੩-੧੨)*

(ਙ) ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ॥
ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ॥੧॥ਰਹਾਉ॥
ਸਾਧਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ॥
ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ॥੧॥

*(ਮਾਰੂ ਕਬੀਰ, ੧੧੦੫-੧੪)*

(ਚ) ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ॥੧॥
ਮਨ ਮੇਰੇ ਭੂਲੇ ਕਪਟੁ ਨ ਕੀਜੈ॥ ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥੧॥ਰਹਾਉ॥

*(ਸੋਰਠਿ ਕਬੀਰ, ੬੫੬-੭)*

## ਪੇਡ ਅਤੇ ਡਾਲੀ (੧੭੦੪)

ਵਾਹਿਗੁਰੂ ਅਤੇ ਉਸ ਦੀ ਮਾਇਆ। ਦੇਖੋ, "ਮੂਲ ਅਤੇ ਡਾਲੀ", "ਕਰਤਾ ਅਤੇ ਰਚਨਾ", "ਦਾਤਾ ਅਤੇ ਦਾਤਾਂ"।

(ੳ) ਤੂੰ ਪੇਡੁ ਸਾਖ ਤੇਰੀ ਫੂਲੀ॥ ਤੂੰ ਸੂਖਮੁ ਹੋਆ ਅਸਥੂਲੀ॥
ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ॥੧॥

*(ਮਾਝ ਮ:੫, ੧੦੨-੧੫)*

(ਅ) ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ॥੧੨॥

*(ਗਉੜੀ ਵਾਰ ਮ:੪, ੩੦੬-੧੯)*

(ੲ) ਆਪੇ ਪੇਡੁ ਬਿਸਥਾਰੀ ਸਾਖ॥ ਅਪਨੀ ਖੇਤੀ ਆਪੇ ਰਾਖ॥੧॥

*(ਆਸਾ ਮ:੫, ੩੮੭-੧੬)*

(ਸ) ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ॥
ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ॥੨॥

*(ਬਸੰਤੁ ਮ:੧, ੧੧੬੮-੬)*

(ਹ) ਕਾਟੈ ਪੇਡੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ॥
ਗਿਰਿਓ ਜਾਇ ਰਸਾਤਲਿ ਪਰਿਓ ਛਿਟੀ ਛਿਟੀ ਸਿਰ ਭਾਰੈ॥੩॥

*(ਸਾਰਗ ਮ:੫, ੧੨੦੫-੧੩)*

## ਪੈਖ਼ਾਕ (੧੭੦੫)

ਚਰਣ ਧੂੜੀ, ਪੈਰਾਂ ਦੀ ਮਿੱਟੀ।ਸੰਤ ਜਨਾਂ ਨਾਲ ਮਿਲਕੇ ਚਲੀਏ, ਤਦ ਉਨ੍ਹਾਂ ਦੇ ਚਲਨੇ ਕਰਕੇ ਚਰਨਾਂ ਨਾਲ ਉਡੀ ਧੂੜੀ ਸਾਥੀ ਸਤਸੰਗੀਆਂ ਤੇ ਪੈਂਦੀ ਹੈ। ਭਾਵ ਹੈ, ਸੰਤ ਜਨਾਂ ਦੀ ਸੰਗਤ ਲਾਜ਼ਮੀ ਹੀ ਕਰਨੀ ਹੈ। ਜੇਕਰ ਸੰਗਤ ਕਰਾਂਗੇ, ਤਦੇ ਹੀ ਧੂੜੀ ਦੀ ਦਾਤ ਮਿਲ ਸਕਦੀ ਹੈ। ਹੋਰ ਦੇਖੋ, "ਖ਼ਾਕ"।

(ੳ) ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥
ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥੧॥

*(ਮਾਰੂ ਮ:੫, ੧੦੮੩-੧੩)*

(ਅ) ਮਕਾ ਮਿਹਰ ਰੋਜਾ ਪੈ ਖਾਕਾ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ॥

*(ਮਾਰੂ ਮ:੫, ਸੋਲਹੇ, ੧੦੮੩-੧੮)*

(ੲ) ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ॥
ਹਲਤਿ ਪਲਤਿ ਹਰਿ ਸੋਭਾ ਪਾਵਹਿ ਹਰਿ ਰੰਗੁ ਲਗਾ ਮਨਿ ਗੂੜਾ॥੩॥

*(ਜੈਤਸਰੀ ਮ:੪, ੬੯੮-੬)*

(ਸ) ਚਰਨ ਕਮਲ ਭਗਤਾਂ ਮਨਿ ਵੁਠੇ॥ ਵਿਣੁ ਪਰਮੇਸਰ ਸਗਲੇ ਮੁਠੇ ॥
ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ ਨਾਮੁ ਸਚੇ ਕਾ ਗਹਣਾ॥੩॥

*(ਮਾਝ ਮ:੫, ੧੦੯-੪)*

(ਹ) ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥

*(ਮਾਂਝ ਮ:੫, ਬਾਰਹਮਾਂਹ, ੧੩੫-੧੩)*

## ਪੈਜ ਰਖਦਾ ਆਇਆ (੧੭੦੬)

ਪ੍ਰਤਿਸ਼ਠਾ, ਮਾਨ, ਇਜ਼ਤ।

(ੳ) ਆਪੇ ਖਸਮਿ ਨਿਵਾਜਿਆ॥ ਜੀਉ ਪਿੰਡੁ ਦੇ ਸਾਜਿਆ॥
ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ॥੧੬॥

*(ਸਿਰੀ ਮ:੧, ੭੨-੧੫)*

(ਅ) ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ॥
ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ॥
ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ॥੩॥

*(ਗਉੜੀ ਬੈਰਾਗਣਿ ਮ:੪, ੧੬੮-੬)*

(ੲ) ਨਾਨਕ ਸਰਨਿ ਪਰੇ ਦਰਬਾਰਿ॥ ਰਾਖੀ ਪੈਜ ਮੇਰੈ ਕਰਤਾਰਿ॥੫॥

*(ਗਉੜੀ ਮ:੫, ੧੯੯-੧੮)*

(ਸ) ਐਸਾ ਰਾਮੁ ਦੀਨ ਦੁਨੀ ਸਹਾਈ॥ ਦਾਸ ਕੀ ਪੈਜ ਰਖੈ ਮੇਰੇ ਭਾਈ॥੧॥ਰਹਾਉ॥

*(ਗਉੜੀ ਮ:੫, ੨੦੦-੧੫)*

(ਹ) ਦੁਸਟ ਦੂਤ ਪਰਮੇਸਰਿ ਮਾਰੇ॥ ਜਨ ਕੀ ਪੈਰ ਰਖੀ ਕਰਤਾਰੇ॥੧॥

*(ਗਉੜੀ ਮ:੫, ੨੦੧-੭)*

(ਕ) ਕਹੁ ਨਾਨਕੁ ਕਹਾ ਭੈ ਭਾਈ॥ ਅਪਨੇ ਸੇਵਕ ਕੀ ਆਪਿ ਪੈਜ ਰਖਾਈ॥੪॥

*(ਗਉੜੀ ਮ:੫, ੨੦੨-੧੨)*

(ਖ) ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ॥ ਗੁਰਿ ਪੂਰੈ ਮੇਰੀ ਪੈਜ ਰਖਾਈ॥੧॥

*(ਗਉੜੀ ਮ:੫, ੨੩੯-੮)*

(ਗ) ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸਨ ਕੀ ਹਰਿ ਪੈਜ ਰਖਾਏ॥੨॥

*(ਗਉੜੀ ਵਾਰ ਮ:੪, ੩੦੮-੭)*

(ਘ) ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭੁ ਸੋਈ॥੩॥

*(ਗਉੜੀ ਵਾਰ ਮ:੪, ੩੦੯-੭)*

(ਙ) ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ ਅਪਣੀ ਪੈਜ ਰਖਾਈ॥
ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ॥

*(ਗਉੜੀ ਵਾਰ ਮ:੪, ੩੧੬-੬)*

(ਚ) ਤੇਰੀ ਵਡਿਆਈ ਕਹੀ ਨ ਜਾਇ॥ ਜਹ ਕਹ ਰਾਖਿ ਲੈਹਿ ਗਲਿ ਲਾਇ॥
ਨਾਨਕ ਦਾਸ ਤੇਰੀ ਸਰਣਾਈ॥ ਪ੍ਰਭਿ ਰਾਖੀ ਪੈਜ ਵਜੀ ਵਾਧਾਈ॥੪॥

*(ਆਸਾ ਮ:੫, ੩੭੧-੧੮)*

(ਛ) ਜਨ ਕੀ ਪੈਜ ਰਖੈ ਰਾਮ ਨਾਮਾ ਪ੍ਰਹਿਲਾਦ ਉਧਾਰਿ ਤਰਾਏ॥

*(ਆਸਾ ਮ:੪, ਛੰਤ ੪੪੩-੧੬)*

(ਜ) ਜਨੁ ਨਾਨਕੁ ਦਾਸੁ ਹਰਿ ਕਾਂਢਿਆ ਹਰਿ ਪੈਜ ਰਖਾਏ॥੪॥

*(ਆਸਾ ਮ:੪, ਛੰਤ, ੪੫੦-੫)*

(ਝ) ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ॥
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥
ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ॥੪॥

*(ਆਸਾ ਮ:੪, ਛੰਤ, ੪੫੧-੧੨)*

(ਞ) ਐ ਜੀ ਰਾਖਹੁ ਪੈਜ ਨਾਮ ਅਪੁਨੇ की ਤੁਝ ਹੀ ਸਿਉ ਬਨਿ ਆਈ॥
ਕਰਿ ਕਿਰਪਾ ਗੁਰ ਦਰਸੁ ਦਿਖਾਵਹੁ ਹਉਮੈ ਸਬਦਿ ਜਲਾਈ॥੨॥

*(ਗੂਜਰੀ ਮ:੧, ੫੦੪-੧੫)*

(ਟ) ਜਨ ਕੀ ਪੈਜ ਸਵਾਰੀ ਆਪ॥
ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ ਉਤਰਿ ਗਇਓ ਸਭੁ ਤਾਪ॥੧॥ਰਹਾਉ॥

*(ਗੂਜਰੀ ਮ:੫, ੫੦੦-੧੬)*

(ਠ) ਸਨਕ ਸਨੰਦਨ ਨਾਰਦ ਮੁਨਿ ਸੇਵਹਿ ਅਨਦਿਨੁ ਜਪਤ ਰਹਹਿ ਬਨਵਾਰੀ॥
ਸਰਣਾਗਤਿ ਪ੍ਰਹਲਾਦ ਜਨ ਆਏ ਤਿਨ ਕੀ ਪੈਜ ਸਵਾਰੀ॥੨॥

*(ਗੂਜਰੀ ਮ:੪, ੫੦੨-੧)*

## ਪੈਨਾਇਆ (੧੭੦੭)

ਕਿਸੇ ਨੂੰ ਸਿਰ ਤੋਂ ਪੈਰਾਂ ਤਕ ਕਪੜਾ ਪਹਿਨਾ ਦੇਣਾ, ਪੜਦਾ ਢਕ ਦੇਣਾ, ਖਿੱਲਤ ਦੇ ਦੇਣੀ। ਹੋਰ ਜਾਣਕਾਰੀ ਵਾਸਤੇ ਦੇਖੋ, "ਖਾਨ ਪਾਨ ਪਹਰਾਨ"।

(ੳ) ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ॥
ਹਰਿ ਦਰਗਹ ਪੈਨਾਇਆ ਹਰਿ ਆਪਿ ਲਇਆ ਗਲਿ ਲਾਇ॥੯॥

*(ਗਉੜੀ ਪੂਰਬੀ ਮ:੪, ਕਰਹਲੇ, ੨੩੪-੧੩)*

(ਅ) ਸੇ ਭਗਤ ਸੇ ਸੇਵਕ ਮੇਰੀ ਜਿੰਦੁੜੀਏ ਜੋ ਪ੍ਰਭ ਮੇਰੇ ਮਨਿ ਭਾਣੇ ਰਾਮ॥
ਸੇ ਹਰਿ ਦਰਗਹ ਪੈਨਾਇਆ ਮੇਰੀ ਜਿੰਦੁੜੀਏ ਅਹਿਨਿਸਿ ਸਾਚਿ ਸਮਾਣੇ ਰਾਮ॥

*(ਬਿਹਾਗੜਾ ਮ:੪, ਛੰਤ, ੫੪੧-੯)*

(ੲ) ਤੁਸੀ ਭੋਗਿਹੁ ਭੁੰਚਹੁ ਭਾਈਹੋ॥ ਗੁਰਿ ਦੀਬਾਣਿ ਕਵਾਇ ਪੈਨਾਈਓ॥
ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ॥੪॥

*(ਸਿਰੀ ਮ:੫, ੭੩-੧੨)*

(ਸ) ਹਰਿ ਦਰਗਹ ਜਨ ਪੈਨਾਈਅਨਿ ਜਿਨ ਹਰਿ ਮਨਿ ਵਸਿਆ ਆਇ॥
ਜਨ ਨਾਨਕ ਤੇ ਮੁਖ ਉਜਲੇ ਜਿਨ ਹਰਿ ਸੁਣਿਆ ਮਨਿ ਭਾਇ॥੧॥

*(ਕਾਨੜਾ ਵਾਰ ਮ:੪, ੧੩੧੬-੧੧)*

(ਹ) ਗੁਰਮੁਖਿ ਸਖੀ ਸਹੇਲੀਆ ਸੇ ਆਪਿ ਹਰਿ ਭਾਈਆ॥
ਹਰਿ ਦਰਗਹ ਪੈਨਾਈਆ ਹਰਿ ਆਪਿ ਗਲਿ ਲਾਈਆ॥੧੧॥

*(ਤਿਲੰਗ ਮ:੪, ੭੨੬-੨)*

(ਕ) ਤੇ ਹਰਿ ਦਰਗਹਿ ਪੈਨਾਈਅਹਿ ਜਿਨ ਹਰਿ ਵੁਠਾ ਮਨ ਮਾਹਿ॥
ਓਇ ਆਪਿ ਤਰੇ ਸਭ ਕੁਟੰਬ ਸਿਉ ਤਿਨ ਪਿਛੈ ਸਭੁ ਜਗਤੁ ਛਡਾਹਿ॥
ਜਨ ਨਾਨਕ ਕਉ ਹਰਿ ਮੇਲਿ ਜਨ ਤਿਨ ਵੇਖਿ ਵੇਖਿ ਹਮ ਜੀਵਾਹਿ॥੧॥

*(ਗਉੜੀ ਵਾਰ ਮ:੪, ੩੧੦-੪)*

(ਖ) ਹਰਿ ਦਰਗਹ ਗੁਰਸਿਖ ਪੈਨਾਈਅਹਿ ਜਿਨ੍ਾ ਮੇਰਾ ਸਤਿਗੁਰੁ ਤੁਠਾ॥

*(ਆਸਾ ਮ:੪, ਛੰਤ ੪੫੧-੪)*

(ਗ) ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ॥
ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ॥
ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ॥੩॥

*(ਸਿਰੀ ਮ:੧, ੨੧-੩)*

(ਘ) ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥
ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ॥
ਓਨਾ ਹਲਤਿ ਪਲਤਿ ਮੁਖ ਉਜਲੇ ਓਇ ਹਰਿ ਦਰਗਹ ਸਚੀ ਪੈਨਾਏ॥

*(ਗਉੜੀ ਵਾਰ ਮ:੪, ੩੦੨-੧੮)*

(ਙ) ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ॥ ਸੋ ਨਰੁ ਜੰਮੈ ਨਾ ਮਰੈ ਨਾ ਆਵੈ ਨਾ ਜਾਇ॥
ਨਾਨਕ ਦਰਿ ਪਰਧਾਨੁ ਸੋ ਦਰਗਹਿ ਪੈਧਾ ਜਾਇ॥੪॥

*(ਸਿਰੀ ਮ:੧, ੧੯-੧੨)*

(ਚ) ਮਨ ਮੇਰੇ ਏਕੋ ਨਾਮੁ ਧਿਆਇ॥
ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ॥੧॥ਰਹਾਉ॥

*(ਸਿਰੀ ਮ:੫, ੪੫-੧੫)*

(ਛ) ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ॥
ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ॥
ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ॥੨॥

*(ਸਿਰੀ ਮ:੧, ੬੨-੧੩)*

(ਜ) ਹੁਕਮੀ ਪੈਧਾ ਜਾਇ ਦਰਗਹ ਭਾਣੀਐ॥ ਹੁਕਮੇ ਹੀ ਸਿਰਿ ਮਾਰ ਬੰਦਿ ਰਬਾਣੀਐ॥੫॥

*(ਆਸਾ ਮ:੧, ੪੨੦-੧)*

(ਝ) ਹੁਕਮਿ ਮੰਨਿਐ ਹੋਵੈ ਪਰਿਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥
ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥
ਤਾ ਦਰਗਹ ਪੈਧਾ ਜਾਇਸੀ॥੧੫॥

*(ਆਸਾ ਵਾਰ ਮ:੧, ੪੭੧-੧੩)*

(ਞ) ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ ਜਾਦੋ ਜਾਇ॥
ਹੁਕਮੇ ਬੰਨ੍ਿ ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ॥

ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ॥੫॥

*(ਸੋਰਠਿ ਮ:੧, ੬੩੬-੧੧)*

(ਟ) ਆਪਨੜੇ ਪ੍ਰਭ ਭਾਣਿਆ ਦਰਗਹ ਪੈਧਾ ਜਾਇ ਜੀਉ॥
ਐਥੈ ਸੁਖੁ ਮੁਖੁ ਉਜਲਾ ਇਕੋ ਨਾਮੁ ਧਿਆਇ ਜੀਉ॥
ਆਦਰੁ ਦਿਤਾ ਪਾਰਬ੍ਰਹਮਿ ਗੁਰੁ ਸੇਵਿਆ ਸਤ ਭਾਇ ਜੀਉ॥੪॥

*(ਸੂਹੀ ਮ:੫, ੭੬੦-੧੨)*

(ਠ) ਸੁਪਨੰਤਰੁ ਸੰਸਾਰੁ ਸਭੁ ਬਾਜੀ ਸਭੁ ਬਾਜੀ ਖੇਲੁ ਖਿਲਾਵੈਗੋ॥
ਲਾਹਾ ਨਾਮੁ ਗੁਰਮਤਿ ਲੈ ਚਾਲਹੁ ਹਰਿ ਦਰਗਹ ਪੈਧਾ ਜਾਵੈਗੋ॥੫॥

*(ਕਾਨੜਾ ਮ:੪, ੧੩੧੧-੨)*

(ਡ) ਭੁਖ ਪਿਆਸਾ ਜਗੁ ਭਇਆ ਤਿਪਤਿ ਨਹੀ ਬਿਨੁ ਸਤਿਗੁਰ ਪਾਏ॥
ਸਹਜੈ ਸਹਜੁ ਮਿਲੈ ਸੁਖੁ ਪਾਈਐ ਦਰਗਹ ਪੈਧਾ ਜਾਏ ॥੪॥

*(ਪ੍ਰਭਾਤੀ ਮ:੧, ੧੩੪੫-੧੪)*

(ਢ) ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ॥
ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ॥੧੪॥

*(ਸਿਰੀ ਵਾਰ ਮ:੪, ੮੯-੧)*

(ਣ) ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ ਹਰਿ ਧਿਆਨਿ ਜੀਉ॥
ਹਰਿ ਸੋਭਾ ਪਾਈ ਹਰਿ ਨਾਮਿ ਵਡਿਆਈ ਹਰਿ ਦਰਗਹ ਪੈਧੇ ਜਾਨਿ ਜੀਉ॥

*(ਆਸਾ ਮ:੪, ਛੰਤ, ੪੪੨-੧੧)*

(ਤ) ਸੇ ਦਰਗਹ ਪੈਧੇ ਜਾਹਿ ਜਿਨਾ ਹਰਿ ਜਪਿ ਲਇਆ॥

*(ਸੋਰਠਿ ਵਾਰ ਮ:੪, ੬੪੫-੧੦)*

(ਥ) ਕੂੜੇ ਆਵੈ ਕੂੜੇ ਜਾਵੈ॥ ਕੂੜੇ ਰਾਤੀ ਕੂੜੁ ਕਮਾਵੈ॥
ਸਬਦਿ ਮਿਲੇ ਸੇ ਦਰਗਹ ਪੈਧੇ ਗੁਰਮੁਖਿ ਸੁਰਤਿ ਸਮਾਈ ਹੇ॥੫॥

*(ਮਾਰੂ ਮ:੧, ਸੋਲਹੇ, ੧੦੨੪-੧੬)*

(ਦ) ਇਕਿ ਦਰਿ ਸੇਵਹਿ ਦਰਦੁ ਵਞਾਏ॥ ਓਇ ਦਰਗਹ ਪੈਧੇ ਸਤਿਗੁਰੂ ਛਡਾਏ॥
ਹਉਮੈ ਬੰਧਨ ਸਤਿਗੁਰਿ ਤੋੜੇ ਚਿਤੁ ਚੰਚਲੁ ਚਲਣਿ ਨ ਦੀਨਾ ਹੇ॥੧੬॥

*(ਮਾਰੂ ਮ:੧, ਸੋਲਹੇ, ੧੦੨੮-੧੫)*

## ਪੈਰ ਤਿਲਕ ਜਾਣਾ (੧੭੦੮)

ਪੈਰ ਦਾ ਕਿਸੇ ਕਾਰਣ ਕਰਕੇ ਆਪਣੀ ਮਿੱਥੀ ਜਗ੍ਹਾ ਤੋਂ ਹਿਲ ਜਾਣਾ, ਮਿੱਥੇ ਅਵਸਰ ਤੋਂ ਖੁੰਜ ਜਾਣਾ, ਪੈਰ ਖਿਸਕ ਜਾਣਾ, ਗਿੱਲੀ ਜਗ੍ਹਾ ਦੇ ਕਾਰਣ ਪੈਰ ਦਾ ਆਪਣੀ ਥਾਂ ਤੋਂ ਤਿਲਕ ਜਾਣਾ, ਮਾਨਸ ਜਨਮ ਦੇ ਅਵਸਰ ਤੋਂ ਖੁੰਜ ਜਾਣਾ, ਵੇਲੇ ਸਿਰ ਸਮੇਂ ਨੂੰ ਨਾ ਸੰਭਾਲਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਅਉਸਰ"।

(ੳ) ਕੁਰੀਏ ਕੁਰੀਏ ਵੈਦਿਆ ਤਲਿ ਗਾੜਾ ਮਹਰੇਰੁ॥ ਵੇਖੇ ਛਿਟੜਿ ਥੀਵਦੋ ਜਾਮਿ ਖਿਸੰਦੋ ਪੇਰੁ॥੧॥

*(ਮਾਰੂ ਵਾਰ ਮ:੫, ੧੦੯੫-੧੨)*

## ਪੈਰੀ ਪੈਣਾ (੧੭੦੯)

ਪੈਰਾਂ ਨੂੰ ਹੱਥ ਲਾਉਣਾ, ਮੱਥਾ ਟੇਕਣਾ, ਸ਼ਰਣ ਵਿਚ ਆ ਜਾਣਾ, ਪੈਰ ਫੜਨਾ, ਤਰਲੇ ਮਿੰਨਤ ਕਰਨਾ, ਮਾਫੀ ਮੰਗਣਾ, ਖ਼ਿਮਾ ਮੰਗਣਾ, ਪੈਰਾਂ ਵਿਚ ਡਿਗਣਾ, ਹਾੜ੍ਹੇ ਕੱਢਣਾ, ਨਮਸਕਾਰ ਕਰਣਾ, ਭੁਲ ਬਖਸ਼ਾਉਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਡੰਡਉਤ ਕਰਨੀ"। ਗੁਰਬਾਣੀ ਦੁਆਰਾ ਤਿੰਨ ਹਸਤੀਆਂ ਦੇ ਪੈਰੀਂ ਲਗਣਾ ਵਿਧਾਨ ਫੁਰਮਾਇਆ ਹੈ। ਵਾਹਿਗੁਰੂ ਜੀ ਦੇ ਚਰਣਾਂ ਨਾਲ ਜੁੜੇ ਰਹਿਣਾ, ਸਤਿਗੁਰੂ ਜੀ ਦੇ ਚਰਨੀ ਲਗਣਾ, ਸੰਤ ਜਨਾਂ ਅਥਵਾ ਹਰਿ ਜਨਾਂ ਦੇ ਪੈਰੀਂ ਪੈਣਾ, ਟਹਲ ਵਿਚ ਜੁੜ ਜਾਣਾ, ਅਧੀਨ ਹੋ ਜਾਣਾ, ਹੁਕਮੀ ਬੰਦੇ ਬਣ ਜਾਣਾ, ਮਾਤਹਤ ਹੋ ਜਾਣਾ, ਤਾਬੇਦਾਰ ਹੋ ਜਾਣਾ, ਲਾਲਾ ਗੋਲਾ ਬਣ ਜਾਣਾ, ਸੇਵਾ ਵਿਚ ਜੁੜ ਜਾਣਾ, ਵਫਾਦਾਰ ਬਣ ਜਾਣਾ।

(ੳ) ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ॥
ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ॥
ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ॥੩॥

*(ਸਿਰੀ ਮ:੫, ੪੩-੫)*

(ਅ) ਮਨ ਮੇਰੇ ਕਰਤੇ ਨੋ ਸਾਲਾਹਿ॥ ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ॥੧॥ਰਹਾਉ॥

*(ਸਿਰੀ ਮ:੫, ੪੩-੧੭)*

(ੲ) ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ ਜਾਹਿ॥
ਹਉ ਤਿਨ ਕੈ ਬਲਿਹਾਰਣੈ ਜਿ ਗੁਰ ਕੀ ਪੈਰੀ ਪਾਹਿ॥੩॥

*(ਸਿਰੀ ਮ:੫, ੫੧-੫)*

(ਸ) ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ॥
ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ॥੧੪॥

*(ਸਿਰੀ ਵਾਰ ਮ:੪, ੮੯-੧)*

(ਹ) ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ॥ ਦੇਦੇ ਤੋਟਿ ਨਾਹੀ ਪ੍ਰਭ ਰੰਗਾ॥
ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ॥੩॥

*(ਮਾਝ ਮ:੫, ੯੯-੭)*

(ਕ) ਸੁਖਦਾਤਾ ਦੁਖ ਭੰਜਨਹਾਰਾ॥ ਆਪੇ ਬਖਸਿ ਕਰੇ ਜੀਅ ਸਾਰਾ॥
ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ ਪਇ ਪੈਰੀ ਤਿਸਹਿ ਮਨਾਈ ਜੀਉ॥੨॥

*(ਮਾਝ ਮ:੫, ੧੦੬-੧੧)*

(ਖ) ਜਨ ਨਾਨਕ ਹਰਿ ਆਰਾਧਿਆ ਤਿਨਿ ਪੈਰੀ ਆਣਿ ਸਭ ਪਾਈ॥੧॥

*(ਗਉੜੀ ਵਾਰ, ਮ:੪, ੩੦੭-੩)*

(ਗ) ਜਿਨ ਕਉ ਆਪਿ ਦੇਇ ਵਡਿਆਈ ਜਗਤੁ ਭੀ ਆਪੇ ਆਣਿ ਤਿਨ ਕਉ ਪੈਰੀ ਪਾਏ॥
ਡਰੀਐ ਤਾਂ ਜੇ ਕਿਛੁ ਆਪ ਦੂ ਕੀਚੈ ਸਭੁ ਕਰਤਾ ਆਪਣੀ ਕਲਾ ਵਧਾਏ॥
ਦੇਖਹੁ ਭਾਈ ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ॥
ਆਪਣਿਆ ਭਗਤਾ ਕੀ ਰਖ ਕਰੇ ਹਰਿ ਸੁਆਮੀ ਨਿੰਦਕਾ ਦੁਸਟਾ ਕੇ ਮੁਹ ਕਾਲੇ ਕਰਾਏ॥

*(ਗਉੜੀ ਵਾਰ ਮ:੪, ੩੦੮-੧)*

(ਘ) ਤੂ ਆਪਿ ਕਰਤਾ ਸਭ ਸ੍ਰਿਸਟਿ ਧਰਤਾ ਸਭ ਮਹਿ ਰਹਿਆ ਸਮਾਇ॥
ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ॥੨॥

*(ਆਸਾ ਮ:੫, ੪੦੬-੬)*

(ਙ) ਰਖੇ ਰਖਣਹਾਰਿ ਆਪਿ ਉਬਾਰਿਅਨੁ॥ ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ॥

*(ਗੂਜਰੀ ਵਾਰ ਮ:੫, ੫੧੭-੧੭)*

(ਚ) ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ ਜਿਨਿ ਪੈਰੀ ਆਣਿ ਸਭਿ ਘਤੇ ਰਾਮ॥੩॥

*(ਬਿਹਾਗੜਾ ਮ:੪, ੫੪੧-੧)*

(ਛ) ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ ਤਾ ਆਪਣਾਂ ਨਾਉ ਹਰਿ ਆਪਿ ਜਪਾਵੈ॥
ਆਪੇ ਸਤਿਗੁਰੁ ਮੇਲਿ ਸੁਖੁ ਦੇਵੈ ਆਪਣ ਸੇਵਕੁ ਆਪਿ ਹਰਿ ਭਾਵੈ॥
ਆਪਣਿਆ ਸੇਵਕਾ ਕੀ ਆਪਿ ਪੈਜ ਰਖੈ ਆਪਣਿਆ ਭਗਤਾ ਕੀ ਪੈਰੀ ਪਾਵੈ॥

*(ਬਿਹਾਗੜਾ ਵਾਰ ਮ:੪, ੫੫੫-੭)*

(ਜ) ਹਰਿ ਕੀ ਵਡਿਆਈ ਦੇਖਹੁ ਸੰਤਹੁ ਹਰਿ ਨਿਮਾਣਿਆ ਮਾਣੁ ਦੇਵਾਏ॥
ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ ਤਿਉ ਨਾਨਕ ਸਾਧ ਜਨਾ ਜਗਤੁ ਆਣਿ ਸਭੁ ਪੈਰੀ ਪਾਏ॥੪॥

*(ਸੂਹੀ ਮ:੪, ੭੩੫-੬)*

(ਝ) ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ ॥੧੧॥

*(ਸੂਹੀ ਮ:੪, ੭੫੭-੧੭)*

(ਞ) ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ॥
ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥

*(ਰਾਮਕਲੀ ਸਦੁ, ੯੨੪-੧)*

(ਟ) ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ॥
ਜੋ ਗੁਰ ਕੀ ਪੈਰੀ ਪਾਹਿ ਤਿਨੀ ਹਰਿ ਰਸੁ ਭੋਗਿਆ॥੨॥

*(ਰਾਮਕਲੀ ਵਾਰ ਮ:੫, ੯੫੭-੧੬)*

(ਠ) ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ॥
ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ॥

*(ਮਾਰੂ ਵਾਰ ਮ:੫, ੧੧੦੧-੧੦)*

(ਡ) ਸਚੁ ਵਣਜਹਿ ਸਚੁ ਸੇਵਦੇ ਜਿ ਗੁਰਮੁਖਿ ਪੈਰੀ ਪਾਹਿ॥
ਨਾਨਕ ਗੁਰ ਕੈ ਭਾਣੈ ਜੇ ਚਲਹਿ ਸਹਜੇ ਸਚਿ ਸਮਾਹਿ॥੨॥

*(ਸਾਰੰਗ ਵਾਰ ਮ:੩, ੧੨੪੯-੫)*

(ਢ) ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥ ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥
ਏਨਾ ਠਗਨਿ੍ ਠਗ ਸੇ ਜਿ ਗੁਰ ਕੀ ਪੈਰੀ ਪਾਹਿ॥
ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ॥੨॥

*(ਮਲਾਰ ਵਾਰ ਮ:੧, ੧੨੮੮-੧੪)*

(ਣ) ਮਨੁ ਮਾਨਿਆ ਨਾਮੁ ਸਖਾਈ॥ ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ॥

*(ਸੋਰਠਿ ਮ:੧, ੫੯੬-੪)*

(ਤ) ਪਾਇ ਪਰਹ ਸਤਿਗੁਰੂ ਕੈ ਜਿਨਿ ਭਰਮੁ ਬਿਦਾਰਿਆ॥
ਕਰਿ ਕਿਰਪਾ ਪ੍ਰਭਿ ਆਪਣੀ ਸਚੁ ਸਾਜਿ ਸਵਾਰਿਆ॥੧॥ਰਹਾਉ॥

*(ਆਸਾ ਮ:੫, ੩੯੯-੧੩)*

(ਥ) ਨਾਮ ਰਤਨ ਕੋ ਕੋ ਬਿਉਹਾਰੀ॥ ਅੰਮ੍ਰਿਤ ਭੋਜਨੁ ਕਰੇ ਆਹਾਰੀ॥੧॥ਰਹਾਉ॥
ਮਨੁ ਤਨੁ ਅਰਪੀ ਸੇਵ ਕਰੀਜੈ॥ ਕਵਨ ਸੁ ਜੁਗਤਿ ਜਿਤੁ ਕਰਿ ਭੀਜੈ॥
ਪਾਇ ਲਗਉ ਤਜਿ ਮੇਰਾ ਤੇਰੈ॥ ਕਵਨੁ ਸੁ ਜਨੁ ਜੋ ਸਉਦਾ ਜੋਰੈ॥੨॥

*(ਗਉੜੀ ਗੁਆਰੇਰੀ ਮ:੫, ੧੮੧-੨)*

(ਦ) ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ॥
ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਬਡਭਾਗੀ॥੧॥ਰਹਾਉ॥

*(ਗਉੜੀ ਮ:੫, ੨੦੪-੫)*

(ਧ) ਹਰਿ ਕਿਰਪਾ ਹਰਿ ਕਿਰਪਾ ਕਰਿ ਸਤਿਗੁਰੁ ਮੇਲਿ ਸੁਖਦਾਤਾ ਰਾਮ॥
ਹਮ ਪੂਛਹ ਹਮ ਪੂਛਹ ਸਤਿਗੁਰ ਪਾਸਿ ਹਰਿ ਬਾਤਾ ਰਾਮ॥
ਸਤਿਗੁਰ ਪਾਸਿ ਹਰਿ ਬਾਤ ਪੂਛਹ ਜਿਨਿ ਨਾਮੁ ਪਦਾਰਥੁ ਪਾਇਆ॥
ਪਾਇ ਲਗਹ ਨਿਤ ਕਰਹ ਬਿਨੰਤੀ ਗੁਰਿ ਸਤਿਗੁਰਿ ਪੰਥੁ ਬਤਾਇਆ॥

*(ਵਡਹੰਸੁ ਮ:੪, ਛੰਤ, ੫੭੪-੮)*

(ਨ) ਧਨੁ ਧਨੁ ਸਾਧ ਜਿਨੀ ਹਰਿ ਪ੍ਰਭੁ ਪਾਇਆ ਤਿਨੑ ਪੂਛਉ ਹਰਿ ਕੀ ਬਾਤਾ॥
ਪਾਇ ਲਗਉ ਨਿਤ ਕਰਉ ਜੁਦਰੀਆ ਹਰਿ ਮੇਲਹੁ ਕਰਮਿ ਬਿਧਾਤਾ॥੨॥

*(ਮਾਲੀ ਗਉੜਾ ਮ:੪, ੯੮੪-੧੨)*

(ਪ) ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਇ॥
ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਇ॥੨॥

*(ਤਿਲੰਗ ਮ:੧, ੭੨੫-੪)*

(ਫ) ਪੈ ਪਾਇ ਮਨਾਈ ਸੋਇ ਜੀਉ॥
ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ॥੧॥ਰਹਾਉ॥
... ... ...
ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥
ਪੈਰ ਧੋਵਾ ਪਖਾ ਫੇਰਦਾ ਤਿਸ ਨਿਵਿ ਨਿਵਿ ਲਗਾ ਪਾਇ ਜੀਉ॥੧੦॥

*(ਸਿਰੀ ਮ:੫, ੭੩-੭,੧੯)*

(ਬ) ਐਸੀ ਕਿਰਪਾ ਮੋਹਿ ਕਰਹੁ॥ ਸੰਤਹ ਚਰਣ ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ॥੧॥

*(ਬਿਲਾਵਲੁ ਮ:੫, ੮੨੮-੪)*

(ਭ) ਸੰਤਹ ਚਰਣ ਧੋਇ ਧੋਇ ਪੀਵਾ॥ਸੰਤਹ ਦਰਸੁ ਪੇਖਿ ਪੇਖਿ ਜੀਵਾ॥

ਸੰਤਹ ਕੀ ਮੇਰੈ ਮਨਿ ਆਸ॥ ਸੰਤ ਹਮਾਰੀ ਨਿਰਮਲ ਰਾਸਿ॥੨॥

*(ਰਾਮਕਲੀ ਮ:੫, ੮੮੯-੬)*

(ਮ) ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ॥
ਸੰਤਹ ਚਰਨ ਮਾਥਾ ਮੇਰੋ ਪਉਤ॥ ਅਨਿਕ ਬਾਰ ਸੰਤਹ ਡੰਡਉਤ॥੧॥

*(ਰਾਮਕਲੀ ਮ:੫, ੮੮੯-੪)*

(ਯ) ਸੰਤਹ ਚਰਨ ਮੋਰਲੋ ਮਾਥਾ॥ ਹਮਰੇ ਮਸਤਕਿ ਸੰਤ ਧਰੇ ਹਾਥਾ॥੧॥

*(ਸਾਰਗ ਮ:੫, ੧੨੦੬-੧੫)*

## ਪੋਸਤ ਪੀਣਾ (੧੨੧੦)

ਭੰਗ ਪੀਣੀ, ਡੋਡੇ ਰਗੜਕੇ ਪੀਣੇ, ਸੁੱਖਾ ਪੀਣਾ, ਜਿਸ ਨੂੰ ਭੁਲੜ ਸੁਖ-ਨਿਧਾਨ ਆਖਦੇ ਹਨ ਅਥਵਾ ਕਿਸੇ ਹੋਰ ਨਸ਼ੇ ਦਾ ਸੇਵਨ ਕਰਨਾ ।

(ੳ) ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥

*(ਕਬੀਰ ਸਲੋਕ, ੧੩੭੭-੨)*

## ਪੋਤੈ ਜਿਨ ਕੈ ਪੁੰਨ ਹੈ (੧੨੧੧)

ਖ਼ਜ਼ਾਨਾ, ਭੰਡਾਰਾ, ਪੋਤਦਾਰ, ਖ਼ਜ਼ਾਨਚੀ ਦੀ ਜ਼ਿੰਮੇਵਾਰੀ ਕਰਨ ਵਾਲਾ, ਪੋਤੇਦਾਰ, ਖ਼ਜ਼ਾਨਚੀ। ਜਹਾਜ਼ ਵਾਸਤੇ ਭੀ 'ਪੋਤ' ਸ਼ਬਦ ਵਰਤਿਆ ਗਿਆ ਹੈ। ਜਿਨ੍ਹਾ ਦੇ ਖ਼ਜ਼ਾਨੇ ਵਿਚ ਸ਼ੁਭ ਕਰਮਾ ਦਾ ਭੰਡਾਰਾ ਹੈ, ਉਨ੍ਹਾ ਦੇ ਪੋਤੇ ਪੁੰਨੀ ਆਖੇ ਜਾਂਦੇ ਹਨ।

(ੳ) ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ॥੧॥

*(ਸਿਰੀ ਮ:੩, ੩੦-੧੪)*

(ਅ) ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ॥੧੬॥

*(ਸੋਰਠਿ ਵਾਰ ਮ:੪, ੬੪੮-੧੮)*

(ੲ) ਜਿਨ੍ ਕੈ ਪੋਤੈ ਪੁੰਨੁ ਤਿਨ੍ਹਾ ਗੁਰੂ ਮਿਲਾਏ॥ਸਚੁ ਬਾਣੀ ਗੁਰੁ ਸਬਦੁ ਸੁਣਾਏ॥
ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ॥ ਗਿਆਨਿ ਰਤਨਿ ਸਾਚੈ ਸਹਜਿ ਸਮਾਏ॥੪॥

*(ਆਸਾ ਮ:੩, ੩੬੪-੧੨)*

(ਸ) ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ॥
ਗੁਰ ਪਰਸਾਦੀ ਘਟਿ ਚਾਨਣਾ ਆਨ੍ਹੇਰੁ ਗਵਾਇਆ॥
ਲੋਹਾ ਪਾਰਸਿ ਭੇਟੀਐ ਕੰਚਨੁ ਹੋਇ ਆਇਆ॥
ਨਾਨਕ ਸਤਿਗੁਰਿ ਮਿਲਿਐ ਨਾਉ ਪਾਈਐ ਮਿਲਿ ਨਾਮੁ ਧਿਆਇਆ॥
ਜਿਨ੍ ਕੈ ਪੋਤੈ ਪੁੰਨੁ ਹੈ ਤਿਨ੍ਹੀ ਦਰਸਨੁ ਪਾਇਆ॥੨੯॥

*(ਸਾਰੰਗ ਵਾਰ ਮ:੪, ੧੨੪੪-੧੯)*

(ਹ) : ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ॥
ਕੁੰਜੀ ਜਿਨ ਕਉ ਦਿਤੀਆ ਤਿਨ੍ਹਾ ਮਿਲੇ ਭੰਡਾਰ॥
ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ॥

ਨਦਰਿ ਤਿਨ੍ਾ ਕਉ ਨਾਨਕਾ ਨਾਮੁ ਜਿਨ੍ਾ ਨੀਸਾਣੁ॥੨॥

(ਸਾਰੰਗ ਵਾਰ ਮ:੨ ੧੨੩੯-੧੦)

(ਕ) ਜਿਨ ਕੈ ਪੋਤੈ ਪੁੰਨੁ ਹੈ ਗੁਰੁ ਪੁਰਖੁ ਮਿਲਾਇਆ॥
ਨਾਨਕ ਸਹਜੇ ਮਿਲਿ ਰਹੇ ਹਰਿ ਨਾਮਿ ਸਮਾਇਆ॥੨॥

(ਸਾਰੰਗ ਵਾਰ ਮ:੪, ੧੨੩੮-੮)

(ਖ) ਤਿਸੁ ਤੂ ਸੇਵਿ ਜਿਨਿ ਤੂ ਕੀਆ॥ ਤਿਸੁ ਅਰਾਧਿ ਜਿਨਿ ਜੀਉ ਦੀਆ॥
ਤਿਸ ਕਾ ਚਾਕਰੁ ਹੋਹਿ ਫਿਰਿ ਡਾਨੁ ਨ ਲਾਗੈ॥ ਤਿਸ ਕੀ ਕਰਿ ਪੋਤਦਾਰੀ ਫਿਰਿ ਦੂਖੁ ਨ ਲਾਗੈ॥੨॥

(ਬਸੰਤੁ ਮ:੫, ੧੧੮੨-੫)

(ਗ) ਪ੍ਰਾਪਤਿ ਪੋਤਾ ਕਰਮੁ ਪਸਾਉ॥ ਤੂ ਦੇਵਹਿ ਮੰਗਤ ਜਨ ਚਾਉ॥
ਭਾਡੈ ਭਾਉ ਪਵੈ ਤਿਤੁ ਆਇ॥ ਧੁਰਿ ਤੈ ਛੋਡੀ ਕੀਮਤਿ ਪਾਇ॥੨॥

(ਰਾਮਕਲੀ ਮ:੧, ੮੭੮-੧੪)

(ਘ) ਰਤਨ ਜਵੇਹਰ ਨਾਮ॥ ਸਤੁ ਸੰਤੋਖੁ ਗਿਆਨ॥
ਸੂਖ ਸਹਜ ਦਇਆ ਕਾ ਪੋਤਾ॥ ਹਰਿ ਭਗਤਾ ਹਵਾਲੈ ਹੋਤਾ॥੧॥

(ਰਾਮਕਲੀ ਮ:੫, ੮੯੩-੧੨)

(ਙ) ਜਿਨ ਕਉ ਪੋਤੈ ਪੁੰਨੁ ਪਾਇਆ ਤਿਨਾ ਗੁਰ ਸਬਦੀ ਸੁਖੁ ਹੋਇ॥੨॥

(ਗਉੜੀ ਵਾਰ ਮ:੪, ੩੧੬-੧੨)

(ਚ) ਜਿਨ ਕਉ ਪੋਤੈ ਪੁੰਨੁ ਹੈ ਤਿਨ੍ ਵਾਤਿ ਸਿਪੀਤੀ॥
ਨਾਨਕ ਨਾਮੁ ਧਿਆਈਐ ਸਚੁ ਸਿਫਤਿ ਸਨਾਈ॥੧੦॥

(ਰਾਮਕਲੀ ਵਾਰ ਮ:੩, ੯੫੧-੧੨)

## ਪੋਥੀ ਅਤੇ ਪੋਥੀ ਦਾ ਪਾਠ (੧੭੧੨)

ਧਾਰਮਿਕ ਪੁਸਤਕ ਅਤੇ ਉਸ ਦਾ ਪੜ੍ਹਨਾ ।ਪੋਥੀ ਪੜ੍ਹਨੇ ਕਰਕੇ ਸ਼ੁਭ ਫਲਾਂ ਦੀ ਪ੍ਰਾਪਤੀ ਉਸ ਵਿਦਵਾਨ ਨੂੰ ਹੀ ਹੋ ਸਕਦੀ ਹੈ, ਜੋ ਸਤਿਗੁਰੂ ਦੀ ਆਗਿਆ ਵਿਚ ਰਹਿ ਕੇ ਪਾਠ ਕਰਦਾ ਹੈ। ਪੋਥੀ ਪਰਮੇਸ਼ਰ ਦਾ ਰੂਪ ਉਨ੍ਹਾਂ ਵਾਸਤੇ ਹੀ ਹੈ, ਜੋ ਸਤਿਸੰਗਤਿ ਵਿਚ ਜੁੜਕੇ ਪੋਥੀ ਦੁਆਰਾ ਹਰੀ ਦੇ ਗੁਣ ਗਾਉਂਦੇ ਹਨ ਅਤੇ ਪੂਰਨ ਬ੍ਰਹਮਗਿਆਨ ਦਾ ਰੁਤਬਾ ਪ੍ਰਾਪਤ ਕਰਦੇ ਹਨ।

(ੳ) ਪੋਥੀ ਪਰਮੇਸਰ ਕਾ ਥਾਨੁ॥ ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ॥੧॥

(ਸਾਰਗ ਮ:੫, ੧੨੨੬-੩)

(ਅ) ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ॥ ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ॥

(ਮਾਰੂ ਵਾਰ ਮ:੫, ੧੧੦੦-੧੬)

(ੲ) ਪੋਥੀ ਪੰਡਿਤ ਬੇਦ ਖੋਜੰਤਾ ਜੀਉ॥ ਹੋਇ ਬੈਰਾਗੀ ਤੀਰਥਿ ਨਾਵੰਤਾ ਜੀਉ॥
ਗੀਤ ਨਾਦ ਕੀਰਤਨੁ ਗਾਵੰਤਾ ਜੀਉ॥ ਹਰਿ ਨਿਰਭਉ ਨਾਮੁ ਧਿਆਈ ਜੀਉ॥੩॥

(ਗਉੜੀ ਮਾਝ ਮ:੫, ੨੧੬-੧੮)

(ਸ) ਪੋਥੀ ਪੁਰਾਣ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥ ਸਚੁ ਬੂਝਣੁ ਆਣਿ ਜਲਾਈਐ॥੨॥

(ਸਿਰੀ ਮ:੧, ੨੫-੧੮)

(ਹ) ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥
ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ॥੬॥

*(ਸਿਰੀ ਮ:੧, ੫੬-੮)*

(ਕ) ਤੀਰਥ ਦੇਵ ਦੇਹੁਰਾ ਪੋਥੀ॥ ਮਾਲਾ ਤਿਲਕੁ ਸੋਚ ਪਾਕ ਹੋਤੀ॥
ਧੋਤੀ ਡੰਡਉਤਿ ਪਰਸਾਦਨ ਭੋਗਾ॥ ਗਵਨੁ ਕਰੈਗੋ ਸਗਲੋ ਲੋਗਾ॥੪॥

*(ਗਉੜੀ ਮ:੫, ੨੩੭-੧੧)*

(ਖ) ਖਟੁ ਕਰਮਾ ਅਰੁ ਆਸਣੁ ਧੋਤੀ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ॥
ਮਾਲਾ ਫੇਰੈ ਮੰਗੈ ਬਿਭੂਤ॥ ਇਹ ਬਿਧਿ ਕੋਇ ਨ ਤਰਿਓ ਮੀਤ॥੩॥
ਸੋ ਪੰਡਿਤੁ ਗੁਰ ਸਬਦੁ ਕਮਾਇ॥ ਤ੍ਰੈ ਗੁਣ ਕੀ ਓਸੁ ਉਤਰੀ ਮਾਇ॥
ਚਤੁਰ ਬੇਦ ਪੂਰਨ ਹਰਿ ਨਾਇ॥ ਨਾਨਕ ਤਿਸ ਕੀ ਸਰਣੀ ਪਾਇ॥੪॥

*(ਰਾਮਕਲੀ ਮ:੫, ੮੮੮-੭)*

## ਪੰਖੀ (੧੭੧੩)

ਪਰਿੰਦਾ, ਜੋ ਅਕਾਸ਼ ਵਿਚ ਉਡਾਰੀ ਲਾ ਸਕਦਾ ਹੈ। ਮਨ ਇਕ ਪੰਖੀ ਦੀ ਨਿਆਂਈ ਹੈ। ਮਨ ਦੇ ਫੁਰਨੇ ਇਸ ਦੀ ਉਡਾਰੀ ਹੈ। ਜੀਵ ਆਪਣੇ ਫੁਰਨਿਆਂ ਦੇ ਅਧੀਨ ਹੋਣ ਕਰਕੇ ਇਸ ਦੁਨਿਆਵੀ ਆਸਮਾਨ ਵਿਚ ਪਦਾਰਥਾਂ ਦੇ ਪਿੱਛੇ ਖੁਲ੍ਹੀਆਂ ਉਡਾਰੀਆਂ ਉਡਦਾ ਹੈ।ਇਨ੍ਹਾਂ ਫੁਰਨਿਆਂ ਦੇ ਵੇਗ ਵਿਚ ਇਹ ਮਨ, ਮੌਤ ਦੇ ਜਾਲ ਵਲੋਂ ਅਵੇਸਲਾ ਹੋ ਕੇ ਜਮ ਦੇ ਪੰਜੇ ਵਿਚ ਜਕੜਿਆ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਚੋਗ ਚੁਗਣੀ"।

(ੳ) ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ॥
ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ॥
ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ॥੩॥

*(ਸਿਰੀ ਮ:੫, ੫੦-੭)*

(ਅ) ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ॥
ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ॥
ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ॥੧॥
ਮਨ ਰੇ ਗੁਰ ਕੀ ਕਾਰ ਕਮਾਇ॥
ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ॥੧॥ਰਹਾਉ॥
ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ॥
ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ॥
ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ ਫਲ ਪਾਹਿ॥੨॥
ਗੁਰਮੁਖਿ ਬ੍ਰਹਮੁ ਹਰੀਆਵਲਾ ਸਾਚੈ ਸਹਜਿ ਸੁਭਾਇ॥
ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ॥

ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ॥੩॥

*(ਸਿਰੀ ਮ:੩, ੬੬-੧)*

(ੲ) ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ॥
ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥
ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ॥
ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥੫॥

*(ਸ੍ਰੀ ਬੇਣੀ, ੯੩-੧੩)*

(ਸ) ਤਰਵਰ ਪੰਖੀ ਬਹੁ ਨਿਸਿ ਬਾਸੁ॥ਸੁਖ ਦੁਖੀਆ ਮਨਿ ਮੋਹ ਵਿਣਾਸੁ॥
ਸਾਝ ਬਿਹਾਗ ਤਕਹਿ ਆਗਾਸੁ॥ ਦਹ ਦਿਸਿ ਧਾਵਹਿ ਕਰਮਿ ਲਿਖਿਆਸੁ॥੩॥

*(ਗਉੜੀ ਮ:੧, ੧੫੨-੧੮)*

(ਹ) ਏਕੈ ਜਾਲਿ ਫਹਾਏ ਪੰਖੀ॥ ਰਸਿ ਰਸਿ ਭੋਗ ਕਰਹਿ ਬਹੁ ਰੰਗੀ॥
ਕਹੁ ਨਾਨਕ ਜਿਸੁ ਭਏ ਕ੍ਰਿਪਾਲ॥ ਗੁਰਿ ਪੂਰੈ ਤਾ ਕੇ ਕਾਟੇ ਜਾਲ॥੪॥

*(ਗਉੜੀ ਗੁਆਰੇਰੀ ਮ:੫, ੧੮੦-੫)*

(ਕ) ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ॥
ਮਿਲਿ ਸਾਧੂ ਸਰਣਿ ਗਹੁ ਪੂਰਨ ਰਾਮ ਰਤਨੁ ਹੀਅਰੇ ਸੰਗਿ ਰਾਖੁ॥੧॥ਰਹਾਉ॥
ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ ਅਤਿ ਤੀਖ੍ਯਣ ਮੋਹ ਕੀ ਫਾਸ॥
ਕਾਟਨਹਾਰ ਜਗਤ ਗੁਰ ਗੋਬਿਦ ਚਰਨ ਕਮਲ ਤਾ ਕੇ ਕਰਹੁ ਨਿਵਾਸ॥੧॥

*(ਗਉੜੀ ਮ:੫, ੨੦੪-੯)*

(ਖ) ਤੂੰ ਵਡ ਪੁਰਖੁ ਅਗੰਮ ਤਰੋਵਰੁ ਹਮ ਪੰਖੀ ਤੁਝ ਮਾਹੀ॥
ਨਾਨਕ ਨਾਮੁ ਨਿਰੰਜਨ ਦੀਜੈ ਜੁਗਿ ਜੁਗਿ ਸਬਦਿ ਸਲਾਹੀ॥੮॥

*(ਗੂਜਰੀ ਮ:੧, ੫੦੫-੯)*

(ਗ) ਤੂੰ ਤਰਵਰੁ ਹਉ ਪੰਖੀ ਆਹਿ॥ ਮੰਦਭਾਗੀ ਤੇਰੋ ਦਰਸਨੁ ਨਾਹਿ॥੩॥

*(ਗਉੜੀ ਕਬੀਰ, ੩੨੩-੧੯)*

(ਘ) ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ॥
ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ॥
ਬਹੁ ਰੰਗੀ ਰਸ ਭੋਗਿਆ ਸਬਦਿ ਰਹੈ ਨਿਰਬਾਣੁ॥
ਹਰਿ ਰਸਿ ਫਲਿ ਰਾਤੇ ਨਾਨਕਾ ਕਰਮਿ ਸਚਾ ਨੀਸਾਣੁ॥੨॥

*(ਬਿਹਾਗੜਾ ਵਾਰ ਮ:੩, ੫੫੦-੧੨)*

(ਙ) ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਾਹਾਵਤ ਹੇ॥
ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ॥੪॥

*(ਬਿਲਾਵਲੁ ਮ:੫, ੮੨੨-੧)*

(ਚ) ਪੰਖੀ ਪੰਚ ਉਡਰਿ ਨਹੀ ਧਾਵਹਿ॥

ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ॥
ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ॥੭॥

*(ਮਾਰੂ ਮ:੧, ਸੋਲਹੇ, ੧੦੩੩-੧੬)*

## ਪੰਚ ਅਤੇ ਪੰਚਾਇਣ (੧੭੧੪)

ਸਾਧ ਜਨ ਅਤੇ ਸਾਧ ਜਨਾਂ ਦਾ ਸੰਗਠਨ, ਭਾਵ ਗੁਰਮੁਖਿ ਪਿਆਰੇ ਅਤੇ ਵਾਹਿਗੁਰੂ ਦੇ ਪਿਆਰਿਆਂ ਦੀ ਸਭਾ, ਜਿਸ ਦੁਆਰਾ ਵਾਹਿਗੁਰੂ ਦਾ ਰਾਜ ਪ੍ਰਬੰਧ ਚਲਦਾ ਹੈ। ਸਮਾਜੀ ਆਗੂ ਅਤੇ ਉਨ੍ਹਾਂ ਦੀ ਸਭਾ, ਜਿਸ ਦੁਆਰਾ ਸਮਾਜ ਦਾ ਕਾਰਜ ਚਲਦਾ ਹੈ।

(ੳ) ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ॥੪॥

*(ਰਾਮਕਲੀ ਨਾਮਦੇਉ, ੯੭੩-੪)*

(ਅ) ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥
ਪੰਚੇ ਸੋਹਹਿ ਦਰਿ ਰਾਜਾਨੁ॥ਪੰਚਾ ਕਾ ਗੁਰੁ ਏਕੁ ਧਿਆਨੁ॥

*(ਜਪੁ ੩-੧੧)*

(ੲ) ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥੧॥

*(ਮਾਰੂ ਮ:੧, ੯੯੨-੪)*

(ਸ) ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ॥
ਨਾਨਕ ਰਾਮ ਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ॥੨॥

*(ਸੂਹੀ ਮ:੧, ਛੰਤ, ੭੬੫-੪)*

## ਪੰਚ ਸਖੀ (੧੭੧੫)

ਭਾਵ ਪੰਜ ਗਿਆਨ ਇੰਦ੍ਰੀਆਂ।

(ੳ) ਭੀਤਰਿ ਪੰਚ ਗੁਪਤ ਮਨਿ ਵਾਸੇ॥ਥਿਰੁ ਨ ਰਹਹਿ ਜੈਸੇ ਭਵਹਿ ਉਦਾਸੇ॥੧॥
ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ॥
ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ॥੧॥ਰਹਾਉ॥
ਫੂਲ ਮਾਲਾ ਗਲਿ ਪਹਿਰਉਗੀ ਹਾਰੋ॥ਮਿਲੈਗਾ ਪ੍ਰੀਤਮੁ ਤਬ ਕਰਉਗੀ ਸੀਗਾਰੋ॥੨॥
ਪੰਚ ਸਖੀ ਹਮ ਏਕੁ ਭਤਾਰੋ॥ਪੇਡਿ ਲਗੀ ਹੈ ਜੀਅੜਾ ਚਾਲਣਹਾਰੋ॥੩॥
ਪੰਚ ਸਖੀ ਮਿਲਿ ਰੁਦਨੁ ਕਰੇਹਾ॥ਸਾਹੁ ਪਜੂਤਾ ਪ੍ਰਣਵਤਿ ਨਾਨਕ ਲੇਖਾ ਦੇਹਾ॥੪॥

*(ਆਸਾ ਮ:੧, ੩੫੯-੧)*

(ਅ) ਪੰਚ ਸਖੀ ਮਿਲਿ ਮੰਗਲੁ ਗਾਇਆ॥ਅਨਹਦ ਬਾਣੀ ਨਾਦੁ ਵਜਾਇਆ॥੩॥
ਗੁਰੁ ਨਾਨਕੁ ਤੁਠਾ ਮਿਲਿਆ ਹਰਿ ਰਾਇ॥ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ॥੪॥

*(ਆਸਾ ਮ:੫, ੩੭੫-੧੧)*

(ੲ) ਗੁਰਮਤਿ ਪੰਚ ਸਖੇ ਗੁਰ ਭਾਈ॥ ਗੁਰਮਤਿ ਅਗਨਿ ਨਿਵਾਰਿ ਸਮਾਈ॥
ਮਨਿ ਮੁਖਿ ਨਾਮੁ ਜਪਹੁ ਜਗਜੀਵਨ ਰਿਦ ਅੰਤਰਿ ਅਲਖੁ ਲਖਾਇਆ॥੧੨॥

*(ਮਾਰੂ ਮ:੧, ਸੋਲਹੇ, ੧੦੪੧-੯)*

## ਪੰਚ ਸ਼ਬਦ (੧੭੧੬)

ਪੰਜ ਪ੍ਰਕਾਰ ਦੇ ਸਾਜ਼ਾਂ ਦੀ ਧੁਨੀ। ਪੰਜ ਸਾਜ਼ ਨਿਮਨ ਲਿਖਤ ਦੇ ਅਨਕੂਲ ਹਨ:

੧. ਤਾਰ ਵਾਲੇ ਸਾਜ਼, ਜਿਵੇਂ ਸਿਤਾਰ ਆਦਿ।

੨. ਚਮੜੇ ਨਾਲ ਮੜ੍ਹੇ ਹੋਏ ਸਾਜ਼, ਜਿਵੇਂ ਢੋਲਕੀ ਜੋੜੀ, ਮਰਦੰਗ ਆਦਿ।

੩. ਧਾਤ ਦੇ ਸਾਜ਼ , ਜਿਵੇਂ ਛੈਣੈ, ਖੜਤਾਲਾਂ, ਆਦਿ।

੪. ਨਾਦ, ਜਿਵੇਂ ਘੜਾ ਆਦਿ ੫. ਹਵਾ ਨਾਲ ਵਜਣ ਵਾਲੇ, ਜਿਵੇਂ ਹਰਮੋਨੀਅਮ, ਮੁਰਲੀ, ਅਲਗੋਜ਼ੇ, ਵੀਣਾ, ਮਾਂਦ੍ਰੀਆਂ ਵਾਲੀ ਵੀਣਾ, ਆਦਿ।

ਜੋਗੀਆਂ ਦਾ ਫੋਕਟ ਖ਼ਿਆਲ ਹੈ ਕਿ ਇਹ ਪੰਚ ਸ਼ਬਦ ਪ੍ਰਾਣਾਯਾਮ ਆਦਿ ਦੇ ਅਭਿਆਸ ਦੁਆਰਾ ਅਭਿਆਸੀ ਅੰਦਰ ਵਜਣ ਲਗ ਜਾਂਦੇ ਹਨ। ਪਰੰਤੂ ਗੁਰਮਤਿ ਦਾ ਅਕੀਦਾ ਜੋਗਮਤਿ ਨਾਲੋਂ ਬਿਲਕੁਲ ਹੀ ਉਲਟ ਹੈ। ਸਤਿਗੁਰੂ ਜੀ ਦੇ ਦਰਸਾਏ ਸ਼ਬਦ ਦੀ ਕਮਾਈ ਕੀਤਿਆਂ ਵਾਹਿਗੁਰੂ ਜੀ ਦੀ ਕਲਾ ਸਿੱਖ ਦੇ ਹਿਰਦੇ ਵਿਚ ਪ੍ਰਗਟ ਹੁੰਦੀ ਹੈ। ਕਲਾ ਦੇ ਪ੍ਰਗਟ ਹੁੰਦਿਆਂ ਹੀ ਪੰਚ ਸ਼ਬਦ ਦੀ ਧੁਨੀ ਸਦੀਵ ਕਾਲ ਵਾਸਤੇ ਜਗਿਆਸੂ ਦੇ ਦਸਮ ਦੁਆਰ ਵਿਚ ਵਜਦੀ ਹੈ। ਭਾਵ ਵਾਹਿਗੁਰੂ ਦੇ ਪਿਆਰ ਦੀ ਧੁਨੀ ਗੁਰਮੁਖ ਦੇ ਰੋਮ ਰੋਮ ਵਿਚ ਸਾਜ਼ਗਾਰ ਹੋਈ ਨਿਬੜਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਅਨਹਤ ਸਬਦ"।

(ੳ) ਹਰਿ ਧਨੁ ਸੰਚਹੁ ਰੇ ਜਨ ਭਾਈ॥ਸਤਿਗੁਰ ਸੇਵਿ ਰਹਹੁ ਸਰਣਾਈ॥
ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ॥੧॥
... ... ...
ਨਾ ਮਨੁ ਚਲੈ ਨ ਪਉਣੁ ਉਡਾਵੈ॥ ਜੋਗੀ ਸਬਦੁ ਅਨਾਹਦੁ ਵਾਵੈ॥
ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ॥੮॥

*(ਮਾਰੂ ਮ:੧, ਸੋਲਹੇ, ੧੦੩੯-੧੪)*

(ਅ) ਪੰਚ ਸਬਦ ਤਹ ਪੂਰਨ ਨਾਦ॥ ਅਨਹਦ ਬਾਜੇ ਅਚਰਜ ਬਿਸਮਾਦ॥
ਕੇਲ ਕਰਹਿ ਸੰਤ ਹਰਿ ਲੋਗ॥ਪਾਰਬ੍ਰਹਮ ਪੂਰਨ ਨਿਰਜੋਗ॥੧॥
ਸੂਖ ਸਹਜ ਆਨੰਦ ਭਵਨ ॥
ਸਾਧਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ ॥੧॥ਰਹਾਉ॥
ਊਹਾ ਸਿਮਰਹਿ ਕੇਵਲ ਨਾਮੁ ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ॥
ਭੋਜਨੁ ਭਾਉ ਕੀਰਤਨ ਆਧਾਰੁ॥ਨਿਹਚਲ ਆਸਨੁ ਬੇਸੁਮਾਰੁ॥੨॥
ਡਿਗਿ ਨ ਡੋਲੈ ਕਤਹੂ ਨ ਧਾਵੈ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ॥
ਭ੍ਰਮ ਭੈ ਮੋਹ ਨ ਮਾਇਆ ਜਾਲ॥ ਸੁੰਨ ਸਮਾਧਿ ਪ੍ਰਭੂ ਕਿਰਪਾਲ॥੩॥
ਤਾ ਕਾ ਅੰਤੁ ਨ ਪਾਰਾਵਾਰੁ॥ ਆਪੇ ਗੁਪਤੁ ਆਪੇ ਪਾਸਾਰੁ॥
ਜਾ ਕੈ ਅੰਤਰਿ ਹਰਿ ਹਰਿ ਸੁਆਦੁ॥ਕਹਨੁ ਨ ਜਾਈ ਨਾਨਕ ਬਿਸਮਾਦੁ॥੪॥

*(ਰਾਮਕਲੀ ਮ:੫, ੮੮੮-੧੬)*

(ੲ) ਪ੍ਰਭਿ ਮਸਤਕੇ ਧੁਰਿ ਲੀਖਿਆ ਗੁਰਮਤੀ ਹਰਿ ਲਿਵ ਲਾਇਓ॥

ਪੰਚ ਸਬਦ ਦਰਗਹ ਬਾਜਿਆ ਹਰਿ ਮਿਲਿਓ ਮੰਗਲੁ ਗਾਇਓ॥੨॥

*(ਮਾਲੀ ਗਉੜਾ ਮ:੪, ੯੮੫-੩)*

(ਸ) ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ॥੧॥

*(ਸੂਹੀ ਮ:੧, ਛੰਤੁ ੭੬੪-੭)*

(ਹ) ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥
ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥
ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ॥
ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥
ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥
ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥
ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥੧॥

*(ਮਲਾਰ ਵਾਰ ਮ:੧, ੧੨੯੧-੧)*

(ਕ) ਮਸਤਕਿ ਪਦਮੁ ਦੁਆਲੈ ਮਣੀ॥ਮਾਹਿ ਨਿਰੰਜਨੁ ਤ੍ਰਿਭਵਣ ਧਣੀ॥
ਪੰਚ ਸਬਦ ਨਿਰਮਾਇਲ ਬਾਜੇ॥ਢੁਲਕੇ ਚਵਰ ਸੰਖ ਘਨ ਗਾਜੇ॥
ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ॥ ਬੇਣੀ ਜਾਚੈ ਤੇਰਾ ਨਾਮੁ॥੯॥

*(ਰਾਮਕਲੀ ਬੇਣੀ, ੯੭੪-੧੭)*

(ਖ) ਸਚਾ ਅਮਰੁ ਸਬਦਿ ਸੁਹਾਇਆ॥ ਪੰਚ ਸਬਦ ਮਿਲਿ ਵਾਜਾ ਵਾਇਆ॥
ਸਦਾ ਕਾਰਜੁ ਸਚਿ ਨਾਮਿ ਸੁਹੇਲਾ ਬਿਨੁ ਸਬਦੈ ਕਾਰਜੁ ਕੇਹਾ ਹੇ॥੭॥

*(ਮਾਰੂ ਮ:੩, ਸੋਲਹੇ, ੧੦੫੭-੧੯)*

(ਗ) ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ॥
ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ॥

*(ਕਾਨੜਾ ਵਾਰ ਮ:੪, ੧੩੧੫-੧੮)*

(ਘ) ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ॥
ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ॥
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ॥
ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ॥
ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ॥੫॥

*(ਰਾਮਕਲੀ ਮ:੩, ਅਨੰਦੁ, ੯੧੭-੧੭)*

## ਪੰਚ ਸਿਕਦਾਰ (੧੨੧੭)

ਪੰਜ ਹਕੂਮਤ ਕਰਨ ਵਾਲੇ: ਕਾਮ, ਕ੍ਰੋਧ, ਲੋਭ ਮੋਹ, ਅਹੰਕਾਰ। ਇਹ ਪੰਜੇ ਵਿਕਾਰ ਸਰੀਰਕ ਹਕੂਮਤ ਨੂੰ ਆਪਣੇ ਅਧੀਨ ਚਲਾਉਂਦੇ ਹਨ।

(ੳ) ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ॥
ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ॥੧॥

*(ਸੂਹੀ ਕਬੀਰ, ੭੯੩-੬)*

## ਪੰਚ ਸੈਲ ਸੁਖ (੧੨੧੮)

ਸੁਮੇਰ ਪਰਬਤ ਦੇ ਦੱਖਣ ਵਾਲੇ ਪਾਸੇ ਸਥਿਤ ਪਰਬਤ ਦਾ ਨਾਂ ਹੈ। ਪੁਰਾਣਾਂ ਅਨੁਸਾਰ ਜਿਥੇ ਦੇਵਤਿਆਂ ਦਾ ਭੋਗ ਅਸਥਾਨ ਹੈ। ਇਸ ਅਸਥਾਨ ਤੇ ਹਰ ਪ੍ਰਕਾਰ ਦੇ ਭੋਗ ਵਿਲਾਸ ਦੀ ਪ੍ਰਾਪਤੀ ਹੁੰਦੀ ਦਰਸਾਇਆ ਹੈ। ਪ੍ਰੰਤੂ ਗੁਰਮਤਿ ਦਾ ਸਿਧਾਂਤ ਪੁਰਾਣਾਂ ਦੇ ਇਸ ਖ਼ਿਆਲੀ ਦਰਸ਼ਨ ਦਾ ਖੰਡਨ ਕਰਦਾ ਹੈ। ਦੇਖੋ ਨਿਮਨ ਲਿਖਤ ਗੁਰਮਤਿ ਦਾ ਪਾਵਨ ਵਾਕ।ਹੋਰ ਜਾਣਕਾਰੀ ਵਸਤੇ ਦੇਖੋ, ਮਾਰਕੰਡੇ ਪੁਰਾਣ ਅ: ੫੫.

(ੳ) ਜੋ ਜੀਵਨ ਮਰਨਾ ਜਾਨੈ॥ ਸੋ ਪੰਚ ਸੈਲ ਸੁਖ ਮਾਨੈ॥
ਕਬੀਰੈ ਸੋ ਧਨੁ ਪਾਇਆ॥ਹਰਿ ਭੇਟਤ ਆਪੁ ਮਿਟਾਇਆ॥੪॥

*(ਸੋਰਠਿ ਕਬੀਰ, ੬੫੫-੧੬)*

## ਪੰਚ ਖੰਡ (੧੨੧੯)

ਪੰਚ ਖੰਡ: ਇਕ ਸਿੱਖ ਸੋਸਾਇਟੀ ਜਿਸ ਦੀ ਸਥਾਪਨਾ ਸਰਦਾਰ ਬਸਾਵਾ ਸਿੰਘ ਜੀ ਦੀ ਪ੍ਰਧਾਨਗੀ ਹੇਠ ਸੰਨ ੧੯੦੫ ਅਥਵਾ ਸੰਮਤ ੧੯੬੨ ਵਿਚ ਹੋਈ। ਪ੍ਰੰਤੂ ਗੁਰਮਤਿ ਦੇ ਅਨੁਸਾਰ ਪੰਚ ਖੰਡ ਨਿਮਨ ਲਿਖਤ ਦੇ ਅਨਕੂਲ ਹਨ।੧-ਧਰਮ ਖੰਡ: ਧਰਤੀ ਅਥਵਾ ਇਨਸਾਨੀ ਕਾਇਆਂ। ੨-ਗਿਆਨ ਖੰਡ: ਇਨਸਾਨੀ ਜੀਵਨ ਦੀ ਉਹ ਅਵਸਥਾ ਜਿਸ ਅਵਸਥਾ ਵਿਚ ਅਪੜਕੇ ਗੁਰਸਿੱਖ ਅਭਿਆਸੀ ਨੂੰ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ੩-ਸਰਮ ਖੰਡ: ਅਧਿਆਤਮਕ ਜੀਵਨ ਦੀ ਉਹ ਅਵਸਥਾ ਜਿਸ ਵਿਚ ਰਸਾਈ ਕਰਕੇ ਅਭਿਆਸੀ ਗੁਰ ਸ਼ਬਦ ਦੀ ਕਮਾਈ ਦੁਆਰਾ ਰੱਬੀ ਰਸਤੇ ਦਾ ਪਾਂਧੀ ਬਣਦਾ ਹੈ। ਜਿਵੇਂ: ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥

ਯਥਾ: ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ ੪-ਕਰਮ ਖੰਡ: ਰੱਬੀ ਰਹਮਤ ਦਾ ਖੰਡ, ਨਦਰਿ ਕਰਮ ਦਾ ਖੰਡ। ਘਾਲ ਕਮਾਈ ਕੀਤਿਆਂ ਅਭਿਆਸੀ ਕਰਮ ਖੰਡ ਵਿਚ ਪ੍ਰਵੇਸ਼ ਕਰਦਾ ਹੈ। ਕਰਮ ਖੰਡ ਦੀ ਅਵਸਥਾ ਵਿਚ ਪਹੁੰਚੇ ਅਭਿਆਸੀ ਉਤੇ ਵਾਹਿਗੁਰੂ ਦੀ ਰਹਮਤ ਹੁੰਦੀ ਹੈ। ਨਦਰਿ ਕਰਮ ਦੇ ਹੋਣੇ ਕਰਕੇ ਹੀ ਜੀਵ ਸਚ ਖੰਡ ਵਿਚ ਪ੍ਰਵੇਸ਼ ਕਰਦਾ ਹੈ।੫-ਸਚਖੰਡ: ਸੱਚਾ ਅਸਥਾਨ, ਜੋ ਕਦੇ ਭੀ ਵਿਣਾਸ਼ ਨਹੀਂ ਹੁੰਦਾ ਹੈ। ਇਸ ਖੰਡ ਵਿਚ ਵਾਹਿਗੁਰੂ ਆਪ ਵਸਦਾ ਹੈ। ਜੋ ਅਭਿਆਸੀ ਨਦਰਿ ਕਰਮ ਦਾ ਸਦਕਾ ਸੱਚ ਵਿਚ ਅਪੜ ਜਾਂਦਾ ਹੈ ਉਹ ਵਹਿਗੁਰੂ ਦਾ ਰੂਪ ਹੀ ਹੋ ਨਿਬੜਦਾ ਹੈ ਅਭੇਦਤਾ ਨੂੰ ਪ੍ਰਾਪਤ ਕਰਦਾ ਹੈ, ਆਵਾਗਵਨ ਦਾ ਗੇੜ ਖ਼ਤਮ ਹੋ ਜਾਂਦਾ ਹੈ, ਬੂੰਦ ਸਾਗਰ ਵਿਚ ਮਿਲਕੇ ਸਾਗਰ ਬਣ ਜਾਂਦੀ ਹੈ।

੧-ਧਰਮ-ਖੰਡ ਪ੍ਰਤਿ ਨਿਮਨ ਲਿਖਤ ਪਾਵਨ ਗੁਰਬਾਣੀ ਦੇ ਉਦਾਹਣ ਦੇਖੋ। ਜਿਥੇ ਧਰਮ ਕਮਾਇਆ ਜਾਵੇ, ਉਸ ਅਵਸਥਾ ਅਥਵਾ ਅਸਥਾਨ ਦਾ ਨਾਮ ਧਰਮ-ਖੰਡ ਹੈ।

(ੳ) ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥ ਤਿਨ ਕੇ ਨਾਮ ਅਨੇਕ ਅਨੰਤ॥
ਕਰਮੀ ਕਰਮੀ ਹੋਇ ਵੀਚਾਰੁ॥ਸਚਾ ਆਪਿ ਸਚਾ ਦਰਬਾਰੁ॥

ਤਿਥੈ ਸੋਹਨਿ ਪੰਚ ਪਰਵਾਣੁ॥ਨਦਰੀ ਕਰਮਿ ਪਵੈ ਨੀਸਾਣੁ॥
ਕਚ ਪਕਾਈ ਓਥੈ ਪਾਇ॥ਨਾਨਕ ਗਇਆ ਜਾਪੈ ਜਾਇ॥੩੮॥
ਧਰਮ ਖੰਡ ਕਾ ਏਹੋ ਧਰਮੁ॥

*(ਜਪੁ, ੭-੧੧)*

(ਅ) ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ॥ ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ॥
ਆਪਿ ਉਪਾਇ ਖਪਾਇਦਾ ਸਚੇ ਦੀਨ ਦਇਆਲਾ॥
ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ॥
ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ॥੧॥

*(ਸੂਹੀ ਵਾਰ ਮ:੩, ੭੮੫-੧੨)*

(ੲ) ਧਰਤਿ ਉਪਾਇ ਧਰੀ ਧਰਮ ਸਾਲਾ॥ ਉਤਪਤਿ ਪਰਲਉ ਆਪਿ ਨਿਰਾਲਾ॥
ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ ਢਾਹਾਇਦਾ॥੫॥

*(ਮਾਰੂ ਮ:੧, ਸੋਲਹੇ, ੧੦੩੩-੧੩)*

(ਸ) ਹਰਿ ਸਿਮਰਨਿ ਧਾਰੀ ਸਭ ਧਰਨਾ॥ ਸਿਮਰਿ ਸਿਮਰਿ ਹਰਿ ਕਾਰਨ ਕਰਨਾ॥

*(ਗਉੜੀ ਸੁਖਮਨੀ ਮ:੫, ੨੬੩-੧੭)*

(ਹ) ਗੁਰਮੁਖਿ ਧਰਤੀ ਸਾਚੈ ਸਾਜੀ ॥ ਤਿਸ ਮਹਿ ਓਪਤਿ ਖਪਤਿ ਸੁ ਬਾਜੀ॥
ਗੁਰ ਕੈ ਸਬਦਿ ਰਪੈ ਰੰਗੁ ਲਾਇ॥ ਸਾਚਿ ਰਤਉ ਪਤਿ ਸਿਉ ਘਰਿ ਜਾਇ॥
ਸਾਚ ਸਬਦ ਬਿਨੁ ਪਤਿ ਨਹੀ ਪਾਵੈ॥ ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ॥੩੦॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੧੦)*

(ਕ) ਗੁਰਮੁਖਿ ਸਾਚੇ ਕੀਆ ਅਕਾਰਾ॥ ਗੁਰਮੁਖਿ ਪਸਰਿਆ ਸਭੁ ਪਾਸਾਰਾ॥
ਗੁਰਮੁਖਿ ਹੋਵੈ ਸੋ ਸਚੁ ਬੂਝੈ ਸਬਦਿ ਸਚੈ ਸੁਖੁ ਤਾਹਾ ਹੇ॥੯॥

*(ਮਾਰੂ ਮ:੩, ਸੋਲਹੇ, ੧੦੫੪-੧੮)*

(ਖ) ਤੂ ਸਚਾ ਸਾਹਿਬੁ ਸਚੁ ਸਚੁ ਸਭੁ ਧਾਰਿਆ॥ ਗੁਰਮੁਖਿ ਕੀਤੋ ਥਾਟੁ ਸਿਰਜਿ ਸੰਸਾਰਿਆ॥

*(ਮਾਰੂ ਵਾਰ ਮ:੫, ਡਖਣੇ, ੧੦੯੪-੧੧)*

੨-ਗਿਆਨ ਖੰਡ:- ਜਿਸ ਅਸਥਾਨ ਤੇ ਵਾਹਿਗੁਰੂ ਦੀ ਰਚੀ ਹੋਈ ਰਚਨਾ ਵਿਚ ਵਿਗਿਆਨਕ ਜੋਤਿ ਕੰਮ ਕਰਦੀ ਹੈ, ਸੂਖਸ਼ਮ ਹੁਨਰਤਾ ਦਾ ਨਜ਼ਾਰਾ ਨਜ਼ਰ ਆਉਂਦਾ ਹੈ। ਜਾਣਕਾਰੀ ਦੀ ਮੰਜ਼ਲ, ਆਤਮਕ ਬੋਧ ਦੀ ਟੀਸੀ, ਜਿਥੇ ਗਿਆਨ ਦੀ ਭੂਮਿਕਾ ਦਾ ਆਰੰਭ ਹੁੰਦਾ ਹੈ।

ਗਿਆਨ ਇਕ ਐਸੀ ਅਵਸਥਾ ਹੈ, ਜਿਸ ਦੁਆਰਾ ਜੀਵ ਬ੍ਰਹਮ ਤਕ ਪਹੁੰਚ ਕਰਦਾ ਹੈ, ਆਕਾਰ ਤੋਂ ਨਿਰਾਕਾਰ ਵਿਚ ਅਭੇਦ ਹੁੰਦਾ ਹੈ। ਧਰਮ ਖੰਡ ਤੋਂ ਕਰਮ ਤਕ ਰਸਾਈ ਕਰਦਾ ਹੈ ਅਤੇ ਬਖਸ਼ਿਸ ਦੇ ਦਰਵਾਜ਼ੇ ਤਕ ਅਪੜਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਗਿਆਨ"। ਨਿਜ ਸਰੂਪ ਵਿਚੋਂ ਪਰਾਮਾਤਮਾ ਦੇ ਸਰੂਪ ਦੀ ਅਨੁਭਵਤਾ ਨੂੰ ਪ੍ਰਾਪਤ ਕਰਨਾ ਹੀ ਗਿਆਨ ਹੈ।

(ੳ) ਧਰਮ ਖੰਡ ਕਾ ਏਹੋ ਧਰਮੁ॥ ਗਿਆਨ ਖੰਡ ਕਾ ਆਖਹੁ ਕਰਮੁ॥
ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥

ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥
ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥੩੫॥
ਗਿਆਨ ਖੰਡ ਮਹਿ ਗਿਆਨੁ ਪਰਚੰਡੁ॥ ਤਿਥੈ ਨਾਦ ਬਿਨੋਦ ਕੋਡ ਅਨੰਦੁ॥

*(ਜਪੁ, ੭-੧੪)*

੩-ਸਰਮ ਖੰਡ: ਐਸੀ ਆਤਮਕ ਅਵਸਥਾ ਜਿਸ ਅਵਸਥਾ ਵਿਚ ਇਕ ਜਗਿਆਸੂ ਗਿਆਨ ਦੀ ਪ੍ਰਾਪਤੀ ਤੋਂ ਉਪਰੰਤ ਘਾਲ ਕਮਾਈ ਕਰਦਾ ਹੈ। ਘਾਲ ਕਮਾਈ ਦੇ ਆਸਰੇ ਕਰਮ ਖੰਡ ਤਕ ਰਸਾਈ ਕਰਦਾ ਹੈ। ਰੂਹਾਨੀ ਮੰਡਲ ਤਕ ਰਸਾਈ ਕਰਨ ਵਾਸਤੇ, ਧਰਮ ਖੰਡ ਆਤਮਕ ਪਉੜੀ ਦਾ ਪਹਿਲਾ ਡੰਡਾ ਹੈ, ਜਿਥੇ ਕਰਮ ਫਲ ਬੀਜਿਆ ਜਾਂਦਾ ਹੈ, ਆਚਰਣ ਉਚਾ ਕੀਤਾ ਜਾਦਾ ਹੈ। ਜਿਸ ਦੇ ਫਲ ਸਰੂਪ ਗਿਆਨ ਪ੍ਰਾਪਤ ਹੁੰਦਾ ਹੈ। ਗਿਆਨ ਦੀ ਪ੍ਰਾਪਤੀ ਦਾ ਸਦਕਾ ਗਿਆਨ ਅਵਸਥਾ ਵਿਚ ਪਰਪੱਕਤਾ ਅਤੇ ਗਿਆਨ ਮੰਡਲ ਦੀ ਸੂਝ ਪ੍ਰਾਪਤ ਹੁੰਦੀ ਹੈ। ਭਾਵ ਰਚਨਾ ਅਤੇ ਪ੍ਰਭੂ ਦੀ ਸੂਖਮਤਾ ਪਰਥਾਇ ਜਾਣਕਾਰੀ ਦੀ ਸੋਧ ਪ੍ਰਾਪਤ ਹੁੰਦੀ ਹੈ। ਰਚਨਾ ਦੀ ਘਾੜਤ ਨੂੰ ਵੇਖ ਵੇਖਕੇ ਰਚਨਾਹਾਰ ਨਾਲ ਵਧੇਰੇ ਪ੍ਰੀਤਿ ਵਧਦੀ ਹੈ। ਪ੍ਰੀਤਿ ਦੇ ਵਧਣ ਕਰਕੇ ਰੂਹਾਨੀਅਤ ਦਾ ਯਾਤਰੀ ਹੋਰ ਅਗਾਹ ਨੂੰ ਤ੍ਰਾਂਘਦਾ ਹੈ, ਪਉੜੀ ਦੇ ਅਗਲੇ ਡੰਡੇ ਤੇ ਚੜ੍ਹਨ ਦਾ ਉੱਦਮ ਕਰਦਾ ਹੈ।ਅਤੇ ਇਹ ਉਦੱਮ, ਇਹ ਤ੍ਰਾਂਘ, ਇਹ ਪੁਰਸ਼ਾਰਥ, ਇਹ ਸਾਹਸ ਹੀ ਇਕ ਐਸੀ ਗ਼ੈਬੀ ਸ਼ਕਤੀ ਹੈਜੋ ਜਗਿਆਸੂ ਨੂੰ ਅਦਭੁਤੀ ਤੋਂ ਉਪਰ ਵਾਲੀ ਅਨੂਪਮ ਅਵਸਥਾ (ਸਰਮ ਖੰਡ) ਵਿਚ ਲੈ ਜਾਂਦੀ ਹੈ। ਅਨੂਪਮ ਅਵਸਥਾ ਵਿਚ ਰਸਾਈ ਕਰਨ ਵਾਸਤੇ ਸਾਹਸ, ਹਿੰਮਤ, ਉੱਦਮ, ਯਤਨ, ਉਪਰਾਲੇ ਦੀ ਆਵਸ਼ਕਤਾ ਹੈ। ਪ੍ਰਚੰਡ ਗਿਆਨ ਦੇ ਬਲ ਦੁਆਰਾ ਜੀਵ ਨੂੰ ਰਚਨਾ ਦੇ ਰਚਨਾਹਾਰ ਨਾਲ ਪ੍ਰੇਮ ਉਤਪੰਨ ਹੋਇਆ, ਪ੍ਰੇਮ ਦੇ ਅਧੀਨ ਉੱਦਮ ਦਾ ਵਿਕਾਸ ਆਰੰਭ ਹੋਇਆ। ਉੱਦਮ ਕੀਤਿਆਂ ਅਨੂਪਮ ਦੇਸ਼ ਵਿਚ ਪ੍ਰਵੇਸ਼ ਹੁੰਦਾ ਹੈ। ਤਦੇ ਹੀ ਹਜ਼ੂਰ ਨੇ ਇਸ ਅਨੂਪਮ ਭਵਨ ਦਾ ਨਾਮ ਭੀ ਸਰਮ ਖੰਡ ਰਖਿਆ ਹੈ। ਕਿਉਂਕਿ ਏਥੇ ਤਕ ਗੱਮਤਾ ਮਿਹਨਤ, ਉੱਦਮ, ਪੁਰਸ਼ਾਰਥ ਕੀਤਿਆਂ ਹੀ ਉਪਲਬੱਧ ਹੁੰਦੀ ਹੈ। ਦਰਅਸਲ ਇਸ ਮੰਡਲ ਦੀ ਸੰਗਯਾ ਅਨੂਪ ਖੰਡ ਹੀ ਹੈ। ਪ੍ਰੰਤੂ ਏਥੇ ਤਕ ਰਸਾਈ ਕਰਨ ਵਾਸਤੇ ਯਾਤਰੀ ਨੂੰ ਵਡਾ ਸੰਘਰਸ਼ ਕਰਨਾ ਪੈਂਦਾ ਹੈ, ਇਕ ਰਸ ਹੋ ਕੇ ਘਾਲ ਘਾਲਣੀ ਪੈਂਦੀ ਹੈ। ਇਹੀ ਕਾਰਣ ਹੈ ਕਿ ਇਸ ਦੇਸ਼ ਦਾ (ਇਸ ਅਵਸਥਾ ਦਾ) ਨਾਮ ਸਰਮ ਖੰਡ ਹੈ। ਅਨੂਪਮ ਮੰਡਲ ਦੀ ਜਾਣਕਾਰੀ ਪ੍ਰਾਪਤ ਕਰਨ ਤੋਂ ਪਹਿਲਾਂ ਬਹੁਤ ਹੀ ਲਾਜ਼ਮੀ ਹੈ ਕਿ ਉੱਦਮ ਕਰਨ ਪਰਥਾਇ ਸੂਝ ਬੂਝ ਹੋਵੇ। ਦੇਖੋ, "ਉੱਦਮ ਅਤੇ ਆਲਸ"।

(ੳ) ਗਿਆਨ ਖੰਡ ਮਹਿ ਗਿਆਨੁ ਪਰਚੰਡੁ॥ ਤਿਥੈ ਨਾਦ ਬਿਨੋਦ ਕੋਡ ਅਨੰਦੁ॥
ਸਰਮ ਖੰਡ ਕੀ ਬਾਣੀ ਰੂਪੁ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥
ਤਾ ਕੀਆ ਗਲਾ ਕਥੀਆ ਨਾ ਜਾਹਿ॥ ਜੇ ਕੋ ਕਹੈ ਪਿਛੈ ਪਛੁਤਾਇ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥੩੬॥

*(ਜਪੁ, ੭-੧੯)*

੪-ਕਰਮ ਖੰਡ: ਪ੍ਰਭੂ ਦੀ ਰਹਿਮਤ ਦਾ ਭਵਨ, ਐਸੀ ਆਤਮਕ ਅਵਸਥਾ ਜਿਥੇ ਅਪੜਿਆਂ ਵਾਹਿਗੁਰੂ ਦੀ ਨਦਰ ਕਰਮ ਪ੍ਰਾਪਤ ਹੁੰਦੀ ਹੈ। ਸਰਮ ਤੋਂ ਅਗਲੀ ਅਵਸਥਾ।

(ੳ) ਕਰਮ ਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥
ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥

ਤਿਥੈ ਸੀਤੋ ਸੀਤਾ ਮਹਿਮਾ ਮਾਹਿ॥ ਤਾ ਕੇ ਰੂਪ ਨ ਕਥਨੇ ਜਾਹਿ॥
ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥
ਤਿਥੈ ਭਗਤ ਵਸਹਿ ਕੇ ਲੋਅ॥ ਕਰਹਿ ਅਨੰਦੁ ਸਚਾ ਮਨਿ ਸੋਇ॥

*(ਜਪੁਜੀ, ੮-੩)*

੫-ਸਚ ਖੰਡ: ਉਹ ਖੰਡ ਜੋ ਸਦੀਵੀ ਥਿਰ ਹੈ, ਹਮੇਸ਼ਾ ਕਾਇਮ ਰਹਿਣ ਵਾਲਾ ਮੰਡਲ ਹੈ, ਜੋ ਕਦੇ ਭੀ ਨਾਸ਼ ਨਹੀ ਹੁੰਦਾ ਹੈ। ਸਚ ਖੰਡ ਰੂਹਾਨੀਅਤ ਦੀ ਅੰਤਿਮ ਮੰਜ਼ਿਲ ਹੈ। ਇਸ ਖੰਡ ਵਿਚ ਅਪੜਨ ਦਾ ਫਲ ਅਭੇਦਤਾ ਹੈ। ਇਹੀ ਉਹ ਆਤਮਿਕ ਅਵਸਥਾ ਹੈ, ਜਿਥੇ ਅਪੜਿਆਂ ਦਹਾਈ (ਦਵੈਤ) ਦਾ ਅੰਤ ਹੋ ਜਾਂਦਾ ਹੈ। ਕੇਵਲ ਇਕਾਈ ਹੀ ਰਹਿ ਜਾਂਦੀ ਹੈ ਸਚ ਖੰਡ ਦੀ ਇਕਾਈ ਪਰਥਾਇ ਹਜ਼ੂਰ ਬਾਬਾ ਜੀ ਦਾ ਫੁਰਮਾਨ ਹੈ:

(ੳ) ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ॥੪॥

*(ਮਾਝ ਮ:੫, ੧੦੮-੩)*

(ਅ) ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥
ਤਿਥੈ ਖੰਡ ਮੰਡਲ ਵਰਭੰਡ॥ ਜੇ ਕੋ ਕਥੈ ਤ ਅੰਤ ਨ ਅੰਤ॥
ਤਿਥੈ ਲੋਅ ਲੋਅ ਆਕਾਰ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥
ਵੇਖੈ ਵਿਗਸੈ ਕਰਿ ਵੀਚਾਰੁ॥ ਨਾਨਕ ਕਥਨਾ ਕਰੜਾ ਸਾਰੁ॥੩੭॥

*(ਜਪੁ, ੮-੫)*

(ੲ) ਸਹਜ ਸਿਫਤਿ ਭਗਤਿ ਤਤੁ ਗਿਆਨਾ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ॥
ਤਹਾ ਸੰਗਤਿ ਸਾਧ ਗੁਣ ਰਸੈ॥ ਅਨਭਉ ਨਗਰੁ ਤਹਾ ਸਦ ਵਸੈ॥੬॥
ਤਹ ਭਉ ਭਰਮਾ ਸੋਗੁ ਨ ਚਿੰਤਾ॥ ਆਵਣੁ ਜਾਵਣੁ ਮਿਰਤੁ ਨ ਹੋਤਾ॥
ਤਹ ਸਦਾ ਅਨੰਦ ਅਨਹਤ ਆਖਾਰੇ॥ ਭਗਤ ਵਸਹਿ ਕੀਰਤਨ ਆਧਾਰੇ॥੭॥
ਪਾਰਬ੍ਰਹਮ ਕਾ ਅੰਤੁ ਨ ਪਾਰੁ॥ ਕਉਣੁ ਕਰੈ ਤਾ ਕਾ ਬੀਚਾਰੁ॥
ਕਹੁ ਨਾਨਕ ਜਿਸੁ ਕਿਰਪਾ ਕਰੈ॥ ਨਿਹਚਲ ਥਾਨੁ ਸਾਧਸੰਗਿ ਤਰੈ॥੮॥

*(ਗਉੜੀ ਮ:੫, ੨੩੭-੧੩)*

(ਸ) ਸਚੈ ਥਾਨਿ ਵਸੈ ਨਿਰੰਕਾਰਾ॥ ਆਪਿ ਪਛਾਣੈ ਸਬਦੁ ਵੀਚਾਰਾ॥
ਸਚੈ ਮਹਲਿ ਨਿਵਾਸੁ ਨਿਰੰਤਰਿ ਆਵਣ ਜਾਣੁ ਚੁਕਾਇਆ॥੭॥

*(ਮਾਰੂ ਮ:੧, ਸੋਲਹੇ, ੧੦੪੦-੭)*

(ਹ) ਸਤਿ ਪੁਰਖੁ ਸਤਿ ਅਸਥਾਨੁ॥ ਊਚ ਤੇ ਊਚ ਨਿਰਮਲ ਨਿਰਬਾਨੁ॥
ਅਪੁਨਾ ਕੀਆ ਜਾਨਹਿ ਆਪਿ॥ ਆਪੇ ਘਟਿ ਘਟਿ ਰਹਿਓ ਬਿਆਪਿ॥
ਕ੍ਰਿਪਾ ਨਿਧਾਨ ਨਾਨਕ ਦਇਆਲ॥ ਜਿਨਿ ਜਪਿਆ ਨਾਨਕ ਤੇ ਭਏ ਨਿਹਾਲ॥੧੨॥

*(ਸਾਰਗ ਮ:੫, ੧੨੩੬-੧੨)*

(ਕ) ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ॥
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ॥੧॥

*(ਮਲਾਰ ਵਾਰ ਮ:੧, ੧੨੭੯-੮)*

## ਪੰਚ ਗੁਣ (੧੨੨੦)

ਪੰਜ ਗੁਣ, ਇਨਸਾਨ ਦੇ ਕਰਨੇ ਯੋਗ ਪੰਜ ਸ਼ੁਭ ਕਰਮ: ਸਤ, ਸੰਤੋਖ, ਦਇਆ, ਧਰਮ, ਸੱਚ।

(ੳ) ਕਾਮ ਕ੍ਰੋਧ ਮਾਇਆ ਮਦ ਮਤਸਰ ਏ ਖੇਲਤ ਸਭਿ ਜੂਐ ਹਾਰੇ॥
ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ॥੧॥

*(ਆਸਾ ਮ:੫, ੩੭੯-੩)*

(ਅ) ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ॥

*(ਰਾਮਕਲੀ ਵਾਰ ਮ:੫, ੯੬੬-੪)*

(ੲ) ਸਤ ਸੰਤੋਖਿ ਰਹਹੁ ਜਨ ਭਾਈ॥ ਖਿਮਾ ਗਹਹੁ ਸਤਿਗੁਰ ਸਰਣਾਈ॥
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ॥੮॥

*(ਮਾਰੂ ਮ:੧, ਸੋਲਹੇ ੧੦੩੦-੧੧)*

(ਸ) ਗੁਰ ਉਪਦੇਸਿ ਦਇਆ ਸੰਤੋਖੁ॥ ਨਾਮੁ ਨਿਧਾਨੁ ਨਿਰਮਲੁ ਇਹੁ ਥੋਕੁ॥
ਕਰਿ ਕਿਰਪਾ ਲੀਜੈ ਲੜਿ ਲਾਇ॥ ਚਰਨ ਕਮਲ ਨਾਨਕ ਨਿਤ ਧਿਆਇ॥੪॥

*(ਭੈਰਉ ਮ:੫, ੧੧੫੨-੧੧)*

(ਹ) ਰਤਨ ਜਵੇਹਰ ਨਾਮ॥ ਸਤੁ ਸੰਤੋਖੁ ਗਿਆਨ॥
ਸੂਖ ਸਹਜ ਦਇਆ ਕਾ ਪੋਤਾ॥ ਹਰਿ ਭਗਤਾ ਹਵਾਲੈ ਹੋਤਾ॥੧॥

*(ਰਾਮਕਲੀ ਮ:੫, ੮੯੩-੧੨)*

(ਕ) ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ॥
ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ॥੩॥

*(ਆਸਾ ਮ:੧, ੩੫੧-੧੬)*

(ਖ) ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ॥
ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ ਕਉ ਸਗਲੀ ਸੋਝ ਪਈ॥੨॥

*(ਬਿਲਾਵਲੁ ਮ:੫, ੮੨੨-੯)*

## ਪੰਚ ਚੋਰ (੧੨੨੧)

ਪੰਚ ਤਸਕਰ, ਪੰਜ ਬਟਵਾਰੇ, ਜੋ ਇਨਸਾਨੀ ਜੀਵਨ ਦਾ ਸਰਮਾਇਆ ਚੋਰੀ ਕਰਦੇ ਅਥਵਾ ਲੁਟਦੇ ਹਨ: ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ।

(ੳ) ਪੰਚ ਚੋਰ ਆਗੈ ਭਗੇ ਜਬ ਸਾਧਸੰਗੇਤ॥ ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ॥੨॥
ਨਿਹਚਲ ਆਸਣੁ ਮਿਟੀ ਚਿੰਤ ਨਾਹੀ ਡੋਲੇਤ॥
ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ॥੩॥

*(ਬਿਲਾਵਲੁ ਮ:੫, ੮੧੦-੧੦)*

(ਅ) ਮੰਗਲਵਾਰੇ ਲੇ ਮਾਹੀਤਿ॥ ਪੰਚ ਚੋਰ ਕੀ ਜਾਣੈ ਰੀਤਿ॥
ਘਰ ਛੋਡੇਂ ਬਾਹਰਿ ਜਿਨਿ ਜਾਇ॥ ਨਾਤਰੁ ਖਰਾ ਰਿਸੈ ਹੈ ਰਾਇ॥੩॥

*(ਗਉੜੀ ਵਾਰ, ਕਬੀਰ, ੩੪੪-੧੪)*

(ਝ) ਪੰਚ ਚੋਰ ਚੰਚਲ ਚਿਤੁ ਚਾਲਹਿ॥ ਪਰ ਘਰ ਜੋਹਹਿ ਘਰੁ ਨਹੀ ਭਾਲਹਿ॥
ਕਾਇਆ ਨਗਰੁ ਢਹੈ ਢਹਿ ਢੇਰੀ ਬਿਨੁ ਸਬਦੈ ਪਤਿ ਜਾਈ ਹੇ॥੩॥

*(ਮਾਰੂ ਮ:੧, ਸੋਲਹੇ, ੧੦੨੧-੧੩)*

(ਸ) ਜਿਨ੍ੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨ੍ਿ॥
ਪੰਚ ਚੋਰ ਤਿਨਾ ਘਰੁ ਮੁਹਨ੍ਿ ਹਉਮੈ ਅੰਦਰਿ ਸੰਨ੍ਿ॥
ਸਾਕਤ ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨ੍ਿ॥
ਜਿਨ੍ੀ ਅੰਮ੍ਰਿਤੁ ਭਰਮਿ ਲੁਟਾਇਆ ਬਿਖੁ ਸਿਉ ਰਚਹਿ ਰਚੰਨ੍ਿ॥
ਦੁਸਟਾ ਸੇਤੀ ਪਿਰਹੜੀ ਜਨ ਸਿਉ ਵਾਦੁ ਕਰੰਨ੍ਿ॥
ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨ੍ਿ॥
ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨ੍ਿ॥੧॥

*(ਬਿਲਾਵਲ ਵਾਰ ਮ:੩, ੮੫੪-੬)*

(ਹ) ਪੰਚ ਚੋਰ ਮਿਲਿ ਲਾਗੇ ਨਗਰੀਆ ਰਾਮ ਨਾਮ ਧਨੁ ਹਿਰਿਆ॥
ਗੁਰਮਤਿ ਖੋਜ ਪਰੇ ਤਬ ਪਕਰੇ ਧਨੁ ਸਾਬਤੁ ਰਾਸਿ ਉਬਰਿਆ॥੨॥

*(ਬਸੰਤੁ ਹਿੰਡੋਲ ਮ:੪, ੧੧੭੮-੬)*

(ਕ) ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ॥
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ॥੨॥

*(ਪ੍ਰਭਾਤੀ ਮ:੧, ੧੩੨੯-੭)*

(ਖ) ਕਿਸੁ ਭਰਵਾਸੈ ਬਿਚਰਹਿ ਭਵਨ॥ ਮੂੜ ਮੁਗਧ ਤੇਰਾ ਸੰਗੀ ਕਵਨ॥
ਰਾਮੁ ਸੰਗੀ ਤਿਸੁ ਗਤਿ ਨਹੀ ਜਾਨਹਿ॥ ਪੰਚ ਬਟਵਾਰੇ ਸੇ ਮੀਤ ਕਰਿ ਮਾਨਹਿ॥੧॥

*(ਰਾਮਕਲੀ ਮ:੫, ੮੯੮-੧)*

(ਗ) ਤਿਖ ਬੂਝਿ ਗਈ ਗਈ ਮਿਲਿ ਸਾਧ ਜਨਾ॥
ਪੰਚ ਭਾਗੇ ਚੋਰ ਸਹਜੇ ਸੁਖੈਨੋ ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ॥੧॥ ਰਹਾਉ॥

*(ਕਾਨੜਾ ਮ:੫, ੧੩੦੫-੧੦)*

## ਪੰਚ ਚੰਡਾਲ (੧੭੨੨)

ਚੰਡ ਕਰਨਾ: ਕਿਸੇ ਤਿੱਖੇ ਸ਼ਸਤਰ ਨਾਲ ਮਾਰਨ ਦੀ ਕ੍ਰਿਆ ਕਰਨੀ, ਤਿੱਖੇ ਹਥਿਆਰ ਨਾਲ ਘਾਉ ਕਰ ਦੇਣਾ, ਤਿੱਖੇ ਹਥਿਆਰ ਨਾਲ ਵੱਢ ਦੇਣਾ। ਪੰਚ ਚੰਡਾਲ ਦਾ ਭਾਵ: ਉਹ ਪੰਜ ਅਨਸਰ ਜੋ ਇਨਸਾਨ ਨੂੰ ਹਰ ਢੰਗ ਦੁਆਰਾ ਮਾਰਨ, ਵਢਣ ਟੁਕਣ ਦੀ ਕ੍ਰਿਆ ਕਰਦੇ ਹਨ। ਜਿਨ੍ਹਾਂ ਦੇ ਹਿਰਦੇ ਰੂਪੀ ਘਰ ਵਿਚ, ਗੁੱਸਾ, ਨਿਰਦਇਤਾ, ਜ਼ੁਲਮ, ਸਿਤਮਗਰੀ, ਕਾਮ, ਕ੍ਰੋਧ, ਲੋਭ, ਅਹੰਕਾਰ ਆਦਿ ਹੋਣ। ਹੋਰ ਜਾਣਕਾਰੀ ਵਾਸਤੇ ਦੇਖੋ, "ਚੰਡਾਲ"।

(ੳ) ਪੂੰਅਰ ਤਾਪ ਗੇਰੀ ਕੇ ਬਸਤ੍ਰਾ॥ ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ॥
ਦੇਸੁ ਛੋਡਿ ਪਰਦੇਸਹਿ ਧਾਇਆ॥ ਪੰਚ ਚੰਡਾਲ ਨਾਲੇ ਲੈ ਆਇਆ॥੪॥

*(ਪ੍ਰਭਾਤੀ ਮ:੫, ੧੩੪੮-੫)*

## ਪੰਚ ਤੱਤ (੧੭੭੩)

ਮਿੱਟੀ, ਪਾਣੀ, ਅੱਗ, ਹਵਾ, ਅਤੇ ਅਕਾਸ਼। ਸਾਂਖ ਸ਼ਾਸਤ੍ਰ ਵਿਚ ਸੂਖਮ ਪੰਜਾਂ ਤੱਤਾਂ ਦਾ ਜ਼ਿਕਰ ਇਸ ਪ੍ਰਕਾਰ ਆਇਆ ਹੈ: ਸ਼ਬਦ, ਸਪਰਸ਼, ਰੂਪ, ਰਸ, ਅਤੇ ਗੰਧ।

੨-ਜਿਸ ਪ੍ਰਕਾਰ ਉਕਤ ਪੰਜ ਤੱਤਾਂ ਦਾ ਜ਼ਿਕਰ ਗੁਰਬਾਣੀ ਦੁਆਰਾ ਕੀਤਾ ਗਿਆ ਹੈ ਏਸੇ ਤਰ੍ਹਾਂ ਹੀ ਕੁਝ ਐਸੇ ਤੱਤ ਭੀ ਹਨ, ਜੋ ਸਰੀਰਕ ਪ੍ਰਬੰਧ ਨੂੰ ਸੰਤੁਲਨ ਦਿੰਦੇ ਹਨ। ਇਨ੍ਹਾਂ ਪੰਜਾਂ ਦੇ ਨਾਮ ਨਿਮਨ ਲਿਖਤ ਦੇ ਅਨਕੂਲ ਹਨ: ਅੰਨ ਕੋਸ਼, ਮਨ ਕੋਸ, ਪ੍ਰਾਣ ਕੋਸ਼, ਗਿਆਨ ਕੋਸ਼, ਆਨੰਦ ਕੋਸ਼। ਇਨ੍ਹਾਂ ਪੰਜਾਂ ਸੂਖਸ਼ਮ ਤੱਤਾਂ ਵਾਸਤੇ ਭੀ ਗੁਰਬਾਣੀ ਵਿਚ ਸੰਕੇਤ ਪ੍ਰਾਪਤ ਹੁੰਦਾ ਹੈ, ਜਿਵੇਂ: ਹੁਕਮਿ ਸੰਜੋਗੀ ਗੜਿ ਦਸ ਦੁਆਰ॥ ਪੰਚ ਵਸਹਿ ਮਿਲਿ ਜੋਤਿ ਅਪਾਰ॥

*(ਗਉੜੀ ਮ:੧, ੧੫੨-੧੩)*

(ੳ) ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ॥ ਤਿਨ ਮਹਿ ਪੰਚ ਤਤੁ ਘਰਿ ਵਾਸਾ॥
ਸਤਿਗੁਰ ਸਬਦਿ ਰਹਹਿ ਰੰਗਿ ਰਾਤਾ ਤਜਿ ਮਾਇਆ ਹਉਮੈ ਭ੍ਰਾਤਾ ਹੇ॥੬॥

*(ਮਾਰੂ ਮ:੧, ਸੋਲਹੇ ੧੦੩੧-੧੧)*

(ਅ) ਪੰਚ ਤਤੁ ਸੁੰਨਹੁ ਪਰਗਾਸਾ॥ ਦੇਹ ਸੰਜੋਗੀ ਕਰਮ ਅਭਿਆਸਾ॥
ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪੁ ਪੁੰਨੁ ਬੀਜਾਇਦਾ॥੧੪॥

*(ਮਾਰੂ ਮ:੧, ਸੋਲਹੇ, ੧੦੩੮-੭)*

(ੲ) ਧਨ ਅੰਧੀ ਪਿਰੁ ਚਪਲੁ ਸਿਆਨਾ॥ ਪੰਚ ਤਤੁ ਕਾ ਰਚਨੁ ਰਚਾਨਾ॥
ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ॥੬॥

*(ਮਾਰੂ ਮ:੫, ਸੋਲਹੇ, ੧੦੭੩-੧)*

(ਸ) ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥
ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ ਇਕਿ ਮਨਮੁਖਿ ਕਰਹਿ ਸਿ ਰੋਵੈ॥੩॥

*(ਸੂਹੀ ਮ:੪, ੭੩੬-੬)*

(ਹ) ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ॥
ਪਵਨੁ ਵਿਚੋਲਾ ਕਰਤ ਇਕੇਲਾ ਜਲ ਤੇ ਓਪਤਿ ਹੋਆ॥
ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ॥੨॥

*(ਰਾਮਕਲੀ ਮ:੫, ੮੮੪-੧੫)*

(ਕ) ਪੰਚ ਤਤੁ ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ ਅਪਾਰੀ॥੬॥

*(ਰਾਮਕਲੀ ਮ:੧, ੯੦੨-੧੬)*

(ਖ) ਪੰਚ ਤਤੁ ਮਿਲਿ ਇਹੁ ਤਨੁ ਕੀਆ॥ ਆਤਮ ਰਾਮ ਪਾਏ ਸੁਖੁ ਥੀਆ॥
ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ ਹਰਿ ਨਾਮ ਰਤਨੁ ਮਨਿ ਪਾਇਆ॥੭॥

*(ਮਾਰੂ ਮ:੧, ਸੋਲਹੇ, ੧੦੩੯-੭)*

(ਗ) ਪੰਚ ਤਤੁ ਮਿਲਿ ਕਾਇਆ ਕੀਨ੍ਹੀ ਤਤੁ ਕਹਾ ਤੇ ਕੀਨੁ ਰੇ॥
ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ॥੨॥
ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ॥

ਕਹਿ ਕਬੀਰ ਰਾਮ ਨਾਮੁ ਨ ਛੋਡਉ ਸਹਜੇ ਹੋਇ ਸੁ ਹੋਇ ਰੇ॥੩॥੩॥

*(ਗੋਂਡ ਕਬੀਰ, ੮੭੦-੧੦)*

(ਘ) ਪੰਚ ਤਤੁ ਮਿਲਿ ਕਾਇਆ ਕੀਨੀ ॥ ਤਿਸ ਮਹਿ ਰਾਮ ਰਤਨੁ ਲੈ ਚੀਨੀ॥
ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ॥੭॥

*(ਮਾਰੂ ਮ:੧, ਸੋਲਹੇ, ੧੦੩੦-੧੦)*

(ਙ) ਪੰਚ ਤਤੁ ਮਿਲਿ ਦੇਹੀ ਕਾ ਆਕਾਰਾ॥ ਘਟਿ ਵਧਿ ਕੋ ਕਰੈ ਬੀਚਾਰਾ॥੪॥
ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ॥ ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ॥੫॥

*(ਭੈਰਉ ਮ:੩, ੧੧੨੮-੨)*

(ਚ) ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ॥
ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ॥੧॥ਰਹਾਉ॥
ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ॥
ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ॥੨॥

*(ਮਾਰੂ ਮ:੫, ੯੯੯-੧੬)*

(ਛ) ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ॥
ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ॥੨॥
ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਲਮ ਤਾੜੀ॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ॥੩॥

*(ਰਾਮਕਲੀ ਕਬੀਰ, ੯੭੦-੧੬)*

(ਜ) ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ॥
ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ॥੨॥

*(ਆਸਾ ਕਬੀਰ, ੪੭੭-੧੦)*

(ਝ) ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ॥
ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ॥੨॥

*(ਗਉੜੀ ਕਬੀਰ, ੩੩੩-੧੫)*

## ਪੰਚ ਦੂਤ (੧੭੨੪)

ਪੰਜ ਵਿਕਾਰ: ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਆਦਿ।

(ੳ) ਸੋ ਜਾਗੈ ਜਿਸੁ ਸਤਿਗੁਰੁ ਮਿਲੈ॥ ਪੰਚ ਦੂਤ ਓਹੁ ਵਸਗਤਿ ਕਰੈ॥੨॥

*(ਭੈਰਉ ਮ:੩, ੧੧੨੮-੫)*

(ਅ) ਪੰਚ ਦੂਤ ਕਾਇਆ ਸੰਘਾਰਹਿ॥ ਮਰਿ ਮਰਿ ਜੰਮਹਿ ਸਬਦੁ ਨ ਵੀਚਾਰਹਿ॥
ਅੰਤਰਿ ਮਾਇਆ ਮੋਹ ਗੁਬਾਰਾ ਜਿਉ ਸੁਪਨੈ ਸੁਧਿ ਨ ਹੋਈ ਹੇ॥੧॥

*(ਮਾਰੂ ਮ:੩, ਸੋਲਹੇ, ੧੦੪੫-੧੭)*

(ੲ) ਪੰਚ ਦੂਤ ਚਿਤਵਹਿ ਵਿਕਾਰਾ॥ ਮਾਇਆ ਮੋਹ ਕਾ ਏਹੁ ਪਸਾਰਾ॥

ਸਤਿਗੁਰੁ ਸੇਵੇ ਤਾ ਮੁਕਤੁ ਹੋਵੈ ਪੰਚ ਦੂਤ ਵਸਿ ਆਇਆ॥੭॥

*(ਮਾਰੂ ਮ:੩, ਸੋਲਹੇ, ੧੦੬੮-੧੦)*

(ਸ) ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ॥

*(ਰਾਮਕਲੀ ਮ:੩, ਅਨੰਦੁ, ੯੧੭-੧੭)*

(ਹ) ਰਾਖਿ ਲੀਏ ਅਪਨੀ ਕਿਰਪਾ ਧਾਰਿ॥ ਪੰਚ ਦੂਤ ਭਾਗੇ ਬਿਕਰਾਲ॥
ਜੂਐ ਜਨਮੁ ਨ ਕਬਹੂ ਹਾਰਿ॥ ਨਾਨਕ ਕਾ ਅੰਗੁ ਕੀਆ ਕਰਤਾਰਿ॥੪॥

*(ਗੋਂਡ ਮ:੫, ੮੬੬-੧੧)*

(ਕ) ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ॥
ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ॥੩॥

*(ਬਿਲਾਵਲੁ ਮ:੫, ੮੨੧-੧੯)*

(ਖ) ਪੰਚ ਪਹਰੂਆ ਦਰ ਮਹਿ ਰਹਤੇ ਤਿਨ ਕਾ ਨਹੀ ਪਤੀਆਰਾ॥
ਚੇਤਿ ਸੁਚੇਤ ਚਿਤ ਹੋਇ ਰਹੁ ਤਉ ਲੈ ਪਰਗਾਸੁ ਉਜਾਰਾ॥੨॥

*(ਗਉੜੀ ਕਬੀਰ, ੩੩੯-੧੭)*

(ਗ) ਉਨ ਕਉ ਖਸਮਿ ਕੀਨੀ ਠਾਕਹਾਰੇ॥ ਦਾਸ ਸੰਗ ਤੇ ਮਾਰਿ ਬਿਦਾਰੇ॥
ਗੋਬਿੰਦ ਭਗਤ ਕਾ ਮਹਲੁ ਨ ਪਾਇਆ॥ ਰਾਮ ਜਨਾ ਮਿਲਿ ਮੰਗਲੁ ਗਾਇਆ॥੧॥
ਸਗਲ ਸ੍ਰਿਸਟਿ ਕੇ ਪੰਚ ਸਿਕਦਾਰ॥ ਰਾਮ ਭਗਤ ਕੇ ਪਾਨੀਹਾਰ॥੧॥ ਰਹਾਉ॥॥
ਜਗਤ ਪਾਸ ਤੇ ਲੇਤੇ ਦਾਨੁ॥ਗੋਬਿੰਦ ਭਗਤ ਕਉ ਕਰਹਿ ਸਲਾਮੁ॥
ਲੂਟਿ ਲੇਹਿ ਸਾਕਤ ਪਤਿ ਖੋਵਹਿ॥ ਸਾਧ ਜਨਾ ਪਗ ਮਲਿ ਮਲਿ ਧੋਵਹਿ॥੨॥
ਪੰਚ ਪੂਤ ਜਣੇ ਇਕ ਮਾਇ॥ ਉਤਭੁਜ ਖੇਲੁ ਕਰਿ ਜਗਤ ਵਿਆਇ॥
ਤੀਨਿ ਗੁਣਾ ਕੈ ਸੰਗਿ ਰਚਿ ਰਸੇ॥ ਇਨ ਕਉ ਛੋਡਿ ਊਪਰਿ ਜਨ ਬਸੇ॥੩॥
ਕਰਿ ਕਿਰਪਾ ਜਨ ਲੀਏ ਛਡਾਇ॥ ਜਿਸ ਕੇ ਸੇ ਤਿਨਿ ਰਖੇ ਹਟਾਇ॥
ਕਹੁ ਨਾਨਕ ਭਗਤਿ ਪ੍ਰਭ ਸਾਰੁ॥ ਬਿਨੁ ਭਗਤੀ ਸਭ ਹੋਇ ਖੁਆਰੁ॥੪॥

*(ਗੋਂਡ ਮ:੫, ੮੬੫-੭)*

(ਘ) ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ॥
ਸਾਧਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ॥੫

*(ਗਉੜੀ ਮ:੫, ਥਿਤੀ, ੨੯੭-੧੩)*

(ਙ) ਹਾ ਹਾ ਪ੍ਰਭ ਰਾਖਿ ਲੇਹੁ॥
ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ ਕਰਿ ਕਿਰਪਾ ਅਪੁਨਾ ਨਾਮੁ ਦੇਹੁ॥੧॥ਰਹਾਉ॥
ਅਗਨਿ ਕੁਟੰਬ ਸਾਗਰ ਸੰਸਾਰ॥ ਭਰਮ ਮੋਹ ਅਗਿਆਨ ਅੰਧਾਰ॥੧॥
ਊਚ ਨੀਚ ਸੂਖ ਦੂਖ॥ ਧ੍ਰਾਪਸਿ ਨਾਹੀ ਤ੍ਰਿਸਨਾ ਭੂਖ॥੨॥
ਮਨਿ ਬਾਸਨਾ ਰਚਿ ਬਿਖੈ ਬਿਆਧਿ॥ਪੰਚ ਦੂਤ ਸੰਗਿ ਮਹਾ ਅਸਾਧ॥੩॥

ਜੀਅ ਜਹਾਨੁ ਪ੍ਰਾਨ ਧਨੁ ਤੇਰਾ॥ ਨਾਨਕ ਜਾਨੁ ਸਦਾ ਹਰਿ ਨੇਰਾ॥੪॥

*(ਧਨਾਸਰੀ ਮ:੫, ੬੭੫-੧੨)*

(ਚ) ਗੁਰ ਪੂਰੇ ਮਿਲਿ ਝਗਰੁ ਚੁਕਾਇਆ॥ ਪੰਚ ਦੂਤ ਸਭਿ ਵਸਗਤਿ ਆਇਆ॥੩॥

*(ਆਸਾ ਮ:੫, ੩੯੫-੬)*

(ਛ) ਸਾਧੂ ਸੰਗਤਿ ਦੀਓ ਰਲਾਇ॥ ਪੰਚ ਦੂਤ ਤੇ ਲੀਓ ਛਡਾਇ॥ ਅੰਮ੍ਰਿਤ ਨਾਮੁ ਜਪਉ ਜਪੁ ਰਸਨਾ॥
ਅਮੋਲ ਦਾਸੁ ਕਰਿ ਲੀਨੋ ਅਪਨਾ॥੧॥

*(ਗਉੜੀ ਸ੍ਰੀ ਸੋਰਠਿ ਸ੍ਰੀ ਕਬੀਰ, ੩੩੧-੫)*

(ਜ) ਪੰਚ ਦੂਤ ਮੁਹਹਿ ਸੰਸਾਰਾ॥ ਮਨਮੁਖ ਅੰਧੇ ਸੁਧਿ ਨ ਸਾਰਾ॥
ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ॥੨॥

*(ਮਾਝ ਮ:੩, ੧੧੩-੪)*

(ਝ) ਪੰਚ ਦੂਤ ਮਿਲਿ ਪਿਰਹੁ ਵਿਛੋੜੀ॥ ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ ॥੩॥

*(ਆਸਾ ਮ:੫, ੩੭੫-੨)*

(ਞ) ਪਰਉਪਕਾਰ ਨ ਕਬਹੂ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ॥
ਪੰਚ ਦੂਤ ਰਚਿ ਸੰਗਤਿ ਗੋਸਟਿ ਮਤਵਾਰੋ ਮਦ ਮਾਇਓ॥੪॥

*(ਟੋਡੀ ਮ:੫, ੭੧੨-੯)*

(ਟ) ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ॥
ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ॥੧॥

*(ਗਉੜੀ ਮ:੫, ੨੦੫-੧੯)*

(ਠ) ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ॥
ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ॥੨॥

*(ਗਉੜੀ ਮ:੫, ੨੦੮-੩)*

(ਡ) ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥

*(ਸੋਰਠਿ ਮ:੫, ੬੪੧-੧੨)*

(ਢ) ਗੁਰ ਕਾ ਸਬਦੁ ਰਿਦ ਅੰਤਰਿ ਧਾਰੈ॥ ਪੰਚ ਜਨਾ ਸਿਉ ਸੰਗੁ ਨਿਵਾਰੈ॥
ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾ ਕੈ ਆਤਮੈ ਹੋਇ ਪਰਗਾਸੁ॥੧॥

*(ਗਉੜੀ ਮ:੫, ੨੩੬-੧੪)*

(ਣ) ਪੰਚ ਜਨਾ ਗੁਰਿ ਵਸਗਤਿ ਆਣੇ ਤਉ ਉਨਮਨਿ ਨਾਮਿ ਲਗਾਨੀ॥
ਜਨ ਨਾਨਕ ਹਰਿ ਕਿਰਪਾ ਧਾਰੀ ਹਰਿ ਰਾਮੈ ਨਾਮਿ ਸਮਾਨੀ ॥੪॥

*(ਸਾਰਗ ਮ:੪, ੧੨੦੦-੨)*

(ਤ) ਪੰਚ ਦਾਸ ਗੁਰਿ ਵਸਗਤਿ ਕੀਨੇ ਮਨ ਨਿਹਚਲ ਨਿਰਭਇਆ॥
ਆਇ ਨ ਜਾਵੈ ਨ ਕਤ ਹੀ ਡੋਲੈ ਥਿਰੁ ਨਾਨਕ ਰਾਜਇਆ॥੨॥

*(ਸਾਰਗ ਮ:੫, ੧੨੧੩-੧੫)*

(ਥ) ਪੰਚ ਮਜਮੀ ਜੋ ਪੰਚਨ ਰਾਖੈ॥ ਮਿਥਿਆ ਰਸਨਾ ਨਿਤ ਉਠਿ ਭਾਖੈ॥
ਚਕ੍ਰ ਬਣਾਇ ਕਰੈ ਪਾਖੰਡ॥ ਝੁਰਿ ਝੁਰਿ ਪਚੈ ਜੈਸੇ ਤ੍ਰਿਅ ਰੰਡ॥੧॥

*(ਭੈਰਉ ਮ:੫, ੧੧੫੧-੧੧)*

(ਦ) ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ॥
ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ॥
ਪੰਚ ਮਾਰਿ ਸੁਖੁ ਪਾਇਆ ਐਸਾ ਬ੍ਰਹਮੁ ਵੀਚਾਰੁ॥੨॥

*(ਪ੍ਰਭਾਤੀ ਮ:੧, ੧੩੩੦-੫)*

(ਧ) ਪੰਚ ਮਾਰਿ ਚਿਤੁ ਰਖਹੁ ਥਾਇ॥ ਜੋਗ ਜੁਗਤਿ ਕੀ ਇਹੈ ਪਾਂਇ॥੫॥

*(ਬਸੰਤੁ ਮ:੧, ੧੧੮੯-੧੮)*

(ਨ) ਪੰਚ ਵਸਾਏ ਪੰਚ ਗਵਾਏ॥੧॥ ਇਨੁ ਬਿਧਿ ਨਗਰੁ ਵੁਠਾ ਮੇਰੈ ਭਾਈ॥
ਦੁਰਤੁ ਗਇਆ ਗੁਰਿ ਗਿਆਨੁ ਦ੍ਰਿੜਾਈ॥੧॥ਰਹਾਉ॥

*(ਆਸਾ ਮ:੫, ੪੩੦-੧੩)*

(ਪ) ਐਸਾ ਜੋਗੀ ਜੁਗਤਿ ਬੀਚਾਰੈ॥ ਪੰਚ ਮਾਰਿ ਸਾਚੁ ਉਰਿ ਧਾਰੈ॥੧॥ਰਹਾਉ॥

*(ਗਉੜੀ ਮ:੧, ੨੨੩-੧੦)*

(ਫ) ਬਲਿ ਤਿਸੁ ਬਾਪੈ ਜਿਨਿ ਹਉ ਜਾਇਆ॥ ਪੰਚਾ ਤੇ ਮੇਰਾ ਸੰਗੁ ਚੁਕਾਇਆ॥
ਪੰਚ ਮਾਰਿ ਪਾਵਾ ਤਲਿ ਦੀਨੇ॥ ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ॥੨॥

*(ਆਸਾ ਕਬੀਰ, ੪੭੬-੮)*

(ਬ) ਸੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ॥
ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ॥
ਪੰਚੇ ਰੁੰਨੇ ਦੁਖਿ ਭਰੇ ਬਿਨਸੇ ਦੂਜੈ ਭਾਇ॥੧॥

*(ਸਿਰੀ ਮ:੧, ੧੯-੭)*

(ਮ) ਤੁਸੀ ਭੋਗਿਹੁ ਭੁੰਚਹੁ ਭਾਈਹੋ॥ ਗੁਰਿ ਦੀਬਾਣਿ ਕਵਾਇ ਪੈਨਾਈਓ॥
ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ॥੪॥
ਹਉ ਆਇਆ ਸਾਮ੍ਹੈ ਤਿਹੰਡੀਆ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ॥
ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ॥੫॥

*(ਸਿਰੀ ਮ:੫, ੭੩-੧੨)*

(ਯ) ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ॥ ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ॥
ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ॥
ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ॥
ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ॥੨॥

*(ਬਸੰਤੁ ਮ:੫, ਵਾਰ, ੧੧੯੩-੯)*

(ਰ) ਪਚੈ ਪਤੰਗੁ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰਿ ਸਘਾਰੇ॥

ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ॥੨॥

*(ਨਟ ਮ:੪, ੯੮੩-੧੦)*

## ਪੰਚ ਦੋਖ (੧੭੨੫)

ਭਾਵ ਪੰਜ ਦੋਸ਼ : ਸ਼ਬਦ, ਸਪਰਸ਼, ਰੂਪ, ਰਸ, ਗੰਧ।

(ੳ) ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥੧॥

*(ਆਸਾ ਰਵਿਦਾਸ, ੪੮੬-੬)*

(ਅ) ਖਿਨੁ ਖਿਨੁ ਨਰੁ ਨਾਰਾਇਨੁ ਗਾਵਹਿ ਮੁਖਿ ਬੋਲਹਿ ਨਰ ਨਰਹਰੇ॥
ਪੰਚ ਦੋਖ ਅਸਾਧ ਨਗਰ ਮਹਿ ਇਕੁ ਖਿਨੁ ਪਲੁ ਦੂਰਿ ਕਰੇ॥੨॥

*(ਨਟ ਨਾਰਾਇਨ ਮ:੪, ੯੭੫-੬)*

(ੲ) ਐਸੋ ਗੁਨੁ ਮੇਰੋ ਪ੍ਰਭ ਜੀ ਕੀਨ॥
ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ॥ਰਹਾਉ॥

*(ਟੋਡੀ ਮ:੫, ੭੧੬-੨)*

(ਸ) ਪੰਚ ਦੋਖ ਛਿਦ੍ਰ ਇਆ ਤਨ ਮਹਿ ਬਿਖੈ ਬਿਆਧਿ ਕੀ ਕਰਣੀ॥
ਆਸ ਅਪਾਰ ਦਿਨਸ ਗਣਿ ਰਾਖੇ ਗ੍ਰਸਤ ਜਾਤ ਬਲੁ ਜਰਣੀ॥੧॥

*(ਸਾਰਗ ਮ:੫, ੧੨੧੯-੮)*

## ਪੰਚ ਧਾਤੂ (੧੭੨੬)

ਭਾਵ ਪੰਜ ਤੱਤ। ਹੋਰ ਜਾਣਕਾਰੀ ਵਾਸਤੇ ਦੇਖੋ, "ਪੰਚੁ ਤੱਤ" ਦੇਖੋ।

(ੳ) ਸੰਜੋਗੁ ਵਿਜੋਗੁ ਧੁਰਹੁ ਹੀ ਹੂਆ॥ ਪੰਚ ਧਾਤੁ ਕਰਿ ਪੁਤਲਾ ਕੀਆ॥
ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ॥੧॥

*(ਮਾਰੂ ਅੰਜੁਲੀ, ਮ:੫, ੧੦੦੭-੧੫)*

(ਅ) ਇਹੁ ਜਗੁ ਆਪਿ ਉਪਾਇਓਨੁ ਕਰਿ ਚੋਜ ਵਿਡਾਨੁ॥
ਪੰਚ ਧਾਤੁ ਵਿਚਿ ਪਾਈਅਨੁ ਮੋਹੁ ਝੂਠੁ ਗੁਮਾਨੁ॥
ਆਵੈ ਜਾਇ ਭਵਾਈਐ ਮਨਮੁਖੁ ਅਗਿਆਨੁ॥
ਇਕਨਾ ਆਪਿ ਬੁਝਾਇਓਨ ਗੁਰਮੁਖਿ ਹਰਿ ਗਿਆਨੁ॥
ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ॥੪॥

*(ਸੂਹੀ ਵਾਰ ਮ:੩, ੭੮੬-੧੭)*

## ਪੰਚ ਬਾਣ (੧੭੨੭)

ਭਾਵ ਪੰਜ ਤੀਰ: ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਜਿਤਣ ਵਾਲੇ ਪੰਜ ਗੁਣ। ਦੇਖੋ, "ਪੰਚ ਗੁਣ"।

(ੳ) ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ॥ ਅੰਤਰ ਕੀ ਦੁਬਿਧਾ ਅੰਤਰਿ ਜਰੀਐ॥
ਪੰਚ ਬਾਣ ਲੇ ਜਮ ਕਉ ਮਾਰੈ॥ ਗਗਨੰਤਰਿ ਧਣਖੁ ਚੜਾਇਆ॥੯॥

*(ਮਾਰੂ ਮ:੧, ਸੋਲਹੇ, ੧੦੪੨-੬)*

## ਪੰਚ ਭੂਆਤਮਾ (੧੭੨੮)

ਪੰਜਾਂ ਤੱਤਾਂ ਵਿਚੋਂ ਬਣਿਆ ਹੋਇਆ ਸੂਖਸ਼ਮ ਅੰਤਹਕਰਣ।

(ੳ) ਕੋਮਲ ਬਾਣੀ ਸਭ ਕਉ ਸੰਤੋਖੈ॥ ਪੰਚ ਭੂ ਆਤਮਾ ਹਰਿ ਨਾਮ ਰਸਿ ਪੋਖੈ॥

*(ਥਿਤੀ ਗਉੜੀ ਮ:੫, ੨੯੯-੮)*

(ਅ) ਹਰਿ ਚਰਣ ਰਿਦੈ ਵਸਾਇ ਤੂ ਕਿਲਵਿਖ ਹੋਵਹਿ ਨਾਸੁ॥
ਪੰਚ ਭੂ ਆਤਮਾ ਵਸਿ ਕਰਹਿ ਤਾ ਤੀਰਥ ਕਰਹਿ ਨਿਵਾਸੁ॥੨॥

*(ਗੂਜਰੀ ਮ:੩, ੪੯੧-੧੫)*

## ਪੰਡਿਤ (੧੭੨੯)

ਜਿਸ ਨੂੰ ਕਿਸੇ ਖ਼ਾਸ ਵਿਸ਼ੇ ਸੰਬੰਧੀ ਪੂਰਨ ਗਿਆਨ ਹੋਵੇ। ਬ੍ਰਾਹਮਣ ਵਾਸਤੇ ਭੀ ਪੰਡਤਿ ਸ਼ਬਦ ਵਰਤੋਂ ਵਿਚ ਆਇਆ ਹੈ। ਕਈ ਦਫ਼ਾ ਜੋਤਸ਼ੀ ਵਾਸਤੇ ਭੀ ਲੋਕ ਬੋਲੀ ਵਿਚ ਬੋਲਿਆ ਜਾਂਦਾ ਹੈ। ਕਿਸੇ ਤੀਰਥ ਉਤੇ ਰਹਿਣ ਵਾਲੇ ਪ੍ਰੋਹਤ ਵਾਸਤੇ ਭੀ ਪੰਡੀਆ ਸ਼ਬਦ ਵਰਤਿਆ ਜਾਂਦਾ ਹੈ। ਇਸ ਪ੍ਰਸੰਗ ਵਿਚ ਵਿਦਵਾਨ ਵਾਸਤੇ ਵਰਤਿਆ ਗਇਆ ਹੈ।

(ੳ) ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ॥
ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ॥
ਕੂੜੀ ਆਵੈ ਕੂੜੀ ਜਾਵੈ ਮਾਇਆ ਕੀ ਨਿਤ ਜੋਹਾ॥
ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ॥
ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਾਗਾ ਤਿਸੁ ਮੋਹਾ॥
ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ॥

*(ਰਾਮਕਲੀ ਵਾਰ, ਮ:੫, ੯੬੦-੧੪)*

(ਅ) ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ॥
ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ॥੧॥ਰਹਾਉ॥

*(ਮਲਾਰ ਮ:੩, ੧੨੬੧-੫)*

(ੲ) ਬਾਵਨ ਅਖਰ ਜੋਰੇ ਆਨਿ॥ ਸਕਿਆ ਨ ਅਖਰੁ ਏਕੁ ਪਛਾਨਿ॥
ਸਤ ਕਾ ਸਬਦੁ ਕਬੀਰਾ ਕਹੈ॥ ਪੰਡਤਿ ਹੋਇ ਸੁ ਅਨਭੈ ਰਹੈ॥
ਪੰਡਿਤ ਲੋਗਹ ਕਉ ਬਿਉਹਾਰ॥ ਗਿਆਨਵੰਤ ਕਉ ਤਤੁ ਬੀਚਾਰ॥
ਜਾ ਕੈ ਜੀਅ ਜੈਸੀ ਬੁਧਿ ਹੋਈ॥ ਕਹਿ ਕਬੀਰ ਜਾਨੈਗਾ ਸੋਈ॥੪੫॥

*(ਗਉੜੀ ਪੂਰਬੀ ਬਾਵਨ ਅਖਰੀ, ਕਬੀਰ ੩੪੩-੧)*

(ਸ) ਪੰਡਿਤੁ ਹੋਇ ਕੈ ਬੇਦੁ ਬਖਾਨੈ॥ ਮੂਰਖੁ ਨਾਮਦੇਉ ਰਾਮਹਿ ਜਾਨੈ॥੨॥

*(ਟੋਡੀ ਨਾਮ ਦੇਵ, ੭੧੮-੧੨)*

(ਹ) ਪੰਡਿਤ ਹਰਿ ਪੜੁ ਤਜਹੁ ਵਿਕਾਰਾ॥ ਗੁਰਮੁਖਿ ਭਉਜਲੁ ਉਤਰਹੁ ਪਾਰਾ॥੧॥ਰਹਾਉ॥

*(ਗਉੜੀ ਗੁਆਰੇਰੀ ਮ:੩, ੨੨੯-੧੯)*

(ਕ) ਜਹ ਤੇ ਉਪਜੀ ਤਹੀ ਸਮਾਨੀ ਇਹ ਬਿਧਿ ਬਿਸਰੀ ਤਬ ਹੀ॥
ਪੰਡਿਤ ਗੁਣੀ ਸੂਰ ਹਮ ਦਾਤੇ ਏਹਿ ਕਹਹਿ ਬਡ ਹਮ ਹੀ॥੨॥

*(ਗਉੜੀ ਕਬੀਰ, ੩੩੪-੫)*

(ਖ) ਪੰਡਿਤ ਪੜਹਿ ਸਾਦੁ ਨ ਪਾਵਹਿ॥ ਦੂਜੈ ਭਾਇ ਮਾਇਆ ਮਨੁ ਭਰਮਾਵਹਿ॥
ਮਾਇਆ ਮੋਹਿ ਸਭ ਸੁਧਿ ਗਵਾਈ ਕਰਿ ਅਵਗਣ ਪਛੋਤਾਵਣਿਆ॥੨॥

*(ਮਾਝ ਮ:੩, ੧੧੬-੧੮)*

(ਗ) ਪੰਡਿਤ ਪੜਹਿ ਵਖਾਣਹਿ ਵੇਦੁ॥ ਅੰਤਰਿ ਵਸਤੁ ਨ ਜਾਣਹਿ ਭੇਦੁ॥
ਗੁਰ ਬਿਨੁ ਸੋਝੀ ਬੂਝ ਨ ਹੋਇ॥ ਸਾਚਾ ਰਵਿ ਰਹਿਆ ਪ੍ਰਭੁ ਸੋਇ॥੪॥

*(ਆਸਾ ਮ:੧, ੩੫੫-੧੪)*

(ਘ) ਇਸੁ ਭਗਤੀ ਨੋ ਸੁਰਿ ਨਰ ਮੁਨਿ ਜਨ ਲੋਚਦੇ ਵਿਣੁ ਸਤਿਗੁਰ ਪਾਈ ਨ ਜਾਇ॥
ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ॥੨॥

*(ਆਸਾ ਮ:੩, ੪੨੫-੪)*

(ਙ) ਪੰਡਿਤ ਜਨ ਮਾਤੇ ਪੜ੍ਹਿ ਪੁਰਾਨ॥ ਜੋਗੀ ਮਾਤੇ ਜੋਗ ਧਿਆਨ॥
ਸੰਨਿਆਸੀ ਮਾਤੇ ਅਹੰਮੇਵ॥ ਤਪਸੀ ਮਾਤੇ ਤਪ ਕੈ ਭੇਵ॥੧॥
ਸਭ ਮਦ ਮਾਤੇ ਕੋਊ ਨ ਜਾਗ॥ ਸੰਗ ਹੀ ਚੋਰ ਘਰੁ ਮੁਸਨ ਲਾਗ॥੧॥ਰਹਾਉ॥

*(ਬਸੰਤੁ ਕਬੀਰ, ੧੧੯੩-੧੭)*

(ਚ) ਕਬੀਰ ਕੋਠੀ ਕਾਠ ਕੀ ਦਹ ਦਿਸਿ ਲਾਗੀ ਆਗਿ॥
ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ॥੧੭੨॥
ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ॥
ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ॥੧੭੩॥

*(ਸਲੋਕ ਕਬੀਰ, ੧੩੭੩-੧੪)*

(ਛ) ਪੰਡਿਤੁ ਪੜਿ ਨ ਪਹੁਚਈ ਬਹੁ ਆਲ ਜੰਜਾਲਾ॥
ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮਕਾਲਾ॥
ਵਿਛੋੜਾ ਭਉ ਵੀਸਰੈ ਪੂਰਾ ਰਖਵਾਲਾ॥੪॥

*(ਮਾਰੂ ਮ:੧, ੧੦੧੨-੮)*

(ਜ) ਪੰਡਿਤ ਪੜ੍ਹਿ ਪੜ੍ਹਿ ਮੋਨੀ ਸਭਿ ਥਾਕੇ ਭ੍ਰਮਿ ਭੇਖ ਥਕੇ ਭੇਖਧਾਰੀ॥
ਗੁਰ ਪਰਸਾਦਿ ਨਿਰੰਜਨੁ ਪਾਇਆ ਸਾਚੈ ਸਬਦਿ ਵੀਚਾਰੀ॥੪॥

*(ਸਾਰਗ ਮ:੩, ੧੨੩੪-੫)*

(ਝ) ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਭੁਲੇ ਹਉਮੈ ਮੋਹੁ ਵਧਾਇਆ॥
ਪੰਡਿਤ ਪੜਿ ਪੜਿ ਮੋਨੀ ਭੁਲੇ ਦੂਜੈ ਭਾਇ ਚਿਤੁ ਲਾਇਆ॥੧॥

*(ਬਿਲਾਵਲ ਵਾਰ ਮ:੩, ੮੫੨-੧੨)*

(ਞ) ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ॥
ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ॥
ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ॥੨॥

*(ਸਿਰੀ ਮ:੩, ੩੩-੧੦)*

(ਟ) ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ॥
ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ॥
ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ॥
ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ॥
ਸਤਿਗੁਰਿ ਸੇਵਿਐ ਸੁਖੁ ਪਾਇਆ ਸਚੈ ਸਬਦਿ ਵੀਚਾਰਿ॥

*(ਸੋਰਠਿ ਵਾਰ ਮ:੩, ੬੪੭-੧੦)*

(ਠ) ਤ੍ਰੈ ਗੁਣ ਮਾਇਆ ਵੇਖਿ ਭੁਲੇ ਜਿਉ ਦੇਖਿ ਦੀਪਕਿ ਪਤੰਗ ਪਚਾਇਆ॥
ਪੰਡਿਤ ਭੁਲਿ ਭੁਲਿ ਮਾਇਆ ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ॥
ਦੂਜੈ ਭਾਇ ਪੜਹਿ ਨਿਤ ਬਿਖਿਆ ਨਾਵਹੁ ਦਯਿ ਖੁਆਇਆ॥

*(ਗੂਜਰੀ ਵਾਰ, ਮ:੩, ੫੧੩-੮)*

(ਡ) ਤਪੁ ਕਰਤੇ ਤਪਸੀ ਭੂਲਾਏ॥ ਪੰਡਿਤ ਮੋਹੇ ਲੋਭਿ ਸਬਾਏ॥
ਤ੍ਰੈ ਗੁਣ ਮੋਹੇ ਮੋਹਿਆ ਆਕਾਸੁ॥ ਹਮ ਸਤਿਗੁਰ ਰਾਖੇ ਦੇ ਕਰਿ ਹਾਥੁ॥੩॥

*(ਆਸਾ ਮ:੫, ੩੭੦-੯)*

(ਢ) ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ॥
ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ॥
ਨਾਨਕ ਨਦਰੀ ਪਾਈਐ ਕਰਮਿ ਪਰਾਪਤਿ ਹੋਇ॥੨॥

*(ਸਾਰੰਗ ਵਾਰ ਮ:੩, ੧੨੫੦-੫)*

(ਣ) ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥
ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ॥੬॥
ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ॥
ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ॥
ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ॥੭॥

*(ਸਿਰੀ ਮ:੧, ੫੬-੮)*

## ਪੰਥ ਅਤੇ ਪੰਥਕ ਕੇਂਦਰ (੧੭੩੦)

ਰਾਹ, ਰਸਤਾ, ਮਾਰਗ। ਪੰਥ ਐਸਾ ਮਾਰਗ ਹੈ, ਜਿਸ ਤੇ ਚਲ ਕੇ ਇਕ ਪਾਂਧੀ ਦੇਹੀ ਵਿਚੋਂ ਬ੍ਰਹਮ ਤਕ ਰਸਾਈ ਕਰਦਾ ਹੈ। ਪੰਥ ਦਾ ਪਾਂਧੀ ਫਰਸ਼ਾਂ ਤੋਂ ਉਠ ਕੇ ਅਰਸ਼ਾਂ ਤਕ ਰਸਾਈ ਕਰਦਾ ਹੈ। ਪੰਥ ਇਨਸਾਨੀ ਜੀਵਨ ਵਿਚੋਂ ਵਾਹਿਗੁਰੂ ਦੀ ਅਭੇਦਤਾ ਦਾ ਮਾਰਗ ਹੈ। ਧਰਮ, ਮਤ, ਮਜ਼ਹਬ, ਆਦਿ ਵਾਸਤੇ ਭੀ ਪੰਥ ਸ਼ਬਦ ਦੀ ਵਰਤੋਂ ਹੋਈ ਹੈ।

ਪੰਥਕ ਕੇਂਦਰ : ਇਨਸਾਨੀ ਜੀਵਨ ਦਾ ਉਹ ਨੁਕਤਾ-ਏ-ਨਜ਼ਰ ਜਿਸ ਨਾਲ ਜੁੜਿਆਂ ਇਕ ਇਨਸਾਨ ਦੇਹੀ ਤੋਂ ਬ੍ਰਹਮ ਵਿਚ ਅਭੇਦ ਹੁੰਦਾ ਹੈ। ਤਾਂਤੇ ਵਾਹਿਗੁਰੂ ਦੀ ਪ੍ਰਾਪਤੀ ਦਾ ਕੇਂਦਰ ਗੁਰਬਾਣੀ ਹੈ। ਗੁਰਬਾਣੀ ਦੇ ਕੇਂਦਰ ਨਾਲ ਜੁੜਿਆਂ, ਗੁਰਬਾਣੀ ਦੇ ਸ਼ਬਦ ਨਾਲ ਜੁੜਿਆਂ ਜਗਿਆਸੂ ਉਸ ਪੈਂਡੇ ਦਾ ਪਾਂਧੀ ਬਣਦਾ ਹੈ ਜਿਸ ਤੇ ਸਫ਼ਰ ਕੀਤਿਆਂ ਜੀਵ ਵਾਹਿਗੁਰੂ ਵਿਚ ਲੀਨ ਹੋ ਜਾਂਦਾ ਹੈ। ਇਹੀ ਕਾਰਣ ਹੈ ਕਿ ਗੁਰਬਾਣੀ ਦਾ

ਕੇਂਦਰ ਸਿਰੀ ਦਰਬਾਰ ਸਾਹਿਬ ਹੈ ਅਤੇ ਹੋਰ ਸਾਰੇ ਹੀ ਗੁਰਦੁਆਰੇ ਹਨ ਜਿਨ੍ਹਾਂ ਵਿਚੋਂ ਗੁਰਬਾਣੀ ਦਾ ਉਪਦੇਸ ਪਰਸਾਰਥ ਹੁੰਦਾ ਹੈ। ਕੇਂਦਰਾਂ ਦਾ ਮਹਾਨ ਕੇਂਦਰ ਦਰਬਾਰ ਸਾਹਿਬ ਹੈ ਜਿਥੋਂ ਅਠੇ ਪਹਿਰ ਗੁਰਬਾਣੀ ਦੀ ਧੁਨੀ ਉਠਦੀ ਹੈ ਅਤੇ ਜਗਿਆਸੂਆਂ ਨੂੰ ਉਸ ਮਾਰਗ ਦੇ ਪਾਂਧੀ ਬਣਾ ਦਿੰਦੀ ਹੈ ਜੋ ਵਾਹਿਗੁਰੂ ਦੇ ਸਰੂਪ ਵਿਚ ਸਮਾ ਜਾਂਦੇ ਹਨ। ਤਾਂਤੇ ਗੁਰਬਾਣੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਰਬਾਰ ਸਾਹਿਬ ਹੀ ਪੰਥਕ ਕੇਂਦਰ ਹਨ। ਅਥਵਾ ਸਾਰੇ ਗੁਰਦੁਵਾਰੇ ਭੀ ਪੰਥਕ ਕੇਂਦਰ ਹਨ ਜਿਨ੍ਹਾਂ ਵਿਚੋਂ ਸਿਖਿਆ ਪ੍ਰਾਪਤ ਕਰਕੇ ਇਕ ਸਿੱਖ ਦੇਹੀ ਤੋਂ ਵਾਹਿਗੁਰੂ ਦੇ ਸਰੂਪ ਤਕ ਰਸਾਈ ਕਰਦਾ ਹੈ। ਜੋ ਪੰਥ ਨਾਲ ਅਥਵਾ ਪੰਥਕ ਕੇਂਦਰ ਨਾਲ ਜੁੜੇ ਰਹਿੰਦੇ ਹਨ ਉਹ ਭਵਜਲ ਦੇ ਪੁੜਾਂ ਤੋਂ ਐਸੇ ਬਚੇ ਰਹਿੰਦੇ ਹਨ ਜਿਵੇਂ ਕਿੱਲੀ ਨਾਲ ਲਗਿਆ ਦਾਣਾ ਚੱਕੀ ਦੇ ਪੁੜਾਂ ਤੋਂ ਬਚ ਜਾਂਦਾ ਹੈ। ਪੰਧ ਦੀ ਸੂੰਹੁ ਸਤਿਗੁਰੂ ਦੇ ਚਰਣੀ ਲਗਿਆਂ ਹੀ ਪ੍ਰਾਪਤ ਹੋ ਸਕਦੀ ਹੈ।

(ੳ) ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ॥
ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥੧॥

*(ਮਾਝ ਵਾਰ ਮ:੧, ੧੪੨-੧੮)*

(ਅ) ਹਰਿ ਕਿਰਪਾ ਹਰਿ ਕਿਰਪਾ ਕਰਿ ਸਤਿਗੁਰੁ ਮੇਲਿ ਸੁਖਦਾਤਾ ਰਾਮ॥
ਹਮ ਪੂਛਹ ਹਮ ਪੂਛਹ ਸਤਿਗੁਰ ਪਾਸਿ ਹਰਿ ਬਾਤਾ ਰਾਮ॥
ਸਤਿਗੁਰ ਪਾਸਿ ਹਰਿ ਬਾਤ ਪੂਛਹ ਜਿਨਿ ਨਾਮੁ ਪਦਾਰਥੁ ਪਾਇਆ॥
ਪਾਇ ਲਗਹ ਨਿਤ ਕਰਹ ਬਿਨੰਤੀ ਗੁਰਿ ਸਤਿਗੁਰਿ ਪੰਥੁ ਬਤਾਇਆ॥

*(ਵਡਹੰਸੁ ਮ:੪, ਛੰਤ, ੫੭੪-੯)*

(ੲ) ਪੰਥ ਅਤੇ ਕੇਂਦਰ ਤੋਂ ਵਿਹੂਣਾ ਜੀਵ ਐਸੇ ਕੰਬਦਾ ਹੈ ਜਿਵੇਂ :
ਥਰ ਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ॥
ਥਾਨਿ ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ॥

*(ਰਾਮਕਲੀ ਮ:੧, ਓਅੰਕਾਰ, ੯੩੪-੯)*

(ਸ) ਪੰਥ ਦੇ ਆਗੂਆਂ ਵਾਸਤੇ :-
ਕਹੁ ਕਬੀਰ ਇਕ ਬੁਧਿ ਬੀਚਾਰੀ॥ ਕਿਆ ਬਸੁ ਜਉ ਬਿਖੁ ਦੇ ਮਹਤਾਰੀ॥੩॥

*(ਗਉੜੀ ਕਬੀਰ ੩੨੮-੩)*

(ਹ) ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ ਗੁਰਿ ਮਾਰਗੁ ਪੰਥੁ ਬਤਾਇਆ॥
ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ ਜਿਨਿ ਵਿਛੁੜਿਆ ਹਰਿ ਗਲਿ ਲਾਇਆ॥੨॥

*(ਗਉੜੀ ਪੂਰਬੀ ਮ:੪, ੧੭੨-੮)*

(ਕ) ਮਾਰਗਿ ਚਲੇ ਤਿਨ੍ਹੀ ਸੁਖੁ ਪਾਇਆ ਜਿਨ੍ ਸਿਉ ਗੋਸਟਿ ਸੇ ਤਰੇ॥
ਬੂਡਤ ਘੋਰ ਅੰਧ ਕੂਪ ਮਹਿ ਤੇ ਸਾਧੂ ਸੰਗਿ ਪਾਰਿ ਪਰੇ॥੧॥

*(ਸਾਰਗ ਮ:੫, ੧੨੦੮-੧੪)*

(ਖ) ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ॥
ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ॥੬॥
ਜਿਨ੍ਹੀ ਘਰੁ ਜਾਤਾ ਆਪਣਾ ਸੇ ਸੁਖੀਏ ਭਾਈ॥
ਅੰਤਰਿ ਬ੍ਰਹਮੁ ਪਛਾਣਿਆ ਗੁਰ ਕੀ ਵਡਿਆਈ॥੧॥

*(ਆਸਾ ਮ:੩, ੪੨੫-੧੨)*

(ਗ) ਪੰਥ ਨਾਲ ਜੁੜਿਆਂ ਸੁਹਾਵਣੇ ਲਗੀਦਾ ਹੈ :-
ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ॥
ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ॥੧॥

*(ਗਉੜੀ ਵਾਰ ਮ:੫, ੩੧੯-੧੩)*

(ਘ) ਸਤਗੁਰ ਦਇਆ ਕਰਹੁ ਹਰਿ ਮੇਲਹੁ ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ॥
ਹਮ ਚੇਰੀ ਹੋਇ ਲਗਹ ਗੁਰ ਚਰਣੀ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ॥੧॥

*(ਰਾਮਕਲੀ ਮ:੪, ੮੮੨-੧)*

(ਙ) ਬਾਰਿ ਜਾਉ ਗੁਰ ਅਪੁਨੇ ਊਪਰਿ ਜਿਨਿ ਹਰਿ ਹਰਿ ਨਾਮੁ ਦ੍ਰਿੜ੍ਹਾਯਾ॥
ਮਹਾ ਉਦਿਆਨ ਅੰਧਕਾਰ ਮਹਿ ਜਿਨਿ ਸੀਧਾ ਮਾਰਗੁ ਦਿਖਾਯਾ॥੧॥

*(ਧਨਾਸਰੀ ਮ:੫, ੬੭੨-੧੪)*

(ਚ) ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ॥
ਮਨੁ ਤਨੁ ਕਾਟਿ ਦੇਉ ਗੁਰ ਆਗੈ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ॥੨॥

*(ਬਿਲਾਵਲੁ ਮ:੪, ੮੩੬-੨)*

(ਛ) ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ॥
ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ॥
ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ॥੪॥

*(ਸੋਰਠਿ ਮ:੧, ੬੩੫-੧੩)*

(ਜ) ਰਾਮ ਨਾਮ ਕੀ ਗਤਿ ਕੋਇ ਨ ਬੂਝੈ ਗੁਰਮਤਿ ਰਿਦੈ ਸਮਾਈ॥
ਗੁਰਮੁਖਿ ਹੋਵੈ ਸੁ ਮਗੁ ਪਛਾਣੈ ਹਰਿ ਰਸਿ ਰਸਨ ਰਸਾਈ॥

*(ਸੋਰਠਿ ਮ:੩, ੬੦੨-੧੫)*

(ਝ) ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨਾ ਪਾਏ॥
ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ॥੪॥

*(ਸੋਰਠਿ ਮ:੩, ੬੦੩-੧੫)*

(ਞ) ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ॥
ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ॥

*(ਗਉੜੀ ਮ:੧, ੨੨੯-੩)*

(ਟ) ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ॥
ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ॥
ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ॥੩॥

*(ਸਿਰੀ ਮ:੪, ੪੨-੨)*

(ਠ) ਪੰਥ ਤੋਂ ਦੂਰ ਨ ਜਾ :
ਕਬੀਰ ਥੋਰੈ ਜਲਿ ਮਾਛੁਲੀ ਝੀਵਰਿ ਮੇਲਿਓ ਜਾਲੁ॥

ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ॥੪੯॥
ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ॥
ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ॥੫੦॥

*(ਸਲੋਕ ਕਬੀਰ ੧੩੬੭-੧)*

(ਙ) ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥੫੩॥

*(ਸਲੋਕ ਫਰੀਦ, ੧੩੮੦-੧੪)*

(ਢ) ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥
ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ॥੪॥

*(ਜੈਤਸਰੀ ਮ:੪, ੬੯੬-੭)*

(ਣ) ਹਉ ਪੰਥੁ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ ਜਾਉ॥
ਜਿਨੀ ਮੇਰਾ ਪਿਆਰਾ ਰਾਵਿਆ ਤਿਨ ਪੀਛੈ ਲਾਗਿ ਫਿਰਾਉ॥
ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ ਚਾਉ॥੧॥

*(ਸਿਰੀ ਮ:੪, ੪੧-੧)*

(ਤ) ਗੁਰਿ ਸਤਿਗੁਰਿ ਦਾਤੈ ਪੰਥੁ ਬਤਾਇਆ ਹਰਿ ਮਿਲਿਆ ਆਇ ਪ੍ਰਭੁ ਮੇਰੀ॥
ਅਨਦਿਨੁ ਅਨਦੁ ਭਇਆ ਵਡਭਾਗੀ ਸਭ ਆਸ ਪੁਜੀ ਜਨ ਕੇਰੀ॥੩॥

*(ਗਉੜੀ ਪੂਰਬੀ ਮ:੪, ੧੭੦-੧੭)*

(ਥ) ਭਰਮੁ ਜਰਾਇ ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ॥
ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ॥੩॥

*(ਗਉੜੀ ਮ:੫, ੨੦੮-੪)*

(ਦ) ਹਰਿ ਨਾਮੁ ਲੇਹੁ ਮੀਤਾ ਲੇਹੁ ਆਗੈ ਬਿਖਮ ਪੰਥੁ ਭੈਆਨ॥੧॥

*(ਗੌੜੀ ਮਾਲਵਾ ਮ:੫, ੨੧੪-੬)*

## ਪੰਥ ਖਾਲਸਾ (੧੭੩੧)

ਐਸਾ ਮਾਰਗ ਜੋ ਹਰ ਪ੍ਰਕਾਰ ਦੀ ਲੇਪਨਾ ਤੋਂ ਰਹਿਤ ਹੈ ਜਿਸ ਵਿਚ ਪਿਆਰ ਅਤੇ ਡਿਸਪਲਾਇਨ (Discipline) ਹੈ। ਜਿਸ ਵਿਚ ਪ੍ਰੇਮਾ ਭਗਤੀ ਹੈ। ਜੋ ਕਾਲ ਤੋਂ ਰਹਿਤ ਹੈ, ਜੋ ਭਰਮ ਤੋਂ ਰਹਿਤ ਹੈ'ਉਹ ਪੰਥ ਖਾਲਸਾ ਹੈ। ਜੋ ਕੇਵਲ ਸਤਿਗੁਰੂ ਅਥਵਾ ਵਾਹਿਗੁਰੂ ਦੀ ਜਾਇਦਾਦ ਹੈ। ਐਸਾ ਖਾਲਸਾ ਸਤਿਗੁਰੂ ਦਾ ਰੂਪ ਹੈ। ਜੋ ਪਰਮਾਤਮਾ ਦੀ ਮੌਜ ਵਿਚੋਂ ਪਰਗਟ ਹੁੰਦਾ ਹੈ। ਹੁਣ ਅਸੀਂ ਵੇਖਣਾ ਹੈ, ਕਿ ਅਸੀਂ ਕਿਥੇ ਕੁ ਖਲੋਤੇ ਹਾਂ।

(ੳ) ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ॥
ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥੪॥

*(ਸੋਰਠਿ ਕਬੀਰ, ੬੫੪-੧੯)*

## ਪ੍ਰਤੱਖ ਦੀਦਾਰੇ (੧੨੩੨)

ਜ਼ਾਹਿਰਾ ਰੂਪ ਵਿਚ ਦਰਸ਼ਨ ਹੋਣੇ। ਆਮ੍ਹਣੇ ਸਾਮ੍ਹਣੇ ਦਰਸ਼ਨ ਹੋਣੇ। ਪਾਵਨ ਗੁਰਬਾਣੀ ਦੁਆਰਾ ਪ੍ਰਤੱਖ ਦੀਦਾਰਿਆਂ ਪ੍ਰਥਾਇ ਜ਼ਿਕਰ ਆਇਆ ਹੈ ਜੋ ਸੁਹਿਰਦ ਪਾਠਕਾਂ ਦੀ ਗਿਆਤ ਵਾਸਤੇ ਅੰਕਿਤ ਕੀਤੇ ਗਏ ਹਨ :

(ੳ) ਮੈ ਮਨਿ ਤਨਿ ਬਿਰਹੁ ਅਤਿ ਅਗਲਾ ਕਿਉ ਪ੍ਰੀਤਮੁ ਮਿਲੈ ਘਰਿ ਆਇ॥
ਜਾ ਦੇਖਾ ਪ੍ਰਭੁ ਆਪਣਾ ਪ੍ਰਭਿ ਦੇਖਿਐ ਦੁਖੁ ਜਾਇ॥
ਜਾਇ ਪੁਛਾ ਤਿਨ ਸਜਣਾ ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ॥੧॥

*(ਸਿਰੀ ਮ:੪, ੩੯-੧੫)*

(ਅ) ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ॥
ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ॥
ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ॥੧੨॥

*(ਸਿਰੀ ਵਾਰ, ਮ:੪, ੮੨-੧੬)*

(ੲ) ਗੁਰੁ ਥੀਆ ਸਾਖੀ ਤਾ ਡਿਠਮੁ ਆਖੀ ਪਿਰ ਜੇਹਾ ਅਵਰੁ ਨ ਦੀਸੈ॥
ਕਹੁ ਨਾਨਕ ਛੰਤ ਦਇਆਲ ਮੋਹਨ ਕੇ ਮਨ ਹਰਿ ਚਰਣ ਗਹੀਜੈ ਐਸੀ ਮਨ ਪ੍ਰੀਤਿ ਕੀਜੈ॥੪॥

*(ਆਸਾ ਮ:੫, ਛੰਤ, ੪੫੫-੧੦)*

(ਸ) ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥
ਨਹੀ ਲੇਪੁ ਤਿਸੁ ਪੁੰਨਿ ਨ ਪਾਪਿ॥ ਨਾਨਕ ਕਾ ਪ੍ਰਭੁ ਆਪੇ ਆਪਿ॥੪॥

*(ਰਾਮਕਲੀ ਮ:੫, ੮੯੪-੮)*

(ਹ) ਸਤਗੁਰੁ ਮਿਲੈ ਤ ਆਖੀ ਸੂਝੈ॥

*(ਰਾਮਕਲੀ ਮ:੧, ਓਅੰਕਾਰੁ, ੯੩੫-੮)*

(ਕ) ਸਾਜਨੁ ਦੇਖਾ ਤਾ ਗਲਿ ਮਿਲਾ ਸਾਚੁ ਪਠਾਇਓ ਲੇਖੁ॥
ਮੁਖਿ ਧਿਮਾਣੈ ਧਨ ਖੜੀ ਗੁਰਮੁਖਿ ਆਖੀ ਦੇਖੁ॥
ਤੁਧੁ ਭਾਵੈ ਤੂ ਮਨਿ ਵਸਹਿ ਨਦਰੀ ਕਰਮਿ ਵਿਸੇਖੁ॥੫॥

*(ਮਾਰੂ ਮ:੧, ੧੦੧੦-੧੧)*

(ਖ) ਗੁਰਮਤਿ ਬੋਲਹੁ ਹਰਿ ਜਸੁ ਸਚਾ॥ ਗੁਰਮਤਿ ਆਖੀ ਦੇਖਹੁ ਉਚਾ॥
ਸ੍ਰਵਣੀ ਨਾਮੁ ਸੁਣੈ ਹਰਿ ਬਾਣੀ ਨਾਨਕ ਹਰਿ ਰੰਗਿ ਰੰਗਾਇਆ॥੧੫॥

*(ਮਾਰੂ ਮ:੧, ਸੋਲਹੇ, ੧੦੪੧-੧੨)*

(ਗ) ਕਾਇਆ ਕੁਟੰਬੁ ਮੋਹੁ ਨ ਬੂਝੈ॥ ਗੁਰਮੁਖਿ ਹੋਵੈ ਤ ਆਖੀ ਸੂਝੈ॥
ਅਨਦਿਨੁ ਨਾਮੁ ਰਵੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਹੋਈ ਹੇ॥੮॥

*(ਮਾਰੂ ਮ:੩, ਸੋਲਹੇ, ੧੦੪੫-੮)*

(ਘ) ਹਰਿ ਕੇ ਨਾਮ ਕੇ ਜਨ ਕਾਂਖੀ॥

ਮਨਿ ਤਨਿ ਬਚਨਿ ਏਹੀ ਸੁਖੁ ਚਾਹਤ ਪ੍ਰਭ ਦਰਸੁ ਦੇਖਹਿ ਕਬ ਆਖੀ॥੧॥ਰਹਾਉ॥

*(ਸਾਰਗ ਮ:੫, ੧੨੨੨-੧੧)*

(ਙ) ਬਿਨੁ ਦੇਖੇ ਉਪਜੈ ਨਹੀ ਆਸਾ॥ ਜੋ ਦੀਸੈ ਸੋ ਹੋਇ ਬਿਨਾਸਾ॥
ਬਰਨ ਸਹਿਤ ਜੋ ਜਾਪੈ ਨਾਮੁ॥ ਸੋ ਜੋਗੀ ਕੇਵਲ ਨਿਹਕਾਮੁ॥੧॥

*(ਭੈਰਉ ਰਵਿਦਾਸ, ੧੧੬੭-੮)*

(ਚ) ਅਦਿਸਟੁ ਦਿਸੈ ਤਾ ਕਹਿਆ ਜਾਇ॥ ਬਿਨੁ ਦੇਖੇ ਕਹਣਾ ਬਿਰਥਾ ਜਾਇ॥
ਗੁਰਮੁਖਿ ਦੀਸੈ ਸਹਜਿ ਸੁਭਾਇ॥ ਸੇਵਾ ਸੁਰਤਿ ਏਕ ਲਿਵ ਲਾਇ॥੨॥

*(ਗਉੜੀ ਗੁਆਰੇਰੀ ਮ:੧, ੨੨੨-੧੨)*

(ਛ) ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ॥
ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ ਸਤਿਗੁਰਿ ਬੂਝ ਬੁਝਾਈ॥੧॥ਰਹਾਉ॥

*(ਬਿਲਾਵਲੁ ਮ:੩, ੭੯੬-੭)*

(ਜ) ਭਣਤਿ ਨਾਨਕੁ ਅੰਦੇਸਾ ਏਹੀ॥ ਬਿਨੁ ਦਰਸਨ ਕੈਸੇ ਰਵਉ ਸਨੇਹੀ॥੪॥

*(ਮਾਰੂ ਮ:੧, ੯੯੦-੧੯)*

(ਝ) ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥

*(ਆਸਾ ਧੰਨਾ, ੪੮੮-੧)*

## ਪ੍ਰਾਹੁਣਚਾਰੀ (੧੨੩੩)

(ੳ) ਰਾਮ ਕੋਇ ਨ ਕਿਸ ਹੀ ਕੇਰਾ॥ ਜੈਸੇ ਤਰਵਰਿ ਪੰਖਿ ਬਸੇਰਾ॥੧॥ਰਹਾਉ॥

*(ਰਾਮਕਲੀ ਨਾਮਦੇਉ, ੮੭੩-੭)*

(ਅ) ਏਕਾ ਭਗਤਿ ਏਕੋ ਹੈ ਭਾਉ॥ ਬਿਨੁ ਭੈ ਭਗਤੀ ਆਵਉ ਜਾਉ॥
ਗੁਰ ਤੇ ਸਮਝਿ ਰਹੈ ਮਿਹਮਾਣੁ॥ ਹਰਿ ਰਸਿ ਰਾਤਾ ਜਨੁ ਪਰਵਾਣੁ॥੨॥

*(ਬਸੰਤੁ ਮ:੧, ੧੧੮੮-੧੯)*

(ੲ) ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ॥ ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ॥

*(ਮਾਝ ਵਾਰ ਮ:੨, ੧੪੮-੯)*

(ਸ) ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ॥
ਸਤਿਗੁਰ ਕੈ ਭਾਣੈ ਭੀ ਚਲਹਿ ਤਾ ਦਰਗਹ ਪਾਵਹਿ ਮਾਣੁ॥

*(ਸੋਰਠਿ ਵਾਰ ਮ:੩, ੬੪੬-੧੫)*

(ਹ) ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥
ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ॥
ਆਗੈ ਸਰਪਰ ਜਾਣਾ ਜਿਉ ਮਿਹਮਾਣਾ॥ ਕਾਹੇ ਗਾਰਬੁ ਕੀਜੈ॥
ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ॥

*(ਵਡਹੰਸੁ ਮ:੧, ੫੭੯-੩)*

(ਕ) ਮਸਤਕਿ ਹੋਵੈ ਲਿਖਿਆ ਹਰਿ ਸਿਮਰਿ ਪਰਾਣੀ॥
ਤੋਸਾ ਦਿਚੈ ਸਚੁ ਨਾਮੁ ਨਾਨਕ ਮਿਹਮਾਣੀ॥੪॥

*(ਗਉੜੀ ਵਾਰ ਮ:੫, ੩੧੯-੩)*

(ਖ) ਮਾਣਸ ਮੂਰਤਿ ਨਾਨਕੁ ਨਾਮੁ॥ ਕਰਣੀ ਕੁਤਾ ਦਰਿ ਫੁਰਮਾਨੁ॥
ਗੁਰ ਪਰਸਾਦਿ ਜਾਣੈ ਮਿਹਮਾਨੁ॥ ਤਾ ਕਿਛੁ ਦਰਗਹ ਪਾਵੈ ਮਾਨੁ॥੪॥

*(ਆਸਾ ਮ:੧, ੩੫੦-੩)*

(ਗ) ਤੀਨਿ ਸੇਰ ਕਾ ਦਿਹਾੜੀ ਮਿਹਮਾਨੁ॥ ਅਵਰ ਵਸਤੁ ਤੁਝ ਪਾਹਿ ਅਮਾਨ॥੨॥

*(ਆਸਾ ਮ:੫, ੩੭੪-੧੫)*

## ਪ੍ਰਾਛਤ (੧੭੩੪)

ਐਸਾ ਕਰਮ ਜਿਸ ਦੇ ਕਰਣੋ ਕਰਕੇ ਪਸ਼ਚਾਤਾਪ ਕਰਨਾ ਪਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਪਰਾਛਤ"।

(ੳ) ਕਰਿ ਕੀਰਤਿ ਗੋਵਿੰਦ ਗੁਣੀਐ ਸਗਲ ਪ੍ਰਾਛਤ ਦੁਖ ਹਰੇ॥

*(ਆਸਾ ਮ:੫, ਛੰਤ, ੪੫੪-੧੮)*

(ਅ) ਸੁਣਿ ਮਨ ਸੀਖ ਸਾਧੂ ਜਨ ਸਗਲੋ ਥਾਰੇ ਸਗਲੇ ਪ੍ਰਾਛਤ ਮਿਟਿਓ ਰੇ॥

*(ਟੋਡੀ ਮ:੫, ੭੧੫-੧੭)*

(ੲ) ਜਿਉ ਪਾਵਕ ਸੰਗਿ ਸੀਤ ਕੋ ਨਾਸ॥ ਐਸੇ ਪ੍ਰਾਛਤ ਸੰਤਸੰਗਿ ਬਿਨਾਸ॥
ਜਿਉ ਸਾਬੁਨਿ ਕਾਪਰ ਊਜਲ ਹੋਤ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ॥੫॥

*(ਰਾਮਕਲੀ ਮ:੫, ੮੯੪-੧੭)*

(ਸ) ਅਨਿਕ ਪ੍ਰਾਛਤ ਮਿਟਹਿ ਖਿਨ ਮਹਿ ਰਿਦੈ ਜਪਿ ਭਗਵਾਨ॥
ਪਾਵਨਾ ਤੇ ਮਹਾ ਪਾਵਨ ਕੋਟਿ ਦਾਨ ਇਸਨਾਨ॥੨॥

*(ਮਾਰੂ ਮ:੫, ੧੦੧੭-੧੬)*

## ਪ੍ਰਾਤਹਕਾਲ (੧੭੩੫)

ਸਵੇਰ ਦਾ ਸਮਾਂ, ਤੜਕੇ ਦਾ ਵੇਲਾ। ਹੋਰ ਜਾਣਕਾਰੀ ਵਾਸਤੇ ਵੇਖੋ, "ਅੰਮ੍ਰਿਤ ਵੇਲਾ"।

(ੳ) ਪ੍ਰਾਤਹਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ॥
ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ॥੧॥

*(ਦੇਵਗੰਧਾਰੀ ਮ:੫, ੫੩੩-੧੦)*

## ਪ੍ਰੇਤ ਅਤੇ ਪ੍ਰੇਤ ਕ੍ਰਿਆ (੧੭੩੬)

ਮੁਰਦਾ ਰੂਹ ਅਤੇ ਜੋ ਕਰਮ ਉਸ ਦੀ ਸ਼ਾਂਤੀ ਵਾਸਤੇ ਕੀਤਾ ਜਾਵੇ। ਰਵਾਨਾ ਹੋਇਆ, ਗਇਆ ਹੋਇਆ, ਜਿੰਨ, ਭੂਤ। ਉਹ ਸਰੀਰਕ ਢਾਂਚਾ ਜੋ ਮੁਰਦਾ ਜੀਵ ਨੂੰ ਮਰਨ ਤੋਂ ਉਪਰੰਤ ਪ੍ਰਾਪਤ ਹੁੰਦਾ ਹੈ। ਨੋਟ: ਉਕਤ ਦਰਸਾਈ ਤੁਕ ਪੁਰਾਣਾਂ ਦਾ ਖ਼ਿਆਲ ਹੈ। ਗੁਰਮਤਿ ਅਨੁਸਾਰ ਉਹ ਪ੍ਰਾਣੀ ਪ੍ਰੇਤ ਹੈ, ਜੋ ਨਾਮ ਨਹੀਂ ਜਪਦਾ।

(ੳ) ਕਈ ਕੋਟਿ ਜਖ੍ਯ ਕਿੰਨਰ ਪਿਸਾਚ॥ ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ॥
ਸਭ ਤੇ ਨੇਰੈ ਸਭਹੂ ਤੇ ਦੂਰਿ॥ ਨਾਨਕ ਆਪਿ ਅਲਿਪਤੁ ਰਹਿਆ ਭਰਪੂਰਿ॥੪॥

*(ਗਉੜੀ ਸੁਖਮਨੀ ਮ:੫, ੨੭੬-੪)*

(ਅ) ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਪ੍ਰੇਤ ਜੋਨਿ ਵਲਿ ਵਲਿ ਅਉਤਰੈ॥੪॥

*(ਗੂਜਰੀ ਤ੍ਰਿਲੋਚਨ, ੫੨੬-੯)*

(ੲ) ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ॥
ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ॥੧॥

*(ਦੇਵਗੰਧਾਰੀ ਮ:੯, ੫੩੬-੧੩)*

(ਸ) ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ॥
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ॥੨॥

*(ਸੋਰਠਿ ਮ:੯, ੬੩੪-੩)*

(ਹ) ਵੀਰਵਾਰਿ ਵੀਰ ਭਰਮਿ ਭੁਲਾਏ॥ ਪ੍ਰੇਤ ਭੂਤ ਸਭਿ ਦੂਜੈ ਲਾਏ॥

*(ਬਿਲਾਵਲੁ ਮ:੩, ਵਾਰ ੮੪੧-੧੨)*

(ਕ) ਜਤੁ ਸਤੁ ਸੰਜਮੁ ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ॥
ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧਸੰਗਤਿ ਬਿਨੁ ਬਾਦਿ ਜਇਆ॥੨॥

*(ਰਾਮਕਲੀ ਮ:੧, ੯੦੬-੧੦)*

(ਖ) ਪ੍ਰੇਤ ਪਿੰਜਰ ਮਹਿ ਦੂਖ ਘਨੇਰੇ॥ ਨਰਕਿ ਪਚਹਿ ਅਗਿਆਨ ਅੰਧੇਰੇ॥
ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ॥੬॥

*(ਮਾਰੂ ਮ:੧, ਸੋਲਹੇ, ੧੦੨੯-੬)*

(ਗ) ਕਲਿ ਮਹਿ ਪ੍ਰੇਤ ਜਿਨ੍ਹੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ॥
ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ॥੧॥

*(ਭੈਰਉ ਮ:੩, ੧੧੩੧-੧੬)*

(ਘ) ਕੁਟੰਬ ਜਤਨ ਕਰਣੰ ਮਾਇਆ ਅਨੇਕ ਉਦਮਹ॥
ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ॥੧॥

*(ਜੈਤਸਰੀ ਵਾਰ ਮ:੫, ੭੦੬-੧੪)*

(ਙ) ਪਸੁ ਪੰਖੀ ਭੂਤ ਅਰੁ ਪ੍ਰੇਤਾ॥ ਬਹੁ ਬਿਧਿ ਜੋਨੀ ਫਿਰਤ ਅਨੇਤਾ॥
ਜਹ ਜਾਨੋ ਤਹ ਰਹਨੁ ਨ ਪਾਵੈ॥ ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ॥

*(ਮਾਰੂ ਮ:੫, ੧੦੦੫-੨)*

(ਚ) ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥
ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥

*(ਮਾਂਝ ਮ:੫, ਬਾਰਹ ਮਾਹਾ ੧੩੪-੧੬)*

(ਛ) ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ॥
ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ ਜਿਨ ਸਿਉ ਸੋਈ ਹੇਤੁ॥

*(ਜੈਤਸਰੀ ਵਾਰ ਮ:੫, ੭੦੬-੧੬)*

## ਪ੍ਰਭਾਵ ਵਿਹੂਣਾ (੧੭੩੭)

ਐਸਾ ਇਨਸਾਨ ਜਿਸ ਤੇ ਕਿਸੇ ਸਿਖਿਆ ਦਾ ਅਸਰ ਨ ਹੋਵੇ। ਅਭਿਜ ਵਿਅਕਤੀ। ਦੇਖੋ, "ਨਿਮ ਬਿਰਖ" "ਕੁੱਤੇ ਦੀ ਪੂਛੜ"।

(ੳ) ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥
ਚੰਦਨ ਕੈ ਨਿਕਟੇ ਬਸੈ ਬਾਸੁ ਸੁਗੰਧੁ ਨ ਹੋਇ॥੧੨॥

*(ਸਲੋਕ ਕਬੀਰ, ੧੩੬੫-੨)*

(ਅ) ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥
ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥੧੫੮॥

*(ਸਲੋਕ ਕਬੀਰ, ੧੩੭੨-੧੮)*

(ੲ) ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ॥
ਨਿਕਟਿ ਬਸੰਤੋ ਬਾਂਸੋ ਨਾਨਕ ਅਹੰ ਬੁਧਿ ਨ ਬੋਹਤੇ॥੫॥

*(ਗਾਥਾ ਮ:੫, ੧੩੬੦-੧੦)*

(ਸ) ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ॥ ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ॥੧॥

*(ਆਸਾ ਮ:੧, ੪੧੯-੧੩)*

(ਹ) ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ॥ ਮਨਮੁਖੁ ਸਚਿ ਨ ਭੀਜਈ ਕੂੜੁ ਕੂੜਿ ਗਡਾਵੈ॥੪॥

*(ਆਸਾ ਮ ੧, ੪੧੯-੧੦)*

(ਕ) ਖੇਹੂ ਖੇਹ ਰਲੈ ਤਨੁ ਛੀਜੈ॥ ਮਨਮੁਖੁ ਪਾਥਰੁ ਸੈਲੁ ਨ ਭੀਜੈ॥
ਕਰਣ ਪਲਾਵ ਕਰੇ ਬਹੁਤੇਰੇ ਨਰਕਿ ਸੁਰਗਿ ਅਵਤਾਰਾ ਹੇ॥੧੨॥

*(ਮਾਰੂ ਮ:੧, ਸੋਲਹੇ, ੧੦੨੯-੧੩)*

(ਖ) ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥
ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ॥
ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥
ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ॥
ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥੨੬॥

*(ਗਉੜੀ ਵਾਰ ਮ:੪, ੩੧੪-੧੭)*

## ਪ੍ਰੇਮ ਉਡਾਰੀਆਂ (੧੭੩੮)

ਪਿਆਰ ਦੀਆਂ ਲਹਿਰਾਂ, ਪਿਆਰ ਦੀਆਂ ਪਰਵਾਜ਼ਾਂ, ਪਿਆਰ ਦੀਆਂ ਤਾਂਘਾਂ।

(ੳ) ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ॥ ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ॥੨੧॥

*(ਸਲੋਕ ਮ:੫, ੧੪੨੬-੬)*

## ਫਉਜ ਹਠੀਲੀ (੧੭੩੯)

ਹੱਠ ਕਰਨ ਵਾਲਿਆਂ ਦੀ ਫ਼ੌਜ, ਜ਼ਿਦੀਆਂ ਦੀ ਫ਼ੌਜ, ਪੰਜ ਕਾਮ ਕ੍ਰੋਧ ਆਦਿ ਦੀ ਫ਼ੌਜ।

(ੳ) ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ॥
ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ॥੧॥

ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥
ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥੧॥ਰਹਾਉ॥
ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ॥
ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ ਰੇ॥੨॥

*(ਆਸਾ ਮ:੫, ੪੦੪-੯)*

(ਅ) ਸੂਰਬੀਰ ਵਰੀਆਮ ਕਿਨੈ ਨ ਹੋੜੀਐ॥ ਫਉਜ ਸਤਾਣੀ ਹਾਠ ਪੰਚਾ ਜੋੜੀਐ॥
ਦਸ ਨਾਰੀ ਅਉਧੂਤ ਦੇਨਿ ਚਮੋੜੀਐ॥ ਜਿਣਿ ਜਿਣਿ ਲੈਨ੍ਹਿ ਰਲਾਇ ਏਹੋ ਏਨਾ ਲੋੜੀਐ॥
ਤ੍ਰੈ ਗੁਣ ਇਨ ਕੈ ਵਸਿ ਕਿਨੈ ਨ ਮੋੜੀਐ॥ ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ॥
ਗੁਰੁ ਪੂਰਾ ਆਰਾਧਿ ਬਿਖਮ ਦਲੁ ਫੋੜੀਐ॥
ਹਉ ਤਿਸੁ ਅਗੈ ਦਿਨੁ ਰਾਤਿ ਰਹਾ ਕਰ ਜੋੜੀਐ॥੧੫॥

*(ਗੂਜਰੀ ਵਾਰ ਮ:੫, ੫੨੨-੫)*

## ਫਕੀਰ (੧੭੪੦)

ਸਾਧੂ, ਸੰਤ, ਦਰਵੇਸ਼। ਫ਼ਕੀਰ ਸ਼ਬਦ ਪੰਜਾਬੀ ਵਿਚ ਭਿਖਾਰੀ, ਮੰਗਤੇ ਪ੍ਰਤਿ ਭੀ ਵਰਤਿਆ ਜਾਂਦਾ ਹੈ। ਨਿਰਧਨ ਵਾਸਤੇ ਭੀ ਫ਼ਕੀਰ ਆਖਿਆ ਜਾਂਦਾ ਹੈ। ਪ੍ਰੰਤੂ ਇਸ ਪ੍ਰਕਰਣ ਵਿਚ ਸਾਧੂ, ਸੰਤ ਅਤੇ ਦਰਵੇਸ਼ ਵਾਸਤੇ ਹੀ ਵਰਤਿਆ ਗਇਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਦਰਵੇਸ਼"।

(ੳ) ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥
ਜਿਨ੍ਹ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ॥੧॥

*(ਮਲਾਰ ਵਾਰ ਮ:੧, ੧੨੮੭-੧੨)*

(ਅ) ਇਕਿ ਦੇ ਖਾਹਿ ਨਿਖੁਟੈ ਨਾਹੀ ਇਕਿ ਸਦਾ ਫਿਰਹਿ ਫਕੀਰ॥

*(ਮਲਾਰ ਵਾਰ ਮ:੧. ੧੨੮੯-੨)*

(ੲ) ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥੧੧॥

*(ਸਲੋਕ ਫਰੀਦ, ੧੩੭੯-੧੯)*

(ਸ) ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ॥ ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥

*(ਰਾਮਕਲੀ ਮ:੧, ਓਅੰਕਾਰੁ, ੯੩੬-੬)*

(ਹ) ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ॥੧॥

*(ਮਾਰੂ ਮ:੧, ੧੦੧੨-੪)*

(ਕ) ਕਾਜੀ ਸੇਖ ਭੇਖ ਫਕੀਰਾ॥ ਵਡੇ ਕਹਾਵਹਿ ਹਉਮੈ ਤਨਿ ਪੀਰਾ॥
ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ॥੨॥

*(ਗਉੜੀ ਮ:੧, ੨੨੭-੯)*

## ਫਤਹਿ ਪ੍ਰਾਪਤ ਹੋਣੀ (੧੭੪੧)

ਮਾਣਸ ਜਨਮ ਦੀ ਕਾਮਯਾਬੀ ਦਾ ਪ੍ਰਾਪਤ ਹੋਣਾ, ਜੀਵਨ ਦੀ ਸਫਲਤਾ ਦਾ ਪ੍ਰਾਪਤ ਹੋਣਾ, ਜਿਤ ਪ੍ਰਾਪਤ ਹੋਣੀ, ਕਾਮਯਾਬੀ ਦਾ ਹਾਸਿਲ ਹੋਣਾ, ਜੀਵਨ ਦੇ ਰਣ ਖੇਤ੍ਰ ਵਿਚ ਕਾਮਯਾਬੀ ਮਿਲਣੀ। ਸਤਿਗੁਰੂ ਦੀ ਸਰਣੀ ਲਗ ਕੇ ਅਭੇਦਤਾ ਨੂੰ ਪ੍ਰਾਪਤ ਹੋ ਜਾਣਾ।

(ੳ) ਫਾਹੇ ਕਾਟੇ ਮਿਟੇ ਗਵਨ ਫਤਹਿ ਭਈ ਮਨਿ ਜੀਤ॥
ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੮-੫)*

(ਅ) ਦੁਖ ਭੁਖ ਨਹ ਵਿਆਪਈ ਜੇ ਸੁਖਦਾਤਾ ਮਨਿ ਹੋਇ॥
ਕਿਤ ਹੀ ਕੰਮਿ ਨ ਛਿਜੀਐ ਜਾ ਹਿਰਦੈ ਸਚਾ ਸੋਇ॥
ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ॥
ਸੁਖਦਾਤਾ ਗੁਰੁ ਸੇਵੀਐ ਸਭਿ ਅਵਗਣ ਕਢੈ ਧੋਇ॥੨॥

*(ਸਿਰੀ ਮ:੫, ੪੩-੧੮)*

(ੲ) ਸਚਿ ਰਤੇ ਸੇ ਜਿਣਿ ਗਏ ਹਉ ਸਦ ਬਲਿਹਾਰੈ ਜਾਸੁ॥੬॥

*(ਸਿਰੀ ਮ:੧, ੫੨-੧੫)*

(ਸ) ਦਰਸਨਿ ਤੇਰੈ ਭਵਨ ਪੁਨੀਤਾ॥ ਆਤਮ ਗੜੁ ਬਿਖਮੁ ਤਿਨਾ ਹੀ ਜੀਤਾ॥
ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ ਜੀਉ॥੩॥

*(ਮਾਝ ਮ:੫, ੯੯-੧੮)*

(ਹ) ਲਸਕਰੀਆ ਘਰ ਸੰਮਲੇ ਆਏ ਵਜਹੁ ਲਿਖਾਇ॥
ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ॥
ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ॥
ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ॥

*(ਰਾਮਕਲੀ ਮ:੧, ਓਅੰਕਾਰੁ, ੯੩੬-੧੦)*

(ਕ) ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ॥ ਖਿਨੁ ਪਲੁ ਬਾਜੀ ਦੇਖੀਐ ਉਝਰਤ ਨਹੀ ਬਾਰਾ॥੪॥
ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ॥ ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ॥੫॥

*(ਆਸਾ ਮ:੧, ੪੨੨-੧੨)*

(ਖ) ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ॥ ਕੁਫਰ ਗੋਅ ਕੁਫਰਾਣੈ ਪਇਆ ਦਝਸੀ॥
ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥ ਸਿਝੈ ਦਰਿ ਦੀਵਾਨਿ ਆਪੁ ਗਵਾਈਐ॥੯॥

*(ਮਾਝ ਵਾਰ ਮ:੧, ੧੪੨-੮)*

(ਗ) ਦੇਖੈ ਸੁਣੇ ਨ ਜਾਣਈ ਮਾਇਆ ਮੋਹਿਆ ਅੰਧੁ ਜੀਉ॥
ਕਾਚੀ ਦੇਹਾ ਵਿਣਸਣੀ ਕੂੜੁ ਕਮਾਵੈ ਧੰਧੁ ਜੀਉ॥
ਨਾਮੁ ਧਿਆਵਹਿ ਸੇ ਜਿਣਿ ਚਲੇ ਗੁਰ ਪੂਰੇ ਸਨਬਧੁ ਜੀਉ॥੨॥

*(ਸੂਹੀ ਮ:੫, ੭੬੦-੧੩)*

(ਘ) ਹਰਿ ਆਪੇ ਖੇਲੈ ਆਪੇ ਦੇਖੈ ਹਰਿ ਆਪੇ ਰਚਨੁ ਰਚਾਇਆ॥
ਜਨ ਨਾਨਕ ਗੁਰਮੁਖਿ ਜੋ ਨਰੁ ਖੇਲੈ ਸੋ ਜਿਣਿ ਬਾਜੀ ਘਰਿ ਆਇਆ॥੪॥

*(ਬਸੰਤੁ ਮ:੫, ੧੧੮੫-੧੫)*

(ਙ) ਸਾਜਨ ਸੰਤ ਹਮਾਰੇ ਮੀਤਾ ਬਿਨੁ ਹਰਿ ਹਰਿ ਆਨੀਤਾ ਰੇ॥

ਸਾਧਸੰਗਿ ਮਿਲਿ ਹਰਿ ਗੁਣ ਗਾਏ ਇਹੁ ਜਨਮੁ ਪਦਾਰਥੁ ਜੀਤਾ ਰੇ॥੧॥ਰਹਾਉ॥

*(ਆਸਾ ਮ:੫, ੪੦੪-੧)*

(ਚ) ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ॥੮॥

*(ਮਾਰੂ ਵਾਰ ਮ;੩, ੧੦੮੯-੭)*

(ਛ) ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ॥ ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾ ਦੂ ਹੋਇ॥
ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ॥
ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ॥

*(ਗਉੜੀ ਬਾਵਨ ਅਖਰੀ ਮ:੫, ੨੫੬-੧੪)*

(ਜ) ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ॥ ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ॥

*(ਗਉੜੀ ਸੁਖਮਨੀ ਮ:੫, ੨੬੩-੯)*

(ਝ) ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ॥
ਨਾਮੇ ਕਾਰਜ ਸਿਧਿ ਹੈ ਸਹਜੇ ਹੋਇ ਸੁ ਹੋਇ॥

*(ਬਿਹਾਗੜਾ ਵਾਰ ਮ:੩, ੫੪੮-੧੮)*

(ਞ) ਜਨਮ ਮਰਨ ਕਉ ਇਹੁ ਜਗੁ ਬਪੁੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ॥
ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ॥੩॥

*(ਸੋਰਠਿ ਮ:੧, ੫੯੮-੧)*

(ਟ) ਹਰਿ ਹਰਿ ਨਾਮੁ ਬੋਲਹੁ ਦਿਨੁ ਰਾਤੀ ਸਭਿ ਕਿਲਬਿਖ ਕਾਟੈ ਇਕ ਪਲਕਾ॥
ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ ਸੋ ਗੁਰਮੁਖਿ ਹਰਿ ਜਪਿ ਜਿਣਕਾ॥੨੧॥

*(ਸੋਰਠਿ ਵਾਰ ਮ:੪, ੬੫੦-੧੮)*

(ਠ) ਭਗਤ ਸਰਣਿ ਜੋ ਆਵੈ ਪ੍ਰਾਣੀ ਤਿਸੁ ਈਹਾ ਊਹਾ ਨ ਹਾਰਨਾ॥੫॥

*(ਰਾਮਕਲੀ ਮ:੫, ੯੧੫-੭)*

(ਡ) ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ॥੪੨॥

*(ਸਲੋਕ ਮ:੯, ੧੪੨੮-੧੨)*

(ਢ) ਸਬਦਿ ਮਰੈ ਸੋਈ ਜਨੁ ਸਿਝੈ ਬਿਨੁ ਸਬਦੈ ਮੁਕਤਿ ਨ ਹੋਈ॥

*(ਸਲੋਕ ਮ:੩, ੧੪੧੬-੧੬)*

## ਫਿਕਾ ਬੋਲਣਾ (੧੭੪੨)

ਬੇ-ਸੁਆਦਾ, ਜਿਸ ਵਿਚ ਰਸ ਨਾ ਹੋਵੇ, ਜਿਸ ਵਿਚ ਪਿਆਰ ਨਾ ਹੋਵੇ, ਬੁਰਾ ਬੋਲਣਾ, ਕੌੜਾ ਬੋਲਣਾ।

(ੳ) ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ॥
ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ॥

*(ਬਿਹਾਗੜਾ ਵਾਰ ਮ:੩, ੫੪੯-੧੮)*

(ਅ) ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ॥

ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ॥
ਕਾਇਆ ਕੂੜਿ ਵਿਗਾੜਿ ਕਾਹੇ ਨਾਈਐ॥੧॥

*(ਵਡਹੰਸੁ ਮ:੧, ਛੰਤ, ੫੬੬-੧)*

(ੲ) ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ॥ ਮੰਦਾ ਕਿਸੈ ਨ ਆਖਿ ਝਗੜਾ ਪਾਵਣਾ॥

*(ਵਡਹੰਸੁ ਮ:੧, ਛੰਤ, ੫੬੬-੫)*

(ਸ) ਮੁਹਿ ਚਲੈ ਸੁ ਅਗੈ ਮਾਰੀਐ॥੧੨॥

*(ਆਸਾ ਵਾਰ ਮ:੧, ੪੬੯-੧੯)*

(ਹ) ਨਾਨਕ ਫਿਕੈ ਬੋਲੀਐ ਤਨੁ ਮਨੁ ਫਿਕਾ ਹੋਇ॥ ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥
ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥
ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥੧॥

*(ਆਸਾ ਵਾਰ, ਮ:੧, ੪੭੩-੧੪)*

(ਕ) ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ॥
ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ॥
ਨਾਨਕ ਕਿਰਤਿ ਪਇਐ ਕਮਾਵਣਾ ਕੋਇ ਨ ਮੇਟਣਹਾਰੁ॥੨॥

*(ਵਡਹੰਸ ਵਾਰ ਮ:੩, ੫੯੪-੧)*

(ਖ) ਅਨ ਰਸ ਰਾਤੀ ਰਸਨਾ ਫੀਕੀ ਬੋਲੇ ਹਰਿ ਰਸੁ ਮੂਲਿ ਨ ਤਾਹਾ ਹੇ॥੧੨॥

*(ਮਾਰੂ ਮ:੩, ਸੋਹਲੇ, ੧੦੫੮-੭)*

(ਗ) ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥(੧੨੯)
ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥

*(ਸਲੋਕ ਫਰੀਦ, ੧੩੮੪-੧੭)*

(ਘ) ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ॥ ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ॥

*(ਸਲੋਕ ਮ:੩, ੧੪੨੦-੧੮)*

(ਙ) ਜਲਉ ਇਹ ਜਿਹਵਾ ਦੂਜੈ ਭਾਇ॥ ਹਰਿ ਰਸੁ ਨ ਚਾਖੈ ਫੀਕਾ ਆਲਾਇ॥
ਬਿਨੁ ਬੂਝੇ ਤਨੁ ਮਨੁ ਫੀਕਾ ਹੋਇ॥ ਬਿਨੁ ਨਾਵੈ ਦੁਖੀਆ ਚਲਿਆ ਰੋਇ॥੨॥

*(ਗਉੜੀ ਗੁਆਰੇਰੀ ਮ:੩, ੧੫੮-੧੧)*

(ਚ) ਟੂਟੈ ਨੇਹੁ ਕਿ ਬੋਲਹਿ ਸਹੀ॥ ਟੂਟੈ ਬਾਹ ਦੁਹੂ ਦਿਸ ਗਹੀ॥
ਟੂਟਿ ਪਰੀਤਿ ਗਈ ਬੁਰ ਬੋਲਿ॥ ਦੁਰਮਤਿ ਪਰਹਰਿ ਛਾਡੀ ਢੋਲਿ॥

*(ਰਾਮਕਲੀ ਮ:੧, ਓਅੰਕਾਰੁ, ੯੩੩-੯)*

(ਛ) ਪਰਵਿਰਤੀ ਨਰਵਿਰਤਿ ਪਛਾਣੈ॥ ਗੁਰ ਕੈ ਸੰਗਿ ਸਬਦਿ ਘਰੁ ਜਾਣੈ॥
ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ॥੧੪॥

*(ਮਾਰੂ ਮ:੧, ਸੋਲਹੇ, ੧੦੨੨-੧੧)*

(ਜ) ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥
ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥
ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ॥੩॥

*(ਸਿਰੀ ਮ:੧, ੧੫-੧੩)*

(ਝ) ਬਾਬਾ ਬੋਲੀਐ ਪਤਿ ਹੋਇ॥
ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ॥੧॥ਰਹਾਉ॥

*(ਸਿਰੀ ਮ:੧, ੧੫-੧੧)*

(ਞ) ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ॥
ਏਕੋ ਸੇਵਨਿ ਏਕੁ ਅਰਾਧਹਿ ਗੁਰਮੁਖਿ ਅਕਥ ਕਹਾਣੀ॥੬॥

*(ਸਿਰੀ ਮ:੩, ੬੯-੮)*

(ਟ) ਸਾਧਸੰਗਿ ਹੋਇ ਸਭ ਕੀ ਰੇਨ॥ ਸਾਧ ਕੈ ਸੰਗਿ ਮਨੋਹਰ ਬੈਨ॥

*(ਗਉੜੀ ਸੁਖਮਨੀ ਮ:੫, ੨੭੧-੯)*

(ਠ) ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥ ਮੂਰਖੈ ਨਾਲਿ ਨ ਲੁਝੀਐ॥੧੯॥

*(ਆਸਾ ਵਾਰ ਮ:੧, ੪੭੩-੧੩)*

(ਡ) ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥੩॥

*(ਸੂਹੀ ਮ:੧, ਛੰਤ, ੭੬੬-੨)*

(ਢ) ਮੀਠਾ ਬੋਲੇ ਅੰਮ੍ਰਿਤ ਬਾਣੀ ਅਨਦਿਨੁ ਹਰਿ ਗੁਣ ਗਾਉ॥
ਨਿਜ ਘਰਿ ਵਾਸਾ ਸਦਾ ਸੋਹਦੇ ਨਾਨਕ ਤਿਨ ਮਿਲਿਆ ਸੁਖੁ ਪਾਉ॥੨॥

*(ਬਿਲਾਵਲੁ ਵਾਰ ਮ:੩, ੮੫੩-੫)*

(ਣ) ਰੂਪ ਸੁੰਦਰੀਆ ਅਨਿਕ ਇਸਤਰੀਆ॥ ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ॥੩॥

*(ਆਸਾ ਮ:੫, ੩੮੫-੪)*

(ਤ) ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ॥
ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ॥੧॥ਰਹਾਉ॥
ਹੋਰਿ ਸਾਦ ਸਭਿ ਫਿਕਿਆ ਤਨੁ ਮਨੁ ਫਿਕਾ ਹੋਇ॥
ਵਿਣੁ ਪਰਮੇਸਰ ਜੋ ਕਰੇ ਫਿਟੁ ਸੁ ਜੀਵਣੁ ਸੋਇ॥੧॥

*(ਗਉੜੀ ਮਾਝ ਮ:੫, ੨੧੮-੧੪)*

(ਥ) ਵਿਣੁ ਨਾਵੈ ਹੋਰੁ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ॥
ਮਨਮੁਖ ਅਹੰਕਾਰੁ ਸਲਾਹਦੇ ਹਉਮੈ ਮਮਤਾ ਵਾਦੁ॥
ਜਿਨ ਸਾਲਾਹਨਿ ਸੇ ਮਰਹਿ ਖਪਿ ਜਾਵੈ ਸਭੁ ਅਪਵਾਦੁ॥
ਜਨ ਨਾਨਕ ਗੁਰਮੁਖਿ ਉਬਰੇ ਜਪਿ ਹਰਿ ਹਰਿ ਪਰਮਾਨਾਦੁ॥੧॥

*(ਗਉੜੀ ਵਾਰ ਮ:੪, ੩੦੧-੪)*

(ਦ) ਦੋਹਾਗਣੀ ਮਹਲੁ ਨਾ ਪਾਇਨ੍ਹੀ ਨ ਜਾਣਨਿ ਪਿਰ ਕਾ ਸੁਆਉ॥

ਫਿਕਾ ਬੋਲਹਿ ਨਾ ਨਿਵਹਿ ਦੂਜਾ ਭਾਉ ਸੁਆਉ॥੧॥

*(ਆਸਾ ਮ:੩, ੪੨੬-੧੦)*

(ਧ) ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨਿ ਆਇ॥
ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਹਿ ਮੁਹਿ ਕਾਲੈ ਉਠਿ ਜਾਹਿ॥੧॥

*(ਬਿਹਾਗੜਾ ਵਾਰ ਮ:੪, ੫੫੨-੧੫)*

(ਨ) ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ॥
ਝੂਠੇ ਵਿਚਿ ਅਹੰਕਰਣੁ ਹੈ ਖਸਮ ਨ ਪਾਵੈ ਸਾਦੁ॥
ਬਿਨੁ ਨਾਵੈ ਹੋਰੁ ਕਮਾਵਣਾ ਫਿਕਾ ਆਵੈ ਸਾਦੁ॥
ਦੁਸਟੀ ਸਭਾ ਵਿਗੁਚੀਐ ਬਿਖੁ ਵਾਤੀ ਜੀਵਣ ਬਾਦਿ॥੩॥

*(ਪ੍ਰਭਾਤੀ ਮ:੧, ੧੩੪੩-੧੧)*

(ਪ) ਕਨਿਕ ਕਨਿਕ ਪਹਿਰੇ ਬਹੁ ਕੰਗਨਾ ਕਾਪਰੁ ਭਾਂਤਿ ਬਨਾਵੈਗੋ॥
ਨਾਮ ਬਿਨਾ ਸਭਿ ਫੀਕ ਫਿਕਾਨੇ ਜਨਮਿ ਮਰੈ ਫਿਰਿ ਆਵੈਗੋ॥੫॥

*(ਕਾਨੜਾ ਮ:੪, ੧੩੦੮-੧੩)*

(ਫ) ਮਾਇਆ ਸੁਆਦ ਸਭਿ ਫਿਕਿਆ ਹਰਿ ਮਨਿ ਭਾਵੰਦੁ॥
ਧਿਆਇ ਨਾਨਕ ਪਰਮੇਸਰੈ ਜਿਨਿ ਦਿਤੀ ਜਿੰਦੁ॥੧੪॥

*(ਗਉੜੀ ਵਾਰ ਮ:੫, ੩੨੧-੧੧)*

(ਬ) ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ॥
ਓਇ ਬੋਲੇ ਕਿਸੈ ਨ ਭਾਵਨੀ ਮੁਹ ਕਾਲੇ ਸਤਿਗੁਰ ਤੇ ਚੁਕੇ॥੮॥

*(ਗਉੜੀ ਵਾਰ ਮ:੪, ੩੦੪-੫)*

## ਫਿਟਕਾਰੇ ਹੋਏ (੧੭੪੩)

ਧਿਰਕਾਰੇ ਹੋਏ, ਲਾਅਨਤ ਦੇ ਮਾਰੇ ਹੋਏ,। ਅਹੰਕਾਰੇ ਹੋਏ, ਆਕੜ ਦੇ ਮਾਰੇ ਹੋਏ, ਮਾਣ ਦੇ ਮਾਰੇ ਹੋਏ, ਭੈੜੀ ਆਦਤ ਵਾਲੇ, ਮੰਦੀ ਚੇਟਕ ਦੇ ਮਾਰੇ ਹੋਏ, ਬਦ-ਦੁਆ ਦੇ ਮਾਰੇ ਹੋਏ, ਬਦਸੀਸ ਦੇ ਮਾਰੇ ਹੋਏ, ਦੁਰਕਾਰੇ ਹੋਏ, ਸਰਾਪੇ ਹੋਏ। ਇਕ ਤਰ੍ਹਾਂ ਦਾ ਰੋਗ ਜਿਸ ਨਾਲ ਸਰੀਰ ਫਿਟ ਜਾਵੇ, ਨੂੰ "ਫਿਟਕਾਰ" ਕਿਹਾ ਜਾਂਦਾ ਹੈ।

(ੳ) ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ
ਏਸੁ ਤਪੇ ਨੋ ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ॥
ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ ਫਿਟਕਾਰਿਆ॥

*(ਗਉੜੀ ਵਾਰ ਮ:੪, ੩੧੬-੧)*

(ਅ) ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ॥
ਘਰਿ ਹੋਦਾ ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ॥
ਸਤਗੁਰੂ ਕਿਆ ਫਿਟਕਿਆ ਮੰਗਿ ਥਕੇ ਸੰਸਾਰਿ॥
ਸਚਾ ਸਬਦੁ ਨ ਸੇਵਿਓ ਸਭਿ ਕਾਜ ਸਵਾਰਣਹਾਰੁ॥੧॥

*(ਸਿਰੀ ਮ:੩, ੩੪-੩)*

(ਣ) ਜਿਥੈ ਜਾਈਐ ਜਗਤ ਮਹਿ ਤਿਥੈ ਹਰਿ ਸਾਈ॥
ਅਗੈ ਸਭੁ ਆਪੇ ਵਰਤਦਾ ਹਰਿ ਸਚਾ ਨਿਆਈ॥
ਕੂੜਿਆਰਾ ਕੇ ਮੁਹ ਫਿਟਕੀਅਹਿ ਸਚੁ ਭਗਤਿ ਵਡਿਆਈ॥

*(ਬਿਲਾਵਲ ਵਾਰ ਮ:੪, ੮੫੧-੬)*

(ਸ) ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ॥
ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ॥
ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ॥
ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ॥

*(ਗਉੜੀ ਵਾਰ, ਮ:੪, ੩੦੭-੧੫)*

(ਹ) ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ॥

*(ਗਉੜੀ ਵਾਰ ਮ:੪, ੩੦੮-੧੬)*

(ਕ) ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ॥

*(ਮਾਝ ਵਾਰ ਮ:੧, ੧੪੮-੧੩)*

(ਖ) ਵਿਣੁ ਪਰਮੇਸਰ ਜੋ ਕਰੇ ਫਿਟੁ ਸੁ ਜੀਵਣੁ ਸੋਇ॥੧॥

*(ਗਉੜੀ ਮਾਝ ਮ:੫, ੨੧੮-੧੬)*

(ਗ) ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸ ਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ॥

*(ਗਉੜੀ ਵਾਰ ਮ:੪, ੩੦੭-੧੦)*

(ਘ) ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ॥੧॥

*(ਗਉੜੀ ਵਾਰ, ਮ:੫, ੩੧੮-੧੪)*

(ਙ) ਬਿਨੁ ਨਾਵੈ ਕਿਆ ਜੀਵਨਾ ਫਿਟੁ ਧ੍ਰਿਗੁ ਚਤੁਰਾਈ॥
ਸਤਿਗੁਰ ਸਾਧੁ ਨ ਸੇਵਿਆ ਹਰਿ ਭਗਤਿ ਨ ਭਾਈ॥੧॥ਰਹਾਉ॥

*(ਆਸਾ ਮ:੧, ੪੨੨-੯)*

(ਚ) ਹਰਿ ਨਾਮੁ ਨ ਸਿਮਰਹਿ ਸਾਧਸੰਗਿ ਤੈ ਤਨਿ ਉਡੈ ਖੇਹ॥
ਜਿਨਿ ਕੀਤੀ ਤਿਸੈ ਨ ਜਾਣਈ ਨਾਨਕ ਫਿਟੁ ਅਲੂਣੀ ਦੇਹ॥੧॥

*(ਬਿਹਾਗੜੇ ਕੀ ਵਾਰ ਮ:੫, ੫੫੩-੧੯)*

(ਛ) ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥੨॥

*(ਸੂਹੀ ਵਾਰ ਮ:੧, ੭੯੦-੧੮)*

**ਫੀਕ ਫੀਕਾਨੇ (੧੭੪੪)**

ਭਾਵ ਫਿਕਿਆਂ ਤੋਂ ਭੀ ਹੋਰ ਫਿਕੇ।

(ੳ) ਜਿਤਨੇ ਰਸ ਅਨ ਰਸ ਹਮ ਦੇਖੇ ਸਭ ਤਿਤਨੇ ਫੀਕ ਫੀਕਾਨੇ॥

ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਗਾਨੇ॥੨॥

*(ਗਉੜੀ ਪੂਰਬੀ ਮ:੪, ੧੬੯-੧੯)*

(ਅ) ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ ਕਾਰਜ ਫੀਕ॥
ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ ਨਕਟੇ ਨਕ ਕੀਕ॥੩॥

*(ਪ੍ਰਭਾਤੀ ਮ:੪, ੧੩੩੬-੪)*

(ੲ) ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ॥
ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ॥
ਬਿਨੁ ਗੁਣ ਕਾਮਿ ਨ ਆਵਈ ਮਾਇਆ ਫੀਕਾ ਸਾਦੁ॥੬॥

*(ਸਿਰੀ ਮ:੧, ੬੧-੧੨)*

(ਸ) ਅੰਮ੍ਰਿਤੁ ਹਰਿ ਪੀਵਤੇ ਸਦਾ ਥਿਰੁ ਥੀਵਤੇ ਬਿਖੈ ਬਨੁ ਫੀਕਾ ਜਾਨਿਆ॥

*(ਸਿਰੀ ਮ:੫, ਛੰਤ, ੮੧-੧)*

(ਹ) ਜਲਉ ਇਹ ਜਿਹਵਾ ਦੂਜੈ ਭਾਇ॥ ਹਰਿ ਰਸੁ ਨ ਚਾਖੈ ਫੀਕਾ ਆਲਾਇ॥
ਬਿਨੁ ਬੂਝੇ ਤਨੁ ਮਨੁ ਫੀਕਾ ਹੋਇ॥ ਬਿਨੁ ਨਾਵੈ ਦੁਖੀਆ ਚਲਿਆ ਰੋਇ॥੨॥

*(ਗਉੜੀ ਗੁਆਰੇਰੀ ਮ:੩, ੧੫੮-੧੧)*

(ਕ) ਵਾਦਿ ਵਿਰੋਧਿ ਨ ਪਾਇਆ ਜਾਇ॥ ਮਨੁ ਤਨੁ ਫੀਕਾ ਦੂਜੈ ਭਾਇ॥
ਗੁਰ ਕੈ ਸਬਦਿ ਸਚਿ ਲਿਵ ਲਾਇ॥੨॥

*(ਗਉੜੀ ਮ:੩, ੨੩੦-੧੦)*

(ਖ) ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ॥ ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ॥੨॥

*(ਆਸਾ ਮ:੧, ੪੧੯-੧੩)*

(ਗ) ਨਾਮ ਬਿਨਾ ਰਸ ਕਸ ਦੁਖੁ ਖਾਵੈ ਮੁਖੁ ਫੀਕਾ ਥੁਕ ਥੂਕ ਮੁਖਿ ਪਾਈ।੩॥

*(ਗੁਜਰੀ ਮ:੪, ੪੯੩-੧੫)*

(ਘ) ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ॥
ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ॥
ਤਿਸ ਕਾ ਅੰਦਰੁ ਚਿਤੁ ਨ ਭਿਜਈ ਮੁਖਿ ਫੀਕਾ ਆਲਾਉ॥

*(ਗੂਜਰੀ ਵਾਰ ਮ:੩, ੫੧੧-੧੧)*

(ਙ) ਰਸਨਾ ਹਰਿ ਰਸੁ ਨ ਚਖਿਓ ਫੀਕਾ ਬੋਲਾਤਾ॥
ਜਿਨਾ ਗੁਰਮੁਖਿ ਅੰਮ੍ਰਿਤੁ ਚਾਖਿਆ ਸੇ ਜਨ ਤ੍ਰਿਪਤਾਤਾ॥੧੫॥

*(ਗੂਜਰੀ ਵਾਰ ਮ:੩, ੫੧੪-੧੮)*

(ਚ) ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ॥
ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ॥
ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ॥੩॥

*(ਸੋਰਠਿ ਮ:੩, ੬੩੨-੧੨)*

(ਛ) ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ॥
ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਉ॥

*(ਬਿਲਾਵਲੁ ਮ:੫, ੮੦੨-੧੮)*

(ਜ) ਦੁਰਮਤਿ ਝੂਠੀ ਬੁਰੀ ਬੁਰਿਆਰਿ॥ ਅਉਗਣਿਆਰੀ ਅਉਗਣਿਆਰਿ॥
ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ॥੫॥

*(ਮਾਰੂ ਮ:੩, ਸੋਲਹੇ, ੧੦੪੨-੨)*

(ਝ) ਗੁਰਮੁਖਿ ਸਾਲਾਹਨਿ ਸੇ ਸਾਦੁ ਪਾਇਨਿ ਮੀਠਾ ਅੰਮ੍ਰਿਤੁ ਸਾਰੁ॥
ਸਦਾ ਮੀਠਾ ਕਦੇ ਨ ਫੀਕਾ ਗੁਰ ਸਬਦੀ ਵੀਚਾਰੁ॥੨॥
ਜਿਨਿ ਮੀਠਾ ਲਾਇਆ ਸੋਈ ਜਾਣੈ ਤਿਸੁ ਵਿਟਹੁ ਬਲਿ ਜਾਈ॥
ਸਬਦਿ ਸਲਾਹੀ ਸਦਾ ਸੁਖਦਾਤਾ ਵਿਚਹੁ ਆਪੁ ਗਵਾਈ॥੩॥

*(ਪ੍ਰਭਾਤੀ ਮ:੩, ੧੩੩੩-੧੪)*

(ਞ) ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ॥
ਨਾਨਕ ਰਾਮ ਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ॥੫॥

*(ਸਲੋਕ ਮ:੫, ੧੪੨੫-੬)*

(ਟ) ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ॥
ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ॥

*(ਜੈਤਸਰੀ ਵਾਰ ਮ:੫, ੭੦੮-੯)*

(ਠ) ਨੀਕੀ ਜੀਅ ਕੀ ਹਰਿ ਕਥਾ ਊਤਮ ਆਨ ਸਗਲ ਰਸ ਫੀਕੀ ਰੇ॥੧॥ਰਹਾਉ॥

*(ਆਸਾ ਮ:੫, ੪੦੪-੧੩)*

(ਡ) ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ॥
ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ॥੪॥

*(ਆਸਾ ਕਬੀਰ ੪੮੦-੨)*

(ਢ) ਲਾਲੇ ਗੋਲੇ ਮਤਿ ਖਰੀ ਗੁਰ ਕੀ ਮਤਿ ਨੀਕੀ॥
ਸਾਚੀ ਸੁਰਤਿ ਸੁਹਾਵਣੀ ਮਨਮੁਖ ਮਤਿ ਫੀਕੀ॥
ਮਨੁ ਤਨੁ ਤੇਰਾ ਤੂ ਪ੍ਰਭੂ ਸਚੁ ਧੀਰਕ ਧੁਰ ਕੀ॥੪॥

*(ਮਾਰੂ ਮ:੧, ੧੦੧੧-੩)*

(ਣ) ਘਰਿ ਵਥੁ ਛੋਡਹਿ ਬਾਹਰਿ ਧਾਵਹਿ॥ ਮਨਮੁਖ ਅੰਧੇ ਸਾਦੁ ਨ ਪਾਵਹਿ॥
ਅਨ ਰਸ ਰਾਤੀ ਰਸਨਾ ਫੀਕੀ ਬੋਲੇ ਹਰਿ ਰਸੁ ਮੂਲਿ ਨ ਤਾਹਾ ਹੇ॥੧੨॥

*(ਮਾਰੂ ਮ:੩, ਸੋਲਹੇ, ੧੦੫੮-੬)*

(ਤ) ਹਰਿ ਬਿਨੁ ਕਿਉ ਰਹੀਐ ਦੁਖੁ ਬਿਆਪੈ॥
ਜਿਹਵਾ ਸਾਦੁ ਨ ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ॥੧॥ਰਹਾਉ॥

*(ਸਾਰਗ ਮ:੧, ੧੧੯੨-੧੦)*

(ਥ) ਬਿਨੁ ਹਰਿ ਸਿਮਰਨ ਸੁਖੁ ਨਹੀ ਪਾਇਆ॥ ਆਨ ਰੰਗ ਫੀਕੇ ਸਭ ਮਾਇਆ॥੩॥

*(ਗਉੜੀ ਮ:੫, ੧੯੪-੭)*

(ਦ) ਸੁਖ ਸੀਗਾਰ ਬਿਖਿਆ ਕੇ ਫੀਕੇ ਤਜਿ ਛੋਡੇ ਮੇਰੀ ਮਾਇ॥੪॥

*(ਆਸਾ ਮ:੫, ਬਿਰਹੜੇ, ੪੩੧-੧੪)*

(ਧ) ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ॥
ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ॥੩॥

*(ਗੂਜਰੀ ਮ:੪, ੪੯੩-੧)*

(ਨ) ਚੰਦਨ ਚੋਆ ਰਸ ਭੋਗ ਕਰਤ ਅਨੇਕੈ ਬਿਖਿਆ ਬਿਕਾਰ
ਦੇਖੁ ਸਗਲ ਹੈ ਫੀਕੇ ਏਕੈ ਗੋਬਿਦ ਕੋ ਨਾਮੁ ਨੀਕੋ ਕਹਤ ਹੈ ਸਾਧ ਜਨ॥

*(ਧਨਾਸਰੀ ਮ:੫, ੬੭੮-੧੬)*

(ਪ) ਅੰਮ੍ਰਿਤ ਰਸੁ ਹਰਿ ਪਾਇਆ ਬਿਖਿਆ ਰਸ ਫੀਕੇ ਰਾਮ॥

*(ਬਿਲਾਵਲੁ ਮ:੫, ਛੰਤ, ੮੪੮-੧੮)*

(ਫ) ਰਸਨਾ ਸਾਦ ਚਖੈ ਭਾਇ ਦੂਜੈ ਅਤਿ ਫੀਕੇ ਲੋਭ ਬਿਕਾਰੇ॥
ਜੋ ਗੁਰਮੁਖਿ ਸਾਦ ਚਖਹਿ ਰਾਮ ਨਾਮਾ ਸਭ ਅਨ ਰਸ ਸਾਦ ਬਿਸਾਰੇ॥੫॥

*(ਨਟ ਮ:੪, ੯੮੦-੧੮)*

(ਬ) ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ॥
ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ॥੨॥
ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ॥
ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ॥੩॥

*(ਭੈਰਉ ਮ:੧, ੧੧੨੬-੭)*

(ਭ) ਫੀਕੇ ਹਰਿ ਕੇ ਨਾਮ ਬਿਨੁ ਸਾਦ॥
ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ ਅਹਿਨਿਸਿ ਪੂਰਨ ਨਾਦ॥੧॥ਰਹਾਉ॥

*(ਸਾਰਗ ਮ:੫, ੧੨੧੯-੧੨)*

(ਮ) ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ॥
ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ॥੨॥

*(ਕਲਿਆਨ ਮ:੪, ੧੩੨੩-੧੨)*

(ਯ) ਰਾਮ ਗੁਰੁ ਪਾਰਸੁ ਪਰਸੁ ਕਰੀਜੈ॥
ਹਮ ਨਿਰਗੁਣੀ ਮਨੂਰ ਅਤਿ ਫੀਕੇ ਮਿਲਿ ਸਤਿਗੁਰ ਪਾਰਸੁ ਕੀਜੈ॥੧॥ਰਹਾਉ॥

*(ਕਲਿਆਨ ਮ:੪, ੧੩੨੪-੧)*

## ਫੁਟ੍ਹ ਅਤੇ ਮਿਲਾਪ (੧੨੪੫)

ਨਾ ਇਤਿਫਾਕ ਤੇ ਇਤਿਫਾਕ, ਪ੍ਰਸਪਰ ਵਿਗਾੜ ਅਤੇ ਆਪਸੀ ਸੋਥਾ। ਇਸ ਪਰਥਾਇ ਪਾਵਨ ਗੁਰਬਾਣੀ ਦੁਆਰਾ ਕੁਝ ਮਸ਼ਵਰੇ ਸਾਦਰ ਫੁਰਮਾਏ ਹਨ। ਹੋਰ ਦੇਖੋ, "ਆਪਣਾ ਤੇ ਬੇਗਾਨਾ, "ਧੜੇ ਬਾਜ਼ੀ" "ਝਗੜਾ ਕਰਨਾ" "ਬਾਦਿ ਬਿਵਾਦਿ"।

(ੳ) ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥

ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥੧॥
ਇਨੁ ਬਿਧਿ ਪਾਸਾ ਢਾਲਹੁ ਬੀਰ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ ਅੰਤ ਕਾਲਿ ਨਹ ਲਾਗੈ ਪੀਰ॥੧॥ਰਹਾਉ॥

*(ਬਸੰਤੁ ਮ:੫, ੧੧੮੫-੧੦)*

(ਅ) ਚਿਤਵਉ ਵਾ ਅਉਸਰ ਮਨ ਮਾਹਿ॥
ਹੋਇ ਇਕਤ੍ਰ ਮਿਲਹੁ ਸੰਤ ਸਾਜਨ ਗੁਣ ਗੋਬਿੰਦ ਨਿਤ ਗਾਹਿ॥੧॥ਰਹਾਉ॥

*(ਸਾਰਗ ਮ:੫, ੧੨੨੨-੧੫)*

(ੲ) ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਜੰਗੀਲਾ॥
ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ॥੨॥

*(ਗੂਜਰੀ ਮ:੫, ੪੯੮-੧੨)*

(ਸ) ਟੂਟੈ ਨੇਹੁ ਕਿ ਬੋਲਹਿ ਸਹੀ॥ ਟੂਟੈ ਬਾਹ ਦੁਹੂ ਦਿਸ ਗਹੀ॥
ਟੂਟਿ ਪਰੀਤਿ ਗਈ ਬੁਰ ਬੋਲਿ॥ ਦੁਰਮਤਿ ਪਰਹਰਿ ਛਾਡੀ ਢੋਲਿ॥
ਟੂਟੈ ਗੰਠਿ ਪੜੈ ਵੀਚਾਰਿ॥ ਗੁਰ ਸਬਦੀ ਘਰਿ ਕਾਰਜੁ ਸਾਰਿ॥
ਲਾਹਾ ਸਾਚੁ ਨ ਆਵੈ ਤੋਟਾ॥ ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ॥੨੮॥

*(ਰਾਮਕਲੀ ਮ:੧, ਓਅੰਕਾਰ ੯੩੩-੯)*

(ਹ) ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥
ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ॥੧॥

*(ਸੋਰਠਿ ਮ:੫, ੬੧੧-੧੯)*

(ਕ) ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ॥
ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ॥
ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ॥
ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ॥
ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ॥੧੪॥

*(ਸੋਰਠਿ ਵਾਰ ਮ:੪, ੬੪੮-੩)*

(ਖ) ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ॥
ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ॥੧॥
ਗੁਰਸਿਖ ਮੀਤ ਚਲਹੁ ਗੁਰ ਚਾਲੀ॥
ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥੧॥ਰਹਾਉ॥

*(ਧਨਾਸਰੀ ਮ:੪, ੬੬੭-੧੪)*

(ਗ) ਗੁਰਸਿਖ ਮੇਲਿ ਮੇਰੀ ਸਰਧਾ ਪੂਰੀ ਅਨਦਿਨੁ ਰਾਮ ਗੁਣ ਗਾਏ॥
ਜਿਨ ਸਤਿਗੁਰੁ ਜਿਨ ਸਤਿਗੁਰ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ॥੨॥

*(ਵਡਹੰਸੁ ਮ:੪, ਛੰਤ, ੫੭੩-੪)*

(ਘ) ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥
ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥
ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥
ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥
ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ॥
ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ॥੧॥

*(ਆਸਾ ਵਾਰ ਮ:੧, ੪੬੮-੧੬)*

(ਙ) ਜੋ ਜੋ ਕੀਨੋ ਹਮ ਤਿਸ ਕੇ ਦਾਸ॥ ਪ੍ਰਭ ਮੇਰੇ ਕੋ ਸਗਲ ਨਿਵਾਸ॥
ਨਾ ਕੋ ਦੂਤੁ ਨਹੀ ਬੈਰਾਈ॥ ਗਲਿ ਮਿਲਿ ਚਾਲੇ ਏਕੈ ਭਾਈ॥੩॥

*(ਰਾਮਕਲੀ ਮ:੫, ੮੮੭-੧੪)*

(ਚ) ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ॥
ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ॥੧॥
ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ॥
ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ॥੨॥

*(ਗਉੜੀ ਪੂਰਬੀ ਮ:੫, ੨੦੫-੧)*

(ਛ) ਕਤ ਝਖਿ ਝਖਿ ਅਉਰਨ ਸਮਝਾਵਾ॥ ਝਗਰੁ ਕੀਏ ਝਗਰਉ ਹੀ ਪਾਵਾ॥੧੫॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੧-੧)*

(ਜ) ਧੰਧੜੇ ਕੁਲਾਹ ਚਿਤਿ ਨ ਆਵੈ ਹੇਕੜੋ॥
ਨਾਨਕ ਸੇਈ ਤੰਨ ਫੁਟੰਨਿ ਜਿਨਾ ਸਾਂਈ ਵੀਸਰੈ॥੧॥

*(ਗਉੜੀ ਵਾਰ ਮ:੫, ੩੨੩-੧)*

## ਫੁਰਮਾਇਸ਼ (੧੨੪੬)

ਹੁਕਮ, ਆਗਿਆ ਪੱਤਰ, ਸਿਫ਼ਾਰਸ਼, ਕਿਸੇ ਵਸਤੂ ਦੀ ਜ਼ੋਰ ਨਾਲ ਸਿਫ਼ਾਰਸ਼ ਕਰਨੀ, ਆਗਿਆ ਪੱਤਰ ਭੇਜਕੇ ਕਿਸੇ ਖ਼ਾਸ ਮੰਤਵ ਦੇ ਪੂਰਾ ਕਰਨ ਦੀ ਮੰਗ ਕਰਨੀ। ਕਿਸੇ ਦੀ ਭਲਾਈ ਵਾਸਤੇ ਅਰਜ਼ੋਈ ਕਰਨੀ, ਕਿਸੇ ਦੀ ਬਿਹਤਰੀ ਵਾਸਤੇ ਸਿਫ਼ਾਰਸ਼ ਕਰਨੀ। ਦੇਖੋ, "ਸਿਫਾਰਸ਼"। ਕਈ ਵਾਰੀ ਹਕੂਮਤ ਦੇ ਨਸ਼ੇ ਵਿਚ ਆਏ ਹੋਏ ਹੱਠਧਰਮੀ ਇਨਸਾਨ ਭੀ ਬੁਰਾ ਕਾਰਜ ਸਿਧ ਕਰਨ ਵਾਸਤੇ ਆਪਣੇ ਅਧਿਕਾਰ ਦੀ ਦੁਰਵਰਤੋਂ ਕਰਦੇ ਹਨ। ਨੋਟ : ਅਸਲੀ ਸ਼ਬਦ ਫ਼ਰਮਾਇਸ਼ ਹੈ ਕਰਮ ਨੰਬਰ ਠੀਕ ਰੱਖਣ ਹਿਤ ਫ਼ੁਰਮਾਇਸ਼ ਲਿਖਿਆ ਹੈ।

(ੳ) ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ॥
ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ।
ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ॥੧॥

*(ਆਸਾ ਮ:੧, ੩੫੮-੧)*

(ਅ) ਬਿੰਜਨ ਭੋਜਨ ਅਨਿਕ ਪਰਕਾਰ॥ ਰੰਗ ਤਮਾਸੇ ਬਹੁਤੁ ਬਿਸਥਾਰ॥
ਰਾਜ ਮਿਲਖ ਅਰੁ ਬਹੁਤੁ ਫੁਰਮਾਇਸਿ॥ ਮਨ ਨਹੀ ਧ੍ਰਾਪੈ ਤ੍ਰਿਸਨਾ ਨ ਜਾਇਸਿ॥

ਬਿਨੁ ਮਿਲਬੇ ਇਹੁ ਦਿਨੁ ਨ ਬਿਹਾਵੈ॥ ਮਿਲੈ ਪ੍ਰਭੂ ਤਾ ਸਭ ਸੁਖ ਪਾਵੈ॥੩॥

*(ਆਸਾ ਮ:੫, ੩੭੩-੧੫)*

(ੲ) ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥
ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ॥
ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥
ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ॥
ਜਰੁ ਆਈ ਜੋਬਨਿ ਹਾਰਿਆ॥੧੭॥

*(ਆਸਾ ਵਾਰ ਮ: ੧, ੪੭੭-੧੧)*

(ਸ) ਸਜੁ ਕਾਇਆ ਪਟੁ ਹਢਾਏ॥ ਫੁਰਮਾਇਸਿ ਬਹੁਤੁ ਚਲਾਏ॥
ਕਰਿ ਸੇਜ ਸੁਖਾਲੀ ਸੋਵੈ॥ ਹਥੀ ਪਉਦੀ ਕਾਹੇ ਰੋਵੈ॥੩॥

*(ਮਾਰੂ ਮ:੧, ੯੮੯-੧੩)*

(ਹ) ਗੀਤ ਨਾਦ ਹਰਖ ਚਤੁਰਾਈ॥। ਰਹਸ ਰੰਗ ਫੁਰਮਾਇਸਿ ਕਾਈ॥
ਪੈਨ੍ਹਣੁ ਖਾਣਾ ਚੀਤਿ ਨ ਪਾਈ॥ ਸਾਚੁ ਸਹਜੁ ਸੁਖੁ ਨਾਮਿ ਵਸਾਈ॥੧॥

*(ਪ੍ਰਭਾਤੀ ਮ:੧, ੧੩੩੧-੯)*

(ਕ) ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ॥
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ॥
ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ॥
ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ॥੧॥

*(ਸਿਰੀ ਮ:੫, ੪੨-੬)*

## ਫੁਰਮਾਨ ਜਾਂ ਫਰਮਾਨ (੧੭੪੨)

ਨੋਟ : ਅਸਲੀ ਸ਼ਬਦ ਫਰਮਾਨ ਹੈ ਕਰਮ ਨੰਬਰ ਠੀਕ ਰੱਖਣ ਹਿਤ ਫੁਰਮਾਨ ਲਿਖਿਆ ਹੈ। ਭਾਵ ਹੁਕਮ, ਅਗਿਆ। ਹੋਰ ਜਾਣਕਾਰੀ ਵਾਸਤੇ ਦੇਖੋ, "ਹੁਕਮ", "ਹੁਕਮ ਨਾਮਾ"।

(ੳ) ਅਮੁਲੁ ਕਰਮੁ ਅਮੁਲੁ ਫੁਰਮਾਣੁ॥

*(ਜਪੁ ਜੀ ੫-੧੮)*

(ਅ) ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥

*(ਜਪੁ ੭-੭)*

(ੲ) ਜੋ ਤੂੰ ਕਰਹਿ ਸੋਈ ਪਰਵਾਣੁ॥ ਸਾਚੇ ਸਾਹਿਬ ਤੇਰਾ ਸਚੁ ਫੁਰਮਾਣੁ॥

*(ਆਸਾ ਮ:੫, ੩੭੬-੩)*

(ਸ) ਸਚਾ ਤੇਰਾ ਅਮਰੁ ਸਚਾ ਦੀਬਾਣੁ॥ ਸਚਾ ਤੇਰਾ ਹੁਕਮੁ ਸਚਾ ਫੁਰਮਾਣੁ॥

*(ਆਸਾ ਵਾਰ ਮ:੧, ੪੬੩-੭)*

(ਹ) ਆਪੇ ਹੀ ਗੁਣ ਵਰਤਦਾ ਪਿਆਰਾ ਆਪੇ ਹੀ ਪਰਵਾਣੁ॥
ਆਪੇ ਬਖਸ ਕਰਾਇਦਾ ਪਿਆਰਾ ਆਪੇ ਸਚੁ ਨੀਸਾਣੁ॥

ਆਪੇ ਹੁਕਮਿ ਵਰਤਦਾ ਪਿਆਰਾ ਆਪੇ ਹੀ ਫੁਰਮਾਣੁ॥੨॥

*(ਸੋਰਠਿ ਮ:੪, ੬੦੬-੮)*

(ਕ) ਸਚਾ ਅਮਰੁ ਚਲਾਇਓਨੁ ਕਰਿ ਸਚੁ ਫੁਰਮਾਣੁ॥
ਸਦਾ ਨਿਹਚਲੁ ਰਵਿ ਰਹਿਆ ਸੋ ਪੁਰਖੁ ਸੁਜਾਣੁ॥

*(ਸੂਹੀ ਵਾਰ ਮ:੩, ੭੮੯-੬)*

(ਖ) ਜਿਨ੍ਹਾ ਚੀਰੀ ਚਲਣਾ ਹਥਿ ਤਿਨ੍ਹਾ ਕਿਛੁ ਨਾਹਿ॥ ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ॥
ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥ ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥੧॥

*(ਸਾਰਗ ਵਾਰ ਮ:੨, ੧੨੩੯-੭)*

(ਗ) ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ॥
ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੬-੧੭)*

(ਘ) ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ॥

*(ਮਾਝ ਵਾਰ ਮ:੧, ੧੫੦-੧੧)*

(ਙ) ਪਤਿ ਪਰਵਾਣੁ ਸਚੁ ਨੀਸਾਣੁ॥ ਜਾ ਕਉ ਆਪਿ ਕਰਹਿ ਫੁਰਮਾਨੁ॥੩॥

*(ਗਉੜੀ ਮ:੫, ੨੦੦-੧੭)*

(ਚ) ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ॥
ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ॥੧॥

*(ਗਉੜੀ ਕਬੀਰ ੩੩੮-੧੪)*

(ਛ) ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ॥ ਕਾਰਣ ਕਰਣ ਕਰੀਮ ਕੁਦਰਤਿ ਤੇਰੀਐ॥੧੬॥

*(ਰਾਮਕਲੀ ਵਾਰ, ਮ:੫, ੯੬੪-੧੫)*

## ਫੁਲ ਅਤੇ ਫਲ (੧੭੪੮)

ਕਿਸੇ ਦਰੱਖਤ ਨੂੰ ਫ਼ਲ ਲਗਣ ਤੋਂ ਪਹਿਲਾਂ ਫੁਲ ਲਗਦੇ ਹਨ। ਫੁਲਾਂ ਦੇ ਝੜ ਜਾਣ ਤੋਂ ਬਾਅਦ ਫਿਰ ਫ਼ਲ ਲਗਦਾ ਹੈ। ਇਸੇ ਪ੍ਰਕਾਰ ਇਨਸਾਨੀ ਜੀਵਨ ਵਿਚ ਕਰਮ ਕਰਨਾ, ਫੁਲ ਹੈ ਅਤੇ ਕਰਮ ਦੀ ਗਤੀ ਪੁਜਣ ਤੋਂ ਉਪਰੰਤ ਫਿਰ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਤਾਂਤੇ ਗਿਆਨ ਫਲ ਹੈ। ਕਰਮਾਂ ਦਾ ਸ਼੍ਰੋਮਣੀ ਕਰਮ ਨਾਮ ਸਿਮਰਨ ਹੈ।

(ੳ) ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥
ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥੩॥

*(ਭੈਰਉ ਰਵਿਦਾਸ ੧੧੬੭-੧੨)*

(ਅ) ਜਾ ਕੇ ਰੁਖ ਬਿਰਖ ਆਰਾਉ॥ ਜੇਹੀ ਧਾਤੁ ਤੇਹਾ ਤਿਨ ਨਾਉ॥
ਫੁਲੁ ਭਾਉ ਫਲੁ ਲਿਖਿਆ ਪਾਇ॥ ਆਪਿ ਬੀਜਿ ਆਪੇ ਹੀ ਖਾਇ॥੨॥

*(ਸਿਰੀ ਮ:੧, ੨੫-੧੩)*

(ੲ) ਅਖੀ ਅੰਧੁ ਜੀਭ ਰਸੁ ਨਾਹੀ ਕੰਨੀ ਪਵਣੁ ਨ ਵਾਜੈ॥
ਚਰਣੀ ਚਲੈ ਪਜੂਤਾ ਆਗੈ ਵਿਣੁ ਸੇਵਾ ਫਲ ਲਾਗੇ॥੨॥

ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ॥
ਸਭਨਾ ਫਲੁ ਲਾਗੈ ਨਾਮੁ ਏਕੋ ਬਿਨੁ ਕਰਮਾ ਕੈਸੇ ਲੇਹੀ॥
ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ॥
ਦੁਖੁ ਸੁਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ॥੪॥

*(ਆਸਾ ਮ:੧, ੩੫੪-੧੬)*

(ਸ) ਚੰਦਨ ਕਾ ਫਲੁ ਚੰਦਨ ਵਾਸੁ॥ ਮਾਣਸ ਕਾ ਫਲੁ ਘਟ ਮਹਿ ਸਾਸੁ॥
ਸਾਸਿ ਗਇਐ ਕਾਇਆ ਢਲਿ ਪਾਇ॥ ਤਾ ਕੈ ਪਾਛੈ ਕੋਇ ਨ ਖਾਇ॥੩॥

*(ਮਲਾਰ ਮ:੧, ੧੨੫੬-੧੬)*

(ਹ) ਨਿਰਮਲ ਨਿਰਮਲ ਕਰਮ ਬਹੁ ਕੀਨੇ ਨਿਤ ਸਾਖਾ ਹਰੀ ਜੜੀਜੈ॥
ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ ਬਹਕਾਰ ਬਾਸੁ ਜਗਿ ਦੀਜੈ॥੫॥

*(ਕਲਿਆਨ ਮ:੪, ੧੩੨੫-੧੧)*

(ਕ) ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ॥
ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ॥੨੨੮॥
ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥
ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥੨੨੯॥
ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ॥
ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ॥੨੩੦॥

*(ਸਲੋਕ ਕਬੀਰ ੧੩੭੬-੧੬)*

(ਖ) ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥
ਜੋ ਜਾਗੰਨ੍ਹਿ ਲਹੰਨਿ ਸੇ ਸਾਈ ਕੰਨੋ ਦਾਤਿ॥੧੧੨॥

*(ਸਲੋਕ ਫਰੀਦ ੧੩੮੪-੧)*

(ਗ) ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ॥
ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ॥
ਬਹੁ ਰੰਗੀ ਰਸ ਭੋਗਿਆ ਸਬਦਿ ਰਹੈ ਨਿਰਬਾਣੁ॥
ਹਰਿ ਰਸਿ ਫਲਿ ਰਾਤੇ ਨਾਨਕਾ ਕਰਮਿ ਸਚਾ ਨੀਸਾਣੁ॥੨॥

*(ਬਿਹਾਗੜਾ ਵਾਰ ਮ:੩, ੫੫੦-੧੨)*

(ਘ) ਹਰਿ ਕੀ ਭਗਤਿ ਫਲ ਦਾਤੀ॥ ਗੁਰਿ ਪੂਰੈ ਕਿਰਪਾ ਕਰਿ ਦੀਨੀ ਵਿਰਲੈ ਕਿਨ ਹੀ ਜਾਤੀ॥ ਰਹਾਉ॥

*(ਸੋਰਠਿ ਮ:੫, ੬੨੮-੧੨)*

(ਙ) ਕਲਿ ਕਲੇਸ ਮਿਟੇ ਹਰਿ ਨਾਇ॥ ਦੁਖ ਬਿਨਸੇ ਸੁਖ ਕੀਨੋ ਠਾਉ॥
ਜਪਿ ਜਪਿ ਅੰਮ੍ਰਿਤ ਨਾਮੁ ਅਘਾਏ॥ ਸੰਤ ਪ੍ਰਸਾਦਿ ਸਗਲ ਫਲ ਪਾਏ॥੧॥

*(ਗੋਂਡ ਮ:੫, ੮੬੫-੧੩)*

(ਚ) ਸੇਵਕ ਜਨ ਸੇਵਹਿ ਸੇ ਵਡਭਾਗੀ ਰਿਦ ਮਨਿ ਤਨਿ ਪ੍ਰੀਤਿ ਲਗਾਵੈ॥

ਬਿਨੁ ਪ੍ਰੀਤੀ ਕਰਹਿ ਬਹੁ ਬਾਤਾ ਕੂੜੁ ਬੋਲਿ ਕੂੜੋ ਫਲੁ ਪਾਵੈ॥੩॥

*(ਰਾਮਕਲੀ ਮ:੪, ੮੮੧-੧੧)*

(ਛ) ਸਚਾ ਨਾਮੁ ਧਿਆਇ ਤੂ ਸਭੋ ਵਰਤੈ ਸਚੁ॥ ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ॥
ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ॥
ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ॥੧॥

*(ਰਾਮਕਲੀ ਵਾਰ ਮ:੩, ੯੫੦-੧੪)*

(ਜ) ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ॥
ਨਾਨਕ ਤਿਨ ਕੌ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ॥੧॥

*(ਰਾਮਕਲੀ ਵਾਰ ਮ:੧, ੯੫੬-੧੪)*

(ਝ) ਅੰਮ੍ਰਿਤ ਫਲ ਤਿਨ ਜਨ ਕਉ ਲਾਗੇ ਜੋ ਬੋਲਹਿ ਅੰਮ੍ਰਿਤ ਬਾਤਾ ਹੇ॥੪॥

*(ਮਾਰੂ ਮ:੩, ਸੋਲਹੇ, ੧੦੫੧-੧੦)*

(ਞ) ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ॥
ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ॥੨॥

*(ਬਸੰਤੁ ਮ:੧, ੧੧੬੮-੬)*

(ਟ) ਇਤੁ ਮਨਿ ਮਉਲਿਐ ਭਇਆ ਅਨੰਦੁ॥ ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦੁ॥੨॥

*(ਬਸੰਤੁ ਮ:੩, ੧੧੭੬-੮)*

(ਠ) ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥

*(ਆਸਾ ਵਾਰ ਮ:੧, ੪੬੮-੧੫)*

(ਡ) ਮਿਟਿ ਗਇਆ ਦੂਖੁ ਬਿਸਾਰੀ ਚਿੰਤਾ॥ ਫਲੁ ਪਾਇਆ ਜਪਿ ਸਤਿਗੁਰ ਮੰਤਾ॥੨॥

*(ਆਸਾ ਮ:੫, ੩੮੮-੧੪)*

(ਢ) ਕਰਮ ਭੂਮਿ ਮਹਿ ਬੋਅਹੁ ਨਾਮੁ॥ ਪੂਰਨ ਹੋਇ ਤੁਮਾਰਾ ਕਾਮੁ॥
ਫਲ ਪਾਵਹਿ ਮਿਟੈ ਜਮ ਤ੍ਰਾਸ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ॥੧॥

*(ਗਉੜੀ ਗੁਆਰੇਰੀ ਮ:੫, ੧੭੬-੧੭)*

(ਣ) ਫਲ ਫੂਲ ਲਾਗੇ ਜਾਂ ਆਪੇ ਲਾਏ॥ ਮੂਲਿ ਲਗੈ ਤਾਂ ਸਤਿਗੁਰੁ ਪਾਏ॥੩॥

*(ਬਸੰਤੁ ਮ:੩, ੧੧੭੭-੨)*

(ਤ) ਗੁਰਮੁਖਿ ਹਰਿ ਹਰਿ ਵੇਲਿ ਵਧਾਈ॥ ਫਲ ਲਾਗੇ ਹਰਿ ਰਸਕ ਰਸਾਈ॥੧॥

*(ਆਸਾ ਮ:੪, ੩੬੭-੧੦)*

(ਥ) ਬਿਰਖੁ ਜਮਿਓ ਹੈ ਪਾਰਜਾਤ॥ ਫੂਲ ਲਗੇ ਫਲ ਰਤਨ ਭਾਂਤਿ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ॥ ਜਨ ਨਾਨਕ ਹਰਿ ਹਰਿ ਹਰਿ ਧਿਆਇ॥੪॥

*(ਬਸੰਤੁ ਮ:੫, ੧੧੮੦-੬)*

(ਦ) ਜਬ ਲਗੁ ਸਿੰਘੁ ਰਹੈ ਬਨ ਮਾਹਿ॥ ਤਬ ਲਗੁ ਬਨੁ ਫੂਲੈ ਹੀ ਨਾਹਿ॥
ਜਬ ਹੀ ਸਿਆਰੁ ਸਿੰਘ ਕਉ ਖਾਇ॥ ਫੂਲਿ ਰਹੀ ਸਗਲੀ ਬਨਰਾਇ॥੨॥

*(ਭੈਰਉ ਕਬੀਰ, ੧੧੬੧-੨)*

## ਫੁਲ ਪਾਉਣਾ, ਮਿਰਤਕ ਸੰਸਕਾਰ (੧੭੪੯)

ਮਿਰਤਕ ਦੇਹੀ ਦੇ ਸੜਨ ਤੋਂ ਬਾਅਦ ਬਚੀਆਂ ਹੋਈਆਂ ਹੱਡੀਆਂ ਜੋ ਹਿੰਦੂ ਲੋਕ ਹਰਿਦੁਆਰ ਵਿਚ ਪਾਉਂਦੇ ਹਨ। ਪ੍ਰੰਤੂ ਗੁਰਸਿੱਖਾਂ ਵਾਸਤੇ ਫੁਲ ਪਾਉਣ ਦੀ ਰਸਮ ਸਤਿਗੁਰੂ ਜੀ ਨੇ ਨਿਮਨ ਲਿਖਤ ਦੇ ਅਨਕੂਲ ਫੁਰਮਾਈ ਹੈ:

(ੳ) ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥
ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥
ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥
ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥
ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ॥
ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ॥੫॥

*(ਰਾਮਕਲੀ ਸਦ, ੯੨੩-੧੫)*

## ਫੋਕਟ ਕਰਮ (੧੭੫੦)

ਉਹ ਕਰਮ ਜੋ ਬੇ-ਅਰਥ ਹੋਣ, ਜਿਨ੍ਹਾਂ ਦੇ ਕੀਤਿਆਂ ਜੀਵਨ ਦਾ ਪ੍ਰਯੋਜਨ ਸਿਰੇ ਨ ਚੜ੍ਹਦਾ ਹੋਵੇ। "ਬੋਥਾ ਕਰਮ, ਸਾਰ ਰਹਿਤ ਕਰਮ, ਫਜ਼ੂਲ।

(ੳ) ਰੇ ਨਰ ਐਸੀ ਕਰਹਿ ਇਆਨਥ॥
ਤਜਿ ਸਾਰੰਗਧਰ ਭ੍ਰਮਿ ਤੂ ਭੂਲਾ ਮੋਹਿ ਲਪਟਿਓ ਦਾਸੀ ਸੰਗਿ ਸਾਨਥ॥੧॥ਰਹਾਉ॥
ਧਰਣੀਧਰੁ ਤਿਆਗਿ ਨੀਚ ਕੁਲ ਸੇਵਹਿ ਹਉ ਹਉ ਕਰਤ ਬਿਹਾਵਥ॥
ਫੋਕਟ ਕਰਮ ਕਰਹਿ ਅਗਿਆਨੀ ਮਨਮੁਖਿ ਅੰਧ ਕਹਾਵਥ॥੨॥
ਸਤਿ ਹੋਤਾ ਅਸਤਿ ਕਰਿ ਮਾਨਿਆ ਜੋ ਬਿਨਸਤ ਸੋ ਨਿਹਚਲੁ ਜਾਨਥ॥
ਪਰ ਕੀ ਕਉ ਅਪਨੀ ਕਰਿ ਪਕਰੀ ਐਸੇ ਭੂਲ ਭੁਲਾਨਥ॥੩॥

*(ਮਾਰੂ ਮ:੫, ੧੦੦੧-੯)*

(ਅ) ਨ ਪਾਥਰੁ ਬੋਲੈ ਨਾ ਕਿਛੁ ਦੇਇ॥ ਫੋਕਟ ਕਰਮ ਨਿਹਫਲ ਹੈ ਸੇਵ॥੨॥

*(ਭੈਰਉ ਮ:੫ ੧੧੬੦-੮)*

(ੲ) ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ॥
ਕੀਓ ਸੀਗਾਰੁ ਮਿਲਣ ਕੈ ਤਾਈ ਪ੍ਰਭੁ ਲੀਓ ਸੁਹਾਗਨਿ ਥੂਕ ਮੁਖਿ ਪਈਆ॥੨॥

*(ਬਿਲਾਵਲੁ ਮ:੪, ੮੩੬-੧੦)*

(ਸ) ਨਿਤ ਨਿਤ ਕਾਇਆ ਮਜਨੁ ਕੀਆ ਨਿਤ ਮਲਿ ਮਲਿ ਦੇਹ ਸਵਾਰੇ॥
ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ ਚਾਰ ਸੀਗਾਰੇ॥੩॥

*(ਨਟ ਮ:੪, ੯੮੨-੧੯)*

(ਹ) ਖੁਸੀ ਖੁਆਰ ਭਏ ਰਸ ਭੋਗਣ ਫੋਕਟ ਕਰਮ ਵਿਕਾਰ ਕਰੇ॥
ਨਾਮੁ ਬਿਸਾਰਿ ਲੋਭਿ ਮੂਲੁ ਖੋਇਓ ਸਿਰਿ ਧਰਮ ਰਾਇ ਕਾ ਡੰਡੁ ਪਰੇ॥੧੦॥

*(ਮਾਰੂ ਮ:੧, ੧੦੧੪-੯)*

(ਕ) ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ॥ ਪਰ ਪਿਰ ਰਾਤੀ ਖਸਮੁ ਵਿਸਾਰਾ॥

ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ॥੫॥

*(ਮਾਰੂ ਮ:੧, ਸੋਲਹੇ, ੧੦੨੯-੪)*

(ਖ) ਆਨ ਜੰਜਾਰ ਬ੍ਰਿਥਾ ਸ੍ਰਮੁ ਘਾਲਤ ਬਿਨੁ ਹਰਿ ਫੋਕਟ ਗਿਆਨ॥
ਜਨਮ ਮਰਨ ਸੰਕਟ ਤੇ ਛੂਟੈ ਜਗਦੀਸ ਭਜਨ ਸੁਖ ਧਿਆਨ॥੧॥

*(ਸਾਰਗ ਮ:੫, ੧੨੨੧-੧੪)*

(ਗ) ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ॥
ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ॥
ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ॥
ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ॥੧॥ ...
ਮਾਇਆ ਧੰਧਾ ਧਾਵਣੀ ਦੁਰਮਤਿ ਕਾਰ ਬਿਕਾਰ॥ ਮੂਰਖੁ ਆਪੁ ਗਣਾਇਦਾ ਬੂਝਿ ਨ ਸਕੈ ਕਾਰ॥
ਮਨਸਾ ਮਾਇਆ ਮੋਹਣੀ ਮਨਮੁਖ ਬੋਲ ਖੁਆਰ॥
ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ ਸੀਂਗਾਰ॥੨॥

*(ਪ੍ਰਭਾਤੀ ਮ:੧, ੧੩੪੩-੬,੯)*

(ਘ) ਜਿਨਿ ਆਤਮ ਤਤੁ ਨ ਚੀਨ੍ਹਿਆ॥ ਸਭ ਫੋਕਟ ਧਰਮ ਅਬੀਨਿਆ॥
ਕਹੁ ਬੇਣੀ ਗੁਰਮੁਖਿ ਧਿਆਵੈ॥ ਬਿਨੁ ਸਤਿਗੁਰੁ ਬਾਟ ਨ ਪਾਵੈ॥੫॥

*(ਪ੍ਰਭਾਤੀ ਬੇਣੀ ੧੩੫੧-੧੮)*

## ਫੰਧਾ ਅਤੇ ਫਾਹੀ (੧੭੫੧)

ਫੰਧਾ, ਉਹ ਰੱਸੀ ਜਿਸ ਦੁਆਰਾ ਫਾਂਸੀ ਦਿੱਤੀ ਜਾਂਦੀ ਹੈ, ਫੰਧਾ ਉਹ ਕੜਿੱਕੀ ਜਿਸ ਵਿਚ ਜਾਨਵਰ ਫਾਹਿਆ ਜਾਂਦਾ ਹੈ, ਉਹ ਤਰੀਕਾ ਜਿਸ ਦੁਆਰਾ ਕਿਸੇ ਨੂੰ ਟਰੈਪ ਕੀਤਾ ਜਾਵੇ। ਫਾਹੀ ਫੰਧੇ ਵਿਚ ਫਸਾਵਣ ਦੀ ਕ੍ਰਿਆ ਹੈ। ਜਿਵੇਂ ਰੱਸਾ ਫੰਧਾ ਹੈ ਅਤੇ ਰੱਸੇ ਵਿਚ ਲਟਕਾਣ ਦੀ ਕ੍ਰਿਆ ਦਾ ਨਾਮ ਫਾਹੀ (ਫਾਂਸੀ) ਹੈ। ਜਿਤਨੇ ਭੀ ਮੋਹ ਮਾਇਆ, ਆਸਾ ਤ੍ਰਿਸਨਾ, ਵਿਸ਼ੇ ਵਿਕਾਰ ਹਨ ਇਹ ਸਾਰੇ ਹੀ ਫੰਧੇ ਹਨ। ਜੋ ਜਮ ਦੀ ਸਜ਼ਾ ਹੈ, ਉਹ ਫਾਹੀ ਹੈ।

(ੳ) ਅਬ ਮੋਰੈ ਮਨਿ ਭਇਆ ਅਨੰਦ॥ ਭਉ ਚੂਕਾ ਟੂਟੇ ਸਭਿ ਫੰਦ॥
ਕਹੁ ਨਾਨਕ ਜਾ ਸਤਿਗੁਰੁ ਪਾਇਆ॥ ਘਰੁ ਸਗਲਾ ਮੈ ਸੁਖੀ ਬਸਾਇਆ॥੪॥

*(ਆਸਾ ਮ:੫, ੩੯੨-੧੧)*

(ਅ) ਜਬ ਕਿਸ ਕਉ ਇਹੁ ਜਾਨਸਿ ਮੰਦਾ॥ ਤਬ ਸਗਲੇ ਇਸੁ ਮੇਲਹਿ ਫੰਦਾ॥
ਮੇਰ ਤੇਰ ਜਬ ਇਨਹਿ ਚੁਕਾਈ ਤਾ ਤੇ ਇਸੁ ਸੰਗਿ ਨਹੀ ਬੈਰਾਈ॥੨॥

*(ਗਉੜੀ ਗੁਆਰੇਰੀ ਮ:੫, ੨੩੫-੧੨)*

(ੲ) ਮਨਮੁਖਿ ਭੂਲੀ ਬਹੁਤੀ ਰਾਹੀ ਫਾਥੀ ਮਾਇਆ ਫੰਦੇ॥

*(ਸੂਹੀ ਮ:੫, ਛੰਤ ੭੭੯-੧੨)*

(ਸ) ਗੁਰਮੁਖਿ ਸੇਵ ਲਗੇ ਸੇ ਉਧਰੇ ਵਡਭਾਗੀ ਸੇਵ ਕਰੰਦੇ॥
ਜਿਨ ਹਰਿ ਜਪਿਆ ਤਿਨ ਫਲੁ ਪਾਇਆ ਸਭਿ ਤੂਟੇ ਮਾਇਆ ਫੰਦੇ॥੩॥

*(ਬਿਲਾਵਲੁ ਮ:੪, ੮੦੦-੧੫)*

(ਹ) ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧੁ॥
ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ॥੨੬॥

*(ਸਲੋਕ ਮ: ੯, ੧੪੨੭-੧੬)*

(ਕ) ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ॥
ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ॥੩੬॥

*(ਮ:੯, ੧੪੨੮-੮)*

(ਖ) ਹਰਿ ਬਿਨੁ ਭਰਮਿ ਭੁਲਾਨੇ ਅੰਧਾ॥ ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ॥੧॥

*(ਗਉੜੀ ਕਬੀਰ ੩੩੪-੫)*

(ਗ) ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ॥ ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ॥੨॥

*(ਆਸਾ ਮ:੫, ੪੦੦-੧੫)*

(ਘ) ਮੇਰਾ ਬੈਦੁ ਗੁਰੂ ਗੋਵਿੰਦਾ॥ ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ॥੧॥

*(ਸੋਰਠਿ ਮ:੫, ੬੧੮-੩)*

(ਙ) ਊਂਧਉ ਕਵਲੁ ਮਨਮੁਖ ਮਤਿ ਹੋਛੀ ਮਨਿ ਅੰਧੈ ਸਿਰਿ ਧੰਧਾ॥
ਕਾਲੁ ਬਿਕਾਲੁ ਸਦਾ ਸਿਰਿ ਤੇਰੈ ਬਿਨੁ ਨਾਵੈ ਗਲਿ ਫੰਧਾ॥੨॥

*(ਭੈਰਉ ਮ:੧, ੧੧੨੬-੧੩)*

(ਚ) ਕਾਮੁ ਕ੍ਰੋਧੁ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ ਹਉਮੈ ਕਾ ਫੰਧੁ ਕਾਟੁ ਸਾਧਸੰਗਿ ਰਤਿ ਜੀਉ॥

*(ਸਵਈਏ ਮ:੪ ਕੇ, ਗਯੰਦ, ੧੪੦੩-੯)*

(ਛ) ਉਪਜਹਿ ਬਿਨਸਹਿ ਬੰਧਨ ਬੰਧੇ॥ ਹਉਮੈ ਮਾਇਆ ਕੇ ਗਲਿ ਫੰਧੇ॥
ਜਿਸੁ ਰਾਮ ਨਾਮੁ ਨਾਹੀ ਮਤਿ ਗੁਰਮਤਿ ਸੋ ਜਮ ਪੁਰਿ ਬੰਧਿ ਚਲਾਇਆ॥੮॥

*(ਮਾਰੂ ਮ:੧, ਸੋਲਹੇ, ੧੦੪੧-੩)*

(ਜ) ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ॥
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ॥੩੦॥

*(ਸਲੋਕ ਮ:੯, ੧੪੨੮-੧)*

(ਝ) ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ॥
ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ॥੩੪॥

*(ਸਲੋਕ ਮ:੯, ੧੪੨੮-੫)*

(ਞ) ਸਾਧਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ॥
ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ॥
ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ॥੩॥

*(ਸ੍ਰੀ ਮ:੫, ੪੪-੧੫)*

(ਟ) ਦੂਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥

*(ਮਾਂਝ ਮ:੫, ਬਾਰਹ ਮਾਹਾ, ੧੩੪-੭)*

(ਠ) ਬੰਧਨਿ ਬਾਧਿਓ ਮਾਇਆ ਫਾਸ॥ ਜਨ ਨਾਨਕ ਛੂਟੈ ਗੁਰ ਪਰਗਾਸ॥੪॥

*(ਗਉੜੀ ਗੁਆਰੇਰੀ ਮ:੩, ੧੬੨-੫)*

(ਡ) ਇਹੁ ਮਾਇਆ ਮੋਹ ਕੁਟੰਬੁ ਹੈ ਭਾਇ ਦੂਜੈ ਫਾਸ॥
ਗੁਰਮਤੀ ਸੋ ਜਨੁ ਤਰੈ ਜੋ ਦਾਸਨਿ ਦਾਸ॥
ਜਨਿ ਨਾਨਕਿ ਨਾਮੁ ਧਿਆਇਆ ਗੁਰਮੁਖਿ ਪਰਗਾਸ॥੪॥

*(ਗਉੜੀ ਗੁਆਰੇਰੀ ਮ:੪, ੧੬੬-੧੨)*

(ਢ) ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ ਅਤਿ ਤੀਖੵਣ ਮੋਹ ਕੀ ਫਾਸ॥
ਕਾਟਨਹਾਰ ਜਗਤ ਗੁਰ ਗੋਬਿੰਦ ਚਰਨ ਕਮਲ ਤਾ ਕੇ ਕਰਹੁ ਨਿਵਾਸ॥੧॥

*(ਗਉੜੀ ਮ:੫, ੨੦੪-੧੦)*

(ਣ) ਗੁਰ ਕਾ ਬਚਨੁ ਸਦਾ ਅਬਿਨਾਸੀ॥ ਗੁਰ ਕੈ ਬਚਨਿ ਕਟੀ ਜਮ ਫਾਸੀ॥

*(ਗਉੜੀ ਗੁਆਰੇਰੀ ਮ:੫, ੧੭੭-੪)*

(ਤ) ਮਨੁ ਪਰਬੋਧਹੁ ਹਰਿ ਕੈ ਨਾਇ॥ ਦਹ ਦਿਸਿ ਧਾਵਤ ਆਵੈ ਠਾਇ॥
ਤਾ ਕਉ ਬਿਘਨੁ ਨ ਲਾਗੈ ਕੋਇ॥ ਜਾ ਕੈ ਰਿਦੈ ਬਸੈ ਹਰਿ ਸੋਇ॥
ਕਲਿ ਤਾਤੀ ਠਾਂਢਾ ਹਰਿ ਨਾਉ॥ ਸਿਮਰਿ ਸਿਮਰਿ ਸਦਾ ਸੁਖ ਪਾਉ॥
ਭਉ ਬਿਨਸੈ ਪੂਰਨ ਹੋਇ ਆਸ॥ ਭਗਤਿ ਭਾਇ ਆਤਮ ਪਰਗਾਸ॥
ਤਿਤੁ ਘਰਿ ਜਾਇ ਬਸੈ ਅਬਿਨਾਸੀ॥ ਕਹੁ ਨਾਨਕ ਕਾਟੀ ਜਮ ਫਾਸੀ॥੩॥

*(ਗਉੜੀ ਸੁਖਮਨੀ ਮ:੫, ੨੮੮-੯)*

(ਥ) ਹਰਿ ਰਾਮ ਨਾਮੁ ਜਪਿ ਲਾਹਾ॥ ਗਤਿ ਪਾਵਹਿ ਸੁਖ ਸਹਜ ਅਨੰਦਾ ਕਾਟੇ ਜਮ ਕੇ ਫਾਹਾ॥੧॥

*(ਦੇਵਗੰਧਾਰੀ ਮ:੫, ੫੩੦-੬)*

(ਦ) ਆਪੇ ਸਾਜੇ ਸ੍ਰਿਸਟਿ ਉਪਾਏ॥ ਵਿਰਲੇ ਕਉ ਗੁਰ ਸਬਦੁ ਬੁਝਾਏ॥
ਸਤਿਗੁਰੁ ਸੇਵਹਿ ਸੇ ਜਨ ਸਾਚੇ ਕਾਟੇ ਜਮ ਕਾ ਫਾਹਾ ਹੇ॥੫॥

*(ਮਾਰੂ ਮ:੩, ਸੋਲਹੇ, ੧੦੫੩-੧੨)*

(ਧ) ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ॥
ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥
ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ॥੨॥

*(ਸਿਰੀ ਮ:੧, ੨੩-੧)*

(ਨ) ਜਿਸ ਕਾ ਅਨੁ ਧਨੁ ਸਹਜਿ ਨ ਜਾਨਾ॥ ਭਰਮਿ ਭੁਲਾਨਾ ਫਿਰਿ ਪਛੁਤਾਨਾ॥
ਗਲਿ ਫਾਹੀ ਬਉਰਾ ਬਉਰਾਨਾ॥੨॥

*(ਆਸਾ ਮ:੧, ੪੧੪-੧੨)*

(ਪ) ਫਫੈ ਫਾਹੀ ਸਭੁ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ॥
ਗੁਰ ਪਰਸਾਦੀ ਸੇ ਨਰ ਉਬਰੇ ਜਿ ਹਰਿ ਸਰਣਾਗਤਿ ਭਜਿ ਪਇਆ॥੨੫॥

*(ਆਸਾ ਮ:੧, ਪਟੀ, ੪੩੩-੧੮)*

(ਫ) ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾ ਧਨ ਮਹਲੁ ਨ ਪਾਏ॥
ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ॥੪॥

*(ਧਨਾਸਰੀ ਮ:੧, ਛੰਤ, ੬੮੯-੧੫)*

(ਬ) ਮਮਤਾ ਮੋਹ ਧ੍ਰੋਹ ਮਦਿ ਮਾਤਾ ਬੰਧਨਿ ਬਾਧਿਆ ਅਤਿ ਬਿਕਰਾਲ॥
ਦਿਨੁ ਦਿਨੁ ਛਿਜਤ ਬਿਕਾਰ ਕਰਤ ਅਉਧ ਫਾਹੀ ਫਾਥਾ ਜਮ ਕੈ ਜਾਲ॥੧॥

*(ਬਿਲਾਵਲੁ ਮ:੫, ੮੦੬-੧੪)*

(ਭ) ਸਗਲੀ ਰੈਣਿ ਸੋਵਤ ਗਲਿ ਫਾਹੀ ਦਿਨਸੁ ਜੰਜਾਲਿ ਗਵਾਇਆ॥
ਖਿਨੁ ਪਲੁ ਘੜੀ ਨਹੀ ਪ੍ਰਭੁ ਜਾਨਿਆ ਜਿਨਿ ਇਹੁ ਜਗਤੁ ਉਪਾਇਆ॥੧॥

*(ਭੈਰਉ ਮ:੧, ੧੧੨੬-੧੧)*

(ਮ) ਜਾਗਤੁ ਬਿਗਸੈ ਮੂਠੋ ਅੰਧਾ॥ ਗਲਿ ਫਾਹੀ ਸਿਰਿ ਮਾਰੇ ਧੰਧਾ॥
ਆਸਾ ਆਵੈ ਮਨਸਾ ਜਾਇ॥ ਉਰਝੀ ਤਾਣੀ ਕਿਛੁ ਨ ਬਸਾਇ॥੧॥

*(ਪ੍ਰਭਾਤੀ ਮ:੧, ੧੩੩੦-੯)*

(ਯ) ਸਾਗਰਮਛੁ ਫਹਾਈਐ ਕੁੰਡੀ ਜਾਲੁ ਵਤਾਇ॥ ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ॥
ਜੰਮਣ ਮਰਣੁ ਨ ਸੁਝਈ ਕਿਰਤੁ ਨ ਮੇਟਿਆ ਜਾਇ॥

*(ਮਾਰੂ ਮ:੧, ੧੦੦੯-੧੭)*

(ਰ) ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥
ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥੧੨੫॥

*(ਸਲੋਕ ਫਰੀਦ ੧੩੮੪-੧੪)*

(ਲ) ਸਾਸਿ ਸਾਸਿ ਨਾਨਕੁ ਸਾਲਾਹੇ॥ ਸਿਮਰਤ ਨਾਮੁ ਕਾਟੇ ਸਭਿ ਫਾਹੇ॥
ਪੂਰਨ ਆਸ ਕਰੀ ਖਿਨ ਭੀਤਰਿ ਹਰਿ ਹਰਿ ਹਰਿ ਗੁਣ ਜਾਪੇ ਜੀਉ॥੪॥

*(ਮਾਝ ਮ:੫, ੧੦੪-੧੩)*

(ਵ) ਢਹਤ ਢਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ॥
ਦੁਖ ਕੇ ਫਾਹੇ ਕਾਟਿਆ ਨਾਨਕ ਲੀਏ ਸਮਾਇ॥੩੦॥

*(ਗਉੜੀ ਬਾਵਨ ਅਖਰੀ ਮ:੫, ੨੫੬-੧੭)*

(ੜ) ਕਰੇ ਵਖਿਆਣੁ ਜਾਣੈ ਜੇ ਕੋਈ॥ ਅੰਮ੍ਰਿਤੁ ਪੀਵੈ ਸੋਈ॥੧॥ਰਹਾਉ॥
ਜਿਨੁ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ॥
ਜੋਤੀ ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ ਲਾਹੇ॥੨॥

*(ਆਸਾ ਮ:੧, ੩੫੧-੩)*

## ਬਉਰਾ (੧੭੫੨)

ਝੱਲਾ ਹੋ ਜਾਣਾ, ਪਾਗਲ ਹੋ ਜਾਣਾ, ਬਾਵਲਾ ਹੋ ਜਾਣਾ, ਬਾਵਰਾ ਹੋ ਜਾਣਾ, ਸ਼ੁਦਾਈ ਹੋ ਜਾਣਾ, ਅਕਲ ਜਾਂਦੀ ਰਹਿਣਾ, ਅਪਣੇ ਆਪ ਦੀ ਸੁਧ ਭੁਲ ਜਾਣਾ, ਕਿਸੇ ਦੇ ਪਿਆਰ ਵਿਚ ਅਪਣੇ ਆਪ ਦੀ ਸੁਧ ਗੁਆ ਬੈਠਣਾ।

(ੳ) ਜੋ ਹਲਾਹਲ ਸੋ ਪੀਵੈ ਬਉਰਾ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ॥

ਸਾਧਸੰਗ ਕੈ ਨਾਹੀ ਨੇਰਿ॥ ਲਖ ਚਉਰਾਸੀਹ ਭ੍ਰਮਤਾ ਫੇਰਿ॥੩॥

*(ਗਉੜੀ ਗੁਆਰੇਰੀ ਮ:੫, ੧੮੦-੪)*

(ਅ) ਮਨ ਰੇ ਕਹਾ ਭਇਓ ਤੈ ਬਉਰਾ॥
ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ॥੧॥ਰਹਾਉ॥

*(ਗਉੜੀ ਮ:੯, ੨੨੦-੮)*

(ੲ) ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ॥
ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ॥੧॥
ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ॥
ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ ਨ ਰਾਮ ਜਹਾਜੁ॥੧॥ਰਹਾਉ॥
ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ॥
ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ॥੨॥
ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ॥
ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ॥੩॥
ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥
ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ॥੪॥

*(ਗਉੜੀ ਕਬੀਰ ੩੩੫-੧੯)*

(ਸ) ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ॥
ਉਰਝਿ ਰਹਿਓ ਬਿਖਿਅਨ ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ॥੨॥

*(ਸੋਰਠਿ ਮ:੯, ੬੩੩-੧੩)*

(ਹ) ਬਿਦਿਆ ਨ ਪਰਉ ਬਾਦੁ ਨਹੀ ਜਾਨਉ॥ ਹਰਿ ਗੁਨ ਕਥਤ ਸੁਨਤ ਬਉਰਾਨੋ॥੧॥
ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ॥
ਮੈ ਬਿਗਰਿਓ ਬਿਗਰੈ ਮਤਿ ਅਉਰਾ॥੧॥ਰਹਾਉ॥
ਆਪਿ ਨ ਬਉਰਾ ਰਾਮ ਕੀਓ ਬਉਰਾ॥ ਸਤਿਗੁਰੁ ਜਾਰਿ ਗਇਓ ਭ੍ਰਮੁ ਮੋਰਾ॥੨॥
ਮੈ ਬਿਗਰੇ ਅਪਨੀ ਮਤਿ ਖੋਈ॥ ਮੇਰੇ ਭਰਮਿ ਭੂਲਉ ਮਤਿ ਕੋਈ॥੩॥
ਸੋ ਬਉਰਾ ਜੋ ਆਪੁ ਨ ਪਛਾਨੈ॥ ਆਪੁ ਪਛਾਨੈ ਤ ਏਕੈ ਜਾਨੈ॥੪॥
ਅਬਹਿ ਨ ਮਾਤਾ ਸੁ ਕਬਹੁ ਨ ਮਾਤਾ॥ ਕਹਿ ਕਬੀਰ ਰਾਮੈ ਰੰਗਿ ਰਾਤਾ॥੫॥

*(ਬਿਲਾਵਲੁ ਕਬੀਰ ੮੫੫-੧੨)*

(ਕ) ਤੇ ਗੁਣ ਵਿਸਰਿ ਗਏ ਅਪਰਾਧੀ ਮੈ ਬਉਰਾ ਕਿਆ ਕਰਉ ਹਰੇ॥
ਤੂ ਦਾਤਾ ਦਇਆਲੁ ਸਭੈ ਸਿਰਿ ਅਹਿਨਿਸਿ ਦਾਤਿ ਸਮਾਰਿ ਕਰੇ॥੨॥

*(ਮਾਰੂ ਮ:੧, ੧੦੧੩-੧੮)*

(ਖ) ਜਉ ਹਉ ਬਉਰਾ ਤਉ ਰਾਮ ਤੋਰਾ॥ ਲੋਗੁ ਮਰਮੁ ਕਹ ਜਾਨੈ ਮੋਰਾ॥੧॥

*(ਭੈਰਉ ਕਬੀਰ, ੧੧੫੮-੧੬)*

(ਗ) ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥
ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥੭੬॥

*(ਸਲੋਕ ਕਬੀਰ ੧੩੬੮-੯)*

(ਘ) ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖੁ ਪਾਈਐ॥੨॥

*(ਆਸਾ ਮ:੫, ੩੮੨-੧੧)*

(ਙ) ਦੁਬਿਧਾ ਬਉਰੀ ਮਨੁ ਬਉਰਾਇਆ॥ ਝੂਠੈ ਲਾਲਚਿ ਜਨਮੁ ਗਵਾਇਆ॥
ਲਪਟਿ ਰਹੀ ਫੁਨਿ ਬੰਧੁ ਨ ਪਾਇਆ॥ ਸਤਿਗੁਰਿ ਰਾਖੇ ਨਾਮੁ ਦ੍ਰਿੜਾਇਆ॥੧॥

*(ਪ੍ਰਭਾਤੀ ਮ:੧, ੧੩੪੨-੨)*

(ਚ) ਸਚਾ ਸਬਦੁ ਸਚੀ ਹੈ ਬਾਣੀ॥ ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ॥
ਮਨਮੁਖਿ ਮੋਹਿ ਭਰਮਿ ਭੋਲਾਣੀ॥ ਬਿਨੁ ਨਾਵੈ ਸਭ ਫਿਰੈ ਬਉਰਾਣੀ॥੫॥

*(ਆਸਾ ਮ:੩, ੪੨੪-੫)*

(ਛ) ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥

*(ਸੋਰਠਿ ਮ;੧, ੬੩੫-੬)*

(ਜ) ਹਉਮੈ ਵਿਚਿ ਸਭੁ ਜਗੁ ਬਉਰਾਨਾ॥ ਦੂਜੈ ਭਾਇ ਭਰਮਿ ਭੁਲਾਨਾ॥
ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ॥ ਧੰਧਾ ਕਰਤਿਆ ਅਨਦਿਨੁ ਵਿਹਾਨਾ॥੧

*(ਗਉੜੀ ਗੁਆਰੇਰੀ ਮ:੩, ੧੫੯-੧੦)*

(ਝ) ਨਾਨਕ ਬਿਨੁ ਭਗਤੀ ਜਨੁ ਬਉਰਾਨਾ ਸਚੈ ਸਬਦਿ ਮਿਲਾਈ॥੩॥

*(ਆਸਾ ਮ;੩, ਛੰਤ, ੪੪੦-੪)*

(ਞ) ਨਾਮ ਬਿਨਾ ਸਭੁ ਜਗੁ ਬਉਰਾਨਾ ਸਬਦੇ ਹਉਮੈ ਮਾਰੀ॥
ਸਾਚੈ ਸਬਦਿ ਲਾਗਿ ਮਤਿ ਉਪਜੈ ਗੁਰਮੁਖਿ ਨਾਮੁ ਸੋਹਾਗੋ॥

*(ਵਡਹੰਸੁ ਮ:੩, ਛੰਤ, ੫੬੮-੧੯)*

(ਟ) ਬਿਨੁ ਸਤਿਗੁਰ ਸਭੁ ਜਗੁ ਬਉਰਾਨਾ॥
ਮਨਮੁਖਿ ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ॥ਰਹਾਉ॥

*(ਸੋਰਠਿ ਮ:੩, ੬੦੪-੪)*

(ਠ) ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ॥
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ॥੨॥

*(ਸੋਰਠਿ ਵਾਰ ਮ:੩, ੬੪੪-੫)*

(ਡ) ਆਥਿ ਹੋਇ ਤਾ ਮੁਗਧੁ ਸਿਆਨਾ॥ ਭਗਤਿ ਬਿਹੂਨਾ ਜਗੁ ਬਉਰਾਨਾ॥

*(ਰਾਮਕਲੀ ਮ:੧, ਓਅੰਕਾਰੁ, ੯੩੧-੧੨)*

(ਢ) ਬਾਝੁ ਗੁਰੂ ਜਗਤੁ ਬਉਰਾਨਾ ਭੂਲਾ ਚੋਟਾ ਖਾਈ॥
ਮਰਿ ਮਰਿ ਜੰਮੈ ਸਦਾ ਦੁਖੁ ਪਾਏ ਦਰ ਕੀ ਖਬਰਿ ਨ ਪਾਈ॥੧॥

*(ਭੈਰਉ ਮ:੩, ੧੧੩੨-੯)*

(ਣ) ਬਿਨੁ ਬਿਦਿਆ ਕਹਾ ਕੋਈ ਪੰਡਿਤ॥ ਬਿਨੁ ਅਮਰੈ ਕੈਸੇ ਰਾਜ ਮੰਡਿਤ॥

ਬਿਨੁ ਬੂਝੇ ਕਹਾ ਮਨੁ ਠਹਰਾਨਾ॥ ਨਾਮ ਬਿਨਾ ਸਭੁ ਜਗੁ ਬਉਰਾਨਾ॥੩॥

*(ਭੈਰਉ ਮ:੫, ੧੧੪੦-੧੨)*

(ਤ) ਅੰਮ੍ਰਿਤ ਨਾਮੁ ਸਦਾ ਸੁਖਦਾਤਾ ਅੰਤੇ ਹੋਇ ਸਖਾਈ॥
ਬਾਝੁ ਗੁਰੂ ਜਗਤੁ ਬਉਰਾਨਾ ਨਾਵੈ ਸਾਰ ਨ ਪਾਈ॥

*(ਮਲਾਰ ਵਾਰ ਮ:੧, ੧੨੮੭-੭)*

(ਥ) ਹਰਿ ਗਹਿਰ ਗੰਭੀਰੁ ਗੁਣੀ ਗਹੀਰੁ ਗੁਰ ਕੈ ਸਬਦਿ ਪਛਾਨਿਆ॥
ਬਹੁ ਬਿਧਿ ਕਰਮ ਕਰਹਿ ਭਾਇ ਦੂਜੈ ਬਿਨੁ ਸਬਦੈ ਬਉਰਾਨਿਆ॥੧॥

*(ਸਾਰਗ ਮ:੩, ੧੨੩੪-੧੨)*

(ਦ) ਗੁਰ ਬਚਨੀ ਮਨੁ ਸਹਜ ਧਿਆਨੇ॥ ਹਰਿ ਕੈ ਰੰਗਿ ਰਤਾ ਮਨੁ ਮਾਨੇ॥
ਮਨਮੁਖ ਭਰਮਿ ਭੁਲੇ ਬਉਰਾਨੇ॥ ਹਰਿ ਬਿਨੁ ਕਿਉ ਰਹੀਐ ਗੁਰ ਸਬਦਿ ਪਛਾਨੇ॥੧॥

*(ਬਿਲਾਵਲੁ ਮ:੧, ੭੯੬-੫)*

(ਧ) ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ ਕਿਨ ਬਿਧਿ ਰਹਨਿ ਰਹਉ ਰੇ॥
ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ॥੧॥ਰਹਾਉ॥

*(ਆਸਾ ਕਬੀਰ, ੪੮੨-੮)*

(ਨ) ਮੈ ਬਉਰੀ ਮੇਰਾ ਰਾਮੁ ਭਤਾਰੁ॥ ਰਚਿ ਰਚਿ ਤਾ ਕਉ ਕਰਉ ਸਿੰਗਾਰੁ॥੧॥

*(ਭੈਰਉ ਨਾਮਦੇਉ, ੧੧੬੪-੧)*

(ਪ) ਦੁਬਿਧਾ ਬਉਰੀ ਮਨੁ ਬਉਰਾਇਆ॥ ਝੂਠੈ ਲਾਲਚਿ ਜਨਮੁ ਗਵਾਇਆ॥
ਲਪਟਿ ਰਹੀ ਫੁਨਿ ਬੰਧੁ ਨ ਪਾਇਆ॥ ਸਤਿਗੁਰਿ ਰਾਖੇ ਨਾਮੁ ਦ੍ਰਿੜਾਇਆ॥੧॥

*(ਪ੍ਰਭਾਤੀ ਮ:੧, ੧੩੪੨-੭)*

(ਫ) ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ॥ ਤੂੰ ਰਾਮ ਨਾਮੁ ਜਪਿ ਸੋਈ॥੧॥ਰਹਾਉ॥

*(ਆਸਾ ਕਬੀਰ, ੪੭੮-੧)*

(ਬ) ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ॥
ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ॥੧॥ਰਹਾਉ॥
ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ॥
ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ॥੨॥

*(ਆਸਾ ਕਬੀਰ, ੪੮੩-੬)*

(ਭ) ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ॥੧॥

*(ਆਸਾ ਧੰਨਾ ੪੮੭-੧੧)*

(ਮ) ਕਹਾਂਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ॥
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ॥੨॥

*(ਸੋਰਠਿ ਮ:੯, ੬੩੩-੮)*

(ਯ) ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ॥

ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ ਨਾਮੁ ਵਿਸਾਰਿ ਭਵਜਲਿ ਪਇਆ॥੧॥...
ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧਸੰਗਤਿ ਬਿਨੁ ਬਾਦਿ ਜਇਆ॥੨॥

*(ਰਾਮਕਲੀ ਮ:੧, ੯੦੬-੭)*

(ਰ) ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥
ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ॥੩॥

*(ਰਾਮਕਲੀ ਰਵਿਦਾਸ, ੯੭੪-੩)*

(ਲ) ਸੰਤ ਜਨਾ ਕੈ ਸੰਗਿ ਮਿਲੁ ਬਉਰੇ ਤਉ ਪਾਵਹਿ ਮੋਖ ਦੁਆਰੁ॥
ਬਿਨੁ ਸਤਸੰਗ ਸੁਖੁ ਕਿਨੈ ਨ ਪਾਇਆ ਜਾਇ ਪੂਛਹੁ ਬੇਦ ਬੀਚਾਰੁ॥੩॥

*(ਸਾਰਗ ਮ:੪, ੧੨੦੦-੭)*

(ਲ) ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ ਸੰਗਾਤ॥
ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ॥੪॥

*(ਸਾਰੰਗ ਕਬੀਰ, ੧੨੫੨-੭)*

## ਬਸਤ੍ਰ ਪਹਿਨਣਾ (੧੨੫੩)

ਕਪੜੇ ਪਹਿਨਣਾ, ਲਿਬਾਸ ਪਹਿਨਣਾ।

(ੳ) ਬਿਪਲ ਬਸਤ੍ਰ ਕੇਤੇ ਹੈ ਪਹਿਰੇ ਕਿਆ ਬਨ ਮਧੇ ਬਾਸਾ॥
ਕਹਾ ਭਇਆ ਨਰ ਦੇਵਾ ਧੋਖੇ ਕਿਆ ਜਲਿ ਬੋਰਿਓ ਗਿਆਤਾ॥੧॥
ਜੀਅਰੇ ਜਾਹਿਗਾ ਮੈ ਜਾਨਾਂ॥ ਅਬਿਗਤ ਸਮਝੁ ਇਆਨਾ॥
ਜਤ ਜਤ ਦੇਖਉ ਬਹੁਰਿ ਨ ਪੇਖਉ ਸੰਗਿ ਮਾਇਆ ਲਪਟਾਨਾ॥੧॥ਰਹਾਉ॥
ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ॥
ਕਹਿ ਕਬੀਰ ਇਕ ਰਾਮ ਨਾਮ ਬਿਨੁ ਇਆ ਜਗੁ ਮਾਇਆ ਅੰਧਾ॥੨॥

*(ਗਉੜੀ ਪੂਰਬੀ ਕਬੀਰ, ੩੩੮-੭)*

(ਅ) ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ॥ ਨਹ ਦੇਖਿਓ ਰੂਪ ਰੰਗ ਸੀਗਾਰੋ॥
ਚਜ ਅਚਾਰ ਕਿਛੁ ਬਿਧਿ ਨਹੀ ਜਾਨੀ॥ ਬਾਹ ਪਕਰਿ ਪ੍ਰਿਅ ਸੇਜੈ ਆਨੀ॥੧॥
ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ॥
ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ ਜਾਨੈ ਇਹੁ ਲੋਕੁ ਅਜਾਨਾ॥੧॥ਰਹਾਉ॥
ਸੁਹਾਗੁ ਹਮਾਰੋ ਅਬ ਹੁਣਿ ਸੋਹਿਓ॥ ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ॥
ਆਂਗਨਿ ਮੇਰੈ ਸੋਭਾ ਚੰਦ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ॥੨॥
ਬਸਤ੍ਰ ਹਮਾਰੇ ਰੰਗਿ ਚਲੂਲ॥ ਸਗਲ ਆਭਰਣ ਸੋਭਾ ਕੰਠਿ ਫੂਲ॥
ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ॥ ਦੁਸਟ ਦੂਤ ਕੀ ਚੂਕੀ ਕਾਨਿ॥੩॥
ਸਦ ਖੁਸੀਆ ਸਦਾ ਰੰਗ ਮਾਣੇ॥ ਨਉ ਨਿਧਿ ਨਾਮੁ ਗ੍ਰਿਹ ਮਹਿ ਤ੍ਰਿਪਤਾਨੇ॥
ਕਹੁ ਨਾਨਕ ਜਉ ਪਿਰਹਿ ਸੀਗਾਰੀ॥ ਥਿਰੁ ਸੋਹਾਗਨਿ ਸੰਗਿ ਭਤਾਰੀ॥੪॥

*(ਆਸਾ ਮ:੫, ੩੭੨-੭)*

(ੲ) ਬਸਤ੍ਰ ਬਿਭੂਖਨ ਸੁਖ ਬਹੁਤ ਬਿਸੇਖੈ॥ ਓਇ ਭੀ ਜਾਨਉ ਕਿਤੈ ਨ ਲੇਖੈ॥
ਪਤਿ ਸੋਭਾ ਅਰੁ ਮਾਨੁ ਮਹਤੁ॥ ਆਗਿਆਕਾਰੀ ਸਗਲ ਜਗਤੁ॥
ਗ੍ਰਿਹੁ ਐਸਾ ਹੈ ਸੁੰਦਰ ਲਾਲ॥ ਪ੍ਰਭ ਭਾਵਾ ਤਾ ਸਦਾ ਨਿਹਾਲ॥੨॥

*(ਆਸਾ ਮ:੫, ੩੭੩-੧੩)*

(ਸ) ਪਾਵਤੁ ਰਲੀਆ ਜੋਬਨਿ ਬਲੀਆ॥ ਨਾਮ ਬਿਨਾ ਮਾਟੀ ਸੰਗਿ ਰਲੀਆ॥੧॥
ਕਾਨ ਕੁੰਡਲੀਆ ਬਸਤ੍ਰ ਓਢਲੀਆ॥ ਸੇਜ ਸੁਖਲੀਆ ਮਨਿ ਗਰਬਲੀਆ॥੧॥ਰਹਾਉ॥
ਤਲੈ ਕੁੰਚਰੀਆ ਸਿਰਿ ਕਨਿਕ ਛਤਰੀਆ॥ ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ॥੨॥

*(ਆਸਾ ਮ:੫, ੩੮੫-੧)*

(ਹ) ਅਨਿਕ ਪ੍ਰਕਾਰੀ ਬਸਤ੍ਰ ਓਢਾਏ॥ ਅਨਦਿਨੁ ਕੀਰਤਨੁ ਹਰਿ ਗੁਨ ਗਾਏ॥੨॥

*(ਧਨਾਸਰੀ ਮ:੫, ੬੮੪-੫)*

(ਕ) ਸਤੁ ਸੀਗਾਰੁ ਭਉ ਅੰਜਨੁ ਪਾਇਆ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ॥
ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ॥ ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ॥੨॥

*(ਸੂਹੀ ਮ:੫, ੭੩੭-੧੧)*

(ਖ) ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ॥
ਉਡੀਨੀ ਉਡੀਨੀ ਉਡੀਨੀ॥ ਕਬ ਘਰਿ ਆਵੈ ਰੀ॥੧॥ਰਹਾਉ॥

*(ਬਿਲਾਵਲੁ ਮ:੫, ੮੩੦-੪)*

(ਗ) ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ ਨੀਦ ਪਲਕ ਨਹੀ ਜਾਗਿਓ॥
ਹਾਰ ਕਜਰ ਬਸਤ੍ਰ ਅਨਿਕ ਸੀਗਾਰ ਰੇ ਬਿਨੁ ਪਿਰ ਸਭੈ ਬਿਖੁ ਲਾਗਿਓ॥੧॥

*(ਸਾਰਗ ਮ:੫, ੧੨੦੩-੧੮)*

## ਬਸੀਠ (੧੨੫੪)

ਵਿਚੋਲਾ, ਦੋ ਧਿਰਾਂ ਵਿਚਕਾਰ ਸਮਝੌਤਾ ਕਰਨ ਵਾਸਤੇ ਭੇਜਿਆ ਹੋਇਆ, ਮਾਧਿਅਸਥ। ਹੋਰ ਜਾਣਕਾਰੀ ਵਾਸਤੇ, "ਸਤਿਗੁਰੂ ਵਿਚੋਲਾ ਹੈ" ਦੇਖੋ।

(ੳ) ਹਰਿ ਅਗਮੁ ਅਗੋਚਰੁ ਪਾਰਬ੍ਰਹਮੁ ਹੈ ਮਿਲਿ ਸਤਿਗੁਰ ਲਾਗਿ ਬਸੀਠਾ॥
ਜਿਨ ਗੁਰ ਬਚਨ ਸੁਖਾਨੇ ਹੀਅਰੈ ਤਿਨ ਆਗੈ ਆਣਿ ਪਰੀਠਾ॥੨॥

*(ਗਉੜੀ ਪੂਰਬੀ ਮ:੪, ੧੭੧-੧੪)*

(ਅ) ਸੀਤਲ ਆਘਾਣੇ ਅੰਮ੍ਰਿਤ ਬਾਣੇ ਸਾਜਨ ਸੰਤ ਬਸੀਠਾ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਸੋ ਪ੍ਰਭੁ ਨੈਣੀ ਡੀਠਾ॥੧॥

*(ਆਸਾ ਮ:੫, ਛੰਤ, ੪੫੨-੧੩)*

(ੲ) ਅਗਿਆਨੁ ਭਰਮੁ ਦੁਖੁ ਕਟਿਆ ਗੁਰ ਭਏ ਬਸੀਠਾ॥

*(ਜੈਤਸਰੀ ਵਾਰ, ਮ:੫, ੭੦੮-੧੦)*

(ਸ) ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥
ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ॥੧੧॥

*(ਤੁਖਾਰੀ ਬਾਰਹ ਮਾਹਾ ਮ:੧, ੧੧੦੯-੧)*

(ਹ) ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰੀਓ ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ॥
ਹਰਿ ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ ਹਮ ਹਰਿ ਕੀ ਗੁਰ ਕੀਈ ਹੈ ਬਸੀਠੀ ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ॥੧॥

*(ਨਟ ਨਾਰਾਇਨ ਮ:੪, ੯੭੭-੯)*

(ਕ) ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ॥ ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ॥
ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ ਅਡੀਠੁ॥੨॥

*(ਸਿਰੀ ਮ:੧, ੫੪-੧੫)*

## ਬਸੰਤ (੧੭੫੫)

ਗਰਮੀਆਂ ਤੋਂ ਪਹਿਲਾਂ ਆਉਣ ਵਾਲੀ ਇਕ ਰੁੱਤ, ਜੋ ਚੇਤਰ ਅਤੇ ਵਿਸਾਖ ਦੇ ਮਹੀਨੇ ਵਿਚ ਆਉਂਦੀ ਹੈ। ਬਹਾਰ ਦੀ ਰੁੱਤ, ਜਦੋਂ ਬਨਾਸਪਤੀ ਪੁੰਗਰਦੀ ਹੈ। ਇਕ ਪ੍ਰਸਿੱਧ ਰਾਗ ਜਿਸ ਨੂੰ ਰਾਤਰੀ ਸਮੇਂ ਜਾਂ ਬਸੰਤ ਰੁੱਤ ਵਿਚ ਗਾਇਨ ਕੀਤਾ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਹੋਲੀ"।

(ੳ) ਨਾਨਕ ਤਿਨਾ ਬਸੰਤੁ ਹੈ ਜਿਨਾ ਗੁਰਮੁਖਿ ਵਸਿਆ ਮਨਿ ਸੋਇ॥
ਹਰਿ ਵੁਠੈ ਮਨੁ ਤਨੁ ਪਰਫੜੈ ਸਭੁ ਜਗੁ ਹਰਿਆ ਹੋਇ॥੬੧॥

*(ਸਲੋਕ ਮ:੩, ੧੪੨੦-੧੪)*

(ਅ) ਨਾਨਕ ਤਿਸੈ ਬਸੰਤੁ ਹੈ ਜਿ ਸਤਿਗੁਰੁ ਸੇਵਿ ਸਮਾਇ॥
ਹਰਿ ਵੁਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ ਹਰੀਆਵਲੁ ਹੋਇ॥੫੯॥
ਸਬਦੇ ਸਦਾ ਬਸੰਤੁ ਹੈ ਜਿਤੁ ਤਨੁ ਮਨੁ ਹਰਿਆ ਹੋਇ॥
ਨਾਨਕ ਨਾਮੁ ਨ ਵੀਸਰੈ ਜਿਨਿ ਸਿਰਿਆ ਸਭੁ ਕੋਇ॥੬੦॥

*(ਸਲੋਕ ਮ:੩, ੧੪੨੦-੧੨)*

(ੲ) ਤਿਸੁ ਬਸੰਤੁ ਜਿਸੁ ਪ੍ਰਭੁ ਕ੍ਰਿਪਾਲੁ॥ ਤਿਸੁ ਬਸੰਤੁ ਜਿਸੁ ਗੁਰੁ ਦਇਆਲੁ॥
ਮੰਗਲੁ ਤਿਸ ਕੈ ਜਿਸੁ ਏਕੁ ਕਾਮੁ॥ ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ॥੧॥
ਗ੍ਰਿਹਿ ਤਾ ਕੇ ਬਸੰਤੁ ਗਨੀ ਜਾ ਕੈ ਕੀਰਤਨੁ ਹਰਿ ਧੁਨੀ॥੧॥ਰਹਾਉ॥

*(ਬਸੰਤੁ ਮ:੫, ੧੧੮੦-੧੪)*

(ਸ) ਨਾਨਕ ਤਿਨਾ ਬਸੰਤੁ ਹੈ ਜਿਨੑ ਘਰਿ ਵਸਿਆ ਕੰਤੁ॥
ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ॥੨॥

*(ਸੂਹੀ ਵਾਰ ਮ:੨, ੭੯੧-੧੦)*

(ਹ) ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ॥
ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ॥੧॥ਮ:੨॥
ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ॥
ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥੨॥

*(ਸੂਹੀ ਵਾਰ ਮ:੨, ੭੯੧-੧੩)*

(ਕ) ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ॥
ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ॥੧॥

*(ਬਸੰਤੁ ਮ:੧, ੧੧੬੮-੪)*

(ਖ) ਮੇਰਾ ਪ੍ਰਭੁ ਮਉਲਿਆ ਸਦ ਬਸੰਤੁ॥ ਇਹੁ ਮਨੁ ਮਉਲਿਆ ਗਾਇ ਗੁਣ ਗੋਬਿੰਦ॥੧॥ਰਹਾਉ॥

*(ਬਸੰਤੁ ਮ:੩, ੧੧੭੩-੫)*

(ਗ) ਸਾਚਿ ਰਤੇ ਤਿਨ ਸਦ ਬਸੰਤ॥ ਮਨੁ ਤਨੁ ਹਰਿਆ ਰਵਿ ਗੁਣ ਗੁਵਿੰਦ॥
ਬਿਨੁ ਨਾਵੈ ਸੂਕਾ ਸੰਸਾਰੁ॥ ਅਗਨਿ ਤ੍ਰਿਸਨਾ ਜਲੈ ਵਾਰੋ ਵਾਰ॥੩॥

*(ਬਸੰਤੁ ਮ:੩, ੧੧੭੩-੧੩)*

(ਘ) ਬਨਸਪਤਿ ਮਉਲੀ ਚੜਿਆ ਬਸੰਤੁ॥ ਇਹੁ ਮਨੁ ਮਉਲਿਆ ਸਤਿਗੁਰੂ ਸੰਗਿ॥੧॥
ਤੁਮ੍ ਸਾਚੁ ਧਿਆਵਹੁ ਮੁਗਧ ਮਨਾ॥ ਤਾਂ ਸੁਖੁ ਪਾਵਹੁ ਮੇਰੇ ਮਨਾ॥੧॥ਰਹਾਉ॥
ਇਤੁ ਮਨਿ ਮਉਲਿਐ ਭਇਆ ਅਨੰਦੁ॥ ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ॥੨॥

*(ਬਸੰਤੁ ਮ:੩, ੧੧੭੬-੭)*

(ਙ) ਮਨਿ ਬਸੰਤੁ ਹਰੇ ਸਭਿ ਲੋਇ॥ ਫਲਹਿ ਫੁਲੀਅਹਿ ਰਾਮ ਨਾਮਿ ਸੁਖੁ ਹੋਇ॥੨॥
ਸਦਾ ਬਸੰਤੁ ਗੁਰ ਸਬਦੁ ਵੀਚਾਰੇ॥ ਰਾਮ ਨਾਮੁ ਰਾਖੈ ਉਰ ਧਾਰੇ॥੩॥
ਮਨਿ ਬਸੰਤੁ ਤਨੁ ਮਨੁ ਹਰਿਆ ਹੋਇ॥ ਨਾਨਕ ਇਹੁ ਤਨੁ ਬਿਰਖੁ ਰਾਮ ਨਾਮੁ ਫਲੁ ਪਾਏ ਸੋਇ॥੪॥

*(ਬਸੰਤੁ ਮ:੩, ੧੧੭੬-੧੨)*

(ਚ) ਤਿਨ ਬਸੰਤੁ ਜੋ ਹਰਿ ਗੁਣ ਗਾਇ॥ ਪੂਰੈ ਭਾਗਿ ਹਰਿ ਭਗਤਿ ਕਰਾਇ॥੧॥
ਇਸ ਮਨ ਕਉ ਬਸੰਤ ਕੀ ਲਗੈ ਨ ਸੋਇ॥ ਇਹੁ ਮਨੁ ਜਲਿਆ ਦੂਜੈ ਦੋਇ॥੧॥ਰਹਾਉ॥

*(ਬਸੰਤੁ ਮ:੩, ੧੧੭੬-੧੫)*

(ਛ) ਬਸੰਤੁ ਚੜਿਆ ਫੂਲੀ ਬਨਰਾਇ॥ ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ॥
ਇਨ ਬਿਧਿ ਇਹੁ ਮਨੁ ਹਰਿਆ ਹੋਇ॥
ਹਰਿ ਹਰਿ ਨਾਮੁ ਜਪੈ ਦਿਨੁ ਰਾਤੀ ਗੁਰਮੁਖਿ ਹਉਮੈ ਕਢੈ ਧੋਇ॥੧॥ਰਹਾਉ॥
ਸਤਿਗੁਰ ਬਾਣੀ ਸਬਦੁ ਸੁਣਾਏ॥ ਇਹੁ ਜਗੁ ਹਰਿਆ ਸਤਿਗੁਰ ਭਾਏ॥੨॥
ਫਲ ਫੂਲ ਲਾਗੇ ਜਾਂ ਆਪੇ ਲਾਏ॥ ਮੂਲਿ ਲਗੈ ਤਾਂ ਸਤਿਗੁਰੁ ਪਾਏ॥੩॥
ਆਪਿ ਬਸੰਤੁ ਜਗਤੁ ਸਭੁ ਵਾੜੀ॥ ਨਾਨਕ ਪੂਰੈ ਭਗਿ ਭਗਤਿ ਨਿਰਾਲੀ॥੪॥

*(ਬਸੰਤੁ ਮ:੩, ੧੧੭੬-੧੯)*

(ਞ) ਗੁਰ ਪਰਸਾਦਿ ਬਸੰਤੁ ਬਨਾ॥ ਚਰਨ ਕਮਲ ਹਿਰਦੈ ਉਰਿ ਧਾਰੇ ਸਦਾ ਸਦਾ ਹਰਿ ਜਸੁ ਸੁਨਾ॥੧॥

*(ਬਸੰਤੁ ਮ:੫, ੧੧੮੨-੧੯)*

(ਟ) ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ॥
ਪਿਰ ਬਾਝੜਿਅਹੁ ਮੇਰੇ ਪਿਆਰੇ ਆਂਗਣਿ ਧੂੜਿ ਲੁਤੇ॥
ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ॥
ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ ਜਿਉ ਮਾਤ ਸੁਤੇ॥੪॥

*(ਆਸਾ ਮ:੪, ਛੰਤ, ੪੫੨-੩)*

(ਠ) ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥ ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥
ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥

ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ॥
ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ॥੫॥

*(ਤੁਖਾਰੀ ਬਾਰਹ ਮਾਹਾ, ਮ:੧, ੧੧੦੭-੧੫)*

## ਬਹਕਾਰ (੧੭੫੬)

ਖੁਸ਼ਬੂ, ਸੁਗੰਧੀ, ਮਹਿਕ। ਕਈ ਵਾਰੀ ਬਹਕਿਆ ਹੋਇਆ ਸਬਦ ਭਰਮੇ ਹੋਏ ਇਨਸਾਨ ਵਾਸਤੇ ਭੀ ਬੋਲਿਆ ਜਾਂਦਾ ਹੈ। ਦੇਖੋ, "ਚੰਦਨੁ"।

(ੳ) ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ॥
ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ॥
... ... ...
ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ॥
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ॥੧॥

*(ਆਸਾ ਵਾਰ ਮ:੧, ੪੬੫-੧੮)*

## ਬਹੱਤਰ ਘਰ (੧੭੫੭)

ਭਾਵ ਦੋ ਤੇ ਸੱਤਰ, ਬਹੱਤਰ ਨਾੜੀਆਂ: ਸਰੀਰ ਵਿਚ ਬਹੱਤਰ ਹਜ਼ਾਰ ਨਾੜੀਆਂ ਦੀ ਗਿਣਤੀ ਦਰਸਾਈ ਹੈ। ਜਿਨ੍ਹਾਂ ਵਿਚੋਂ ਬਹੱਤਰ ਪ੍ਰਮੁੱਖ ਨਾੜੀਆਂ ਹਨ।

(ੳ) ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕ ਤਨਾਈ॥
ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ॥੧॥
ਗਈ ਬੁਨਾਵਨ ਮਾਹੋ॥ ਘਰ ਛੋਡਿਐ ਜਾਇ ਜੁਲਾਹੋ॥੧॥ਰਹਾਉ॥

*(ਗਉੜੀ ਕਬੀਰ, ੩੩੫-੩)*

(ਅ) ਬਟੂਆ ਏਕੁ ਬਹਤਰਿ ਆਧਾਰੀ ਏਕੋ ਜਿਸਹਿ ਦੁਆਰਾ॥
ਨਵੈ ਖੰਡ ਕੀ ਪ੍ਰਿਥਮੀ ਮਾਗੈ ਸੋ ਜੋਗੀ ਜਗਿ ਸਾਰਾ॥੧॥

*(ਆਸਾ ਕਬੀਰ, ੪੭੭-੯)*

(ੲ) ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ॥
ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ॥੩॥

*(ਸੂਹੀ ਕਬੀਰ, ੭੯੩-੧੦)*

## ਬਹਿਰਾ ਹੋ ਜਾਣਾ (੧੭੫੮)

ਕੰਨਾਂ ਤੋਂ ਬੋਲਾ ਹੋ ਜਾਣਾ, ਡੋਰਾ ਹੋ ਜਾਣਾ, ਸੁਣਨੋਂ ਹਟ ਜਾਣਾ। ਜਿਸ ਪ੍ਰਾਣੀ ਦੇ ਹਿਰਦੇ ਵਿਚ ਸਤਿਗੁਰੂ ਦਾ ਸਬਦ ਤੀਰ ਦਾ ਰੂਪ ਧਾਰ ਕੇ ਧੱਸ ਜਾਵੇ, ਉਹ ਦੁਨਿਆਵੀ ਸ੍ਰੋਤ ਵਲੋਂ ਬਹਿਰਾ ਹੋ ਜਾਂਦਾ ਹੈ। ਕੇਵਲ ਇਲਹਾਮੀ ਸੱਦ ਹੀ ਸੁਣਾਈ ਦਿੰਦੀ ਹੈ।

(ੳ) ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥
ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ॥੧੯੩॥
ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥੧੯੪॥

*(ਸਲੋਕ ਕਬੀਰ, ੧੩੭੪-੧੭)*

## ਬਹੁਤੇ ਸੁਆਦ ਚਖਣੇ (੧੭੫੯)

(ੳ) ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥
ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ॥੭॥

*(ਮਾਰੂ ਮ:੧, ਸੋਲਹੇ, ੧੦੩੪-੧੬)*

(ਅ) ਏ ਮਨ ਮੇਰਿਆ ਤੂ ਸਮਝੁ ਅਚੇਤ ਇਆਣਿਆ ਰਾਮ॥
ਏ ਮਨ ਮੇਰਿਆ ਛਡਿ ਅਵਗਣ ਗੁਣੀ ਸਮਾਣਿਆ ਰਾਮ॥
ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ॥
ਕਿਉ ਦੁਤਰੁ ਤਰੀਐ ਜਮ ਡਰਿ ਮਰੀਐ ਜਮ ਕਾ ਪੰਥੁ ਦੁਹੇਲਾ॥
ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ ਅਵਘਟਿ ਰੁਧਾ ਕਿਆ ਕਰੇ॥
ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ॥੧॥

*(ਤੁਖਾਰੀ ਬਾਰਹ ਮਾਹਾ ਮ:੧, ੧੧੧੨-੧੬)*

## ਬਹੁਤੀ ਸਿਆਣਪ (੧੭੬੦)

ਬਹੁਤੀ ਸਮਝਦਾਰੀ ਦਾ ਇਜ਼ਹਾਰ ਕਰਨਾ, ਵਾਹਿਗੁਰੂ ਦੀ ਕੁਦਰਤ ਨਾਲੋਂ ਆਪਣੀ ਸਿਆਣਪ ਉਚੇਰੀ ਸਮਝਣੀ। ਅਕਲ ਸਿਆਣਪ ਤੋਂ ਕੰਮ ਲੈਣਾ ਠੀਕ ਹੈ ਪ੍ਰੰਤੂ ਬਾਰਹ ਮਾਹਾ ਸਿਆਣਪ ਗੁਰਮਤਿ ਦੇ ਅਧੀਨ ਹੋਣੀ ਲਾਜ਼ਮੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਿਆਣਪ ਚਤੁਰਾਈ", "ਚਤੁਰ ਅਤੇ ਚਤੁਰਾਈ"।

(ੳ) ਦਾਤਿ ਜੋਤਿ ਸਭ ਸੂਰਤਿ ਤੇਰੀ॥ ਬਹੁਤੁ ਸਿਆਣਪ ਹਉਮੈ ਮੇਰੀ॥
ਬਹੁ ਕਰਮ ਕਮਾਵਹਿ ਲੋਭਿ ਮੋਹਿ ਵਿਆਪੇ ਹਉਮੈ ਕਦੇ ਨ ਚੂਕੈ ਫੇਰੀ॥
ਨਾਨਕ ਆਪਿ ਕਰਾਏ ਕਰਤਾ ਜੋ ਤਿਸੁ ਭਾਵੈ ਸਾਈ ਗਲ ਚੰਗੇਰੀ॥੨॥

*(ਸਾਰੰਗ ਵਾਰ ਮ:੩, ੧੨੪੧-੩)*

(ਅ) ਨਾਵਹੁ ਭੁਲੀ ਚੋਟਾ ਖਾਏ। ਬਹੁਤੁ ਸਿਆਣਪ ਭਰਮੁ ਨ ਜਾਏ॥
ਪਚਿ ਪਚਿ ਮੁਏ ਅਚੇਤ ਨ ਚੇਤਹਿ ਅਜਗਰਿ ਭਾਰਿ ਲਦਾਈ ਹੇ॥੮॥

*(ਮਾਰੂ ਮ:੧, ਸੋਲਹੇ, ੧੦੨੫-੧)*

(ੲ) ਬਹੁਤੁ ਸਿਆਣਪ ਲਇਆ ਨ ਜਾਈ ਕਰਿ ਥਾਕੇ ਸਭਿ ਚਤੁਰਾਈ॥
ਗੁਰ ਪ੍ਰਸਾਦਿ ਜਨ ਨਾਨਕ ਦੇਖਿਆ ਮੈ ਹਰਿ ਬਿਨੁ ਅਵਰੁ ਨ ਕੋਈ॥
ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ॥੪॥

*(ਵਡਹੰਸੁ ਮ:੪, ਛੰਤ, ੫੭੩-੧੦)*

(ਸ) ਗੁਰਮਤਿ ਸਾਚੀ ਹੁਜਤਿ ਦੂਰਿ॥ ਬਹੁਤੁ ਸਿਆਣਪ ਲਾਗੈ ਧੂਰਿ॥
ਲਾਗੀ ਮੈਲੁ ਮਿਟੈ ਸਚ ਨਾਇ॥ ਗੁਰ ਪਰਸਾਦਿ ਰਹੈ ਲਿਵ ਲਾਇ॥੧॥

*(ਆਸਾ ਮ:੧, ੩੫੨-੧੨)*

## ਬਹੁਤੇ ਲਸ਼ਕਰ (੧੭੬੧)

ਬਹੁਤੀਆਂ ਫੌਜਾਂ।

(ੳ) ਬਹੁ ਲਸਕਰ ਮਾਨੁਖ ਊਪਰਿ ਕਰੇ ਆਸ॥ ਪਲ ਭੀਤਰਿ ਤਾ ਕਾ ਹੋਇ ਬਿਨਾਸ॥
ਸਭ ਤੇ ਆਪ ਜਾਨੈ ਬਲਵੰਤੁ॥ ਖਿਨ ਮਹਿ ਹੋਇ ਜਾਇ ਭਸਮੰਤੁ॥

ਕਿਸੈ ਨ ਬਦੈ ਆਪਿ ਅਹੰਕਾਰੀ॥ ਧਰਮ ਰਾਇ ਤਿਸੁ ਕਰੇ ਖੁਆਰੀ॥
ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ॥ ਸੋ ਜਨੁ ਨਾਨਕ ਦਰਗਹ ਪਰਵਾਨੁ॥੨॥

*(ਗਉੜੀ ਸੁਖਮਨੀ ਮ:੫, ੨੭੮-੧੦)*

(ਅ) ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥
ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੪॥

*(ਸਿਰੀ ਮ:੧, ੧੪-੮)*

(ੲ) ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ॥ ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ॥
ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ॥੩॥

*(ਸਿਰੀ ਮ:੧, ੬੩-੧੪)*

(ਸ) ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ॥
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ॥
ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ॥੨॥

*(ਸਿਰੀ ਮ:੫, ੭੦-੧੮)*

(ਹ) ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥
ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥੨॥

*(ਮਾਝ ਵਾਰ ਮ:੧, ੧੪੨-੧੪)*

(ਕ) ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥

*(ਮਾਝ ਵਾਰ ਮ:੧, ੧੪੪-੧੧)*

(ਖ) ਨੀਕੀ ਕੀਰੀ ਮਹਿ ਕਲ ਰਾਖੈ॥ ਭਸਮ ਕਰੈ ਲਸਕਰ ਕੋਟਿ ਲਾਖੈ॥
ਜਿਸ ਕਾ ਸਾਸੁ ਨ ਕਾਢਤ ਆਪਿ॥ ਤਾ ਕਉ ਰਾਖਤ ਦੇ ਕਰਿ ਹਾਥ॥

*(ਗਉੜੀ ਸੁਖਮਨੀ ਮ:੫, ੨੮੫-੧੯)*

(ਗ) ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ॥
ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ॥
ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ॥੧॥

*(ਆਸਾ ਮ:੧, ੩੫੮-੧)*

(ਘ) ਨਿਰਭਉ ਹੋਇਓ ਭਇਆ ਨਿਹੰਗਾ॥ ਚੀਤਿ ਨ ਆਇਓ ਕਰਤਾ ਸੰਗਾ॥
ਲਸਕਰ ਜੋੜੇ ਕੀਆ ਸੰਬਾਹਾ॥ ਨਿਕਸਿਆ ਫੂਕ ਤ ਹੋਇ ਗਇਓ ਸੁਆਹਾ॥੨॥

*(ਆਸਾ ਮ:੫, ੩੯੨-੨)*

(ਙ) ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ॥
ਲਸਕਰ ਨੇਬ ਖਵਾਸ ਸਭ ਤਿਆਗੇ ਜਮ ਪੁਰਿ ਊਠਿ ਸਿਧਾਸ॥੨॥

*(ਗੂਜਰੀ ਮ:੫, ੪੯੬-੧੧)*

(ਚ) ਸਾਹਿਬੁ ਗੁਨੀ ਗਹੇਰਾ॥ ਘਰੁ ਲਸਕਰੁ ਸਭੁ ਤੇਰਾ॥
ਰਖਵਾਲੇ ਗੁਰ ਗੋਪਾਲਾ॥ ਸਭਿ ਜੀਅ ਭਏ ਦਇਆਲਾ॥੧॥

*(ਸੋਰਠਿ ਮ:੫, ੬੨੨-੫)*

(ਛ) ਲਸਕਰ ਸਣੈ ਦਮਾਮਿਆ ਛੁਟੇ ਬੰਕ ਦੁਆਰ॥ ਨਾਨਕ ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰ॥੧॥

*(ਸਾਰਗ ਵਾਰ ਮ:੧, ੧੨੪੪-੬)*

(ਜ) ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ॥
ਲਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹ॥
ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ॥
ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ॥
ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ॥੪॥

*(ਮਲਾਰ ਵਾਰ ਮ:੧, ੧੨੮੭-੧੬)*

(ਝ) ਸੋ ਸੁਰਤਾਨੁ ਜੁ ਦੁਇ ਸਰ ਤਾਨੈ॥ ਬਾਹਰਿ ਜਾਤਾ ਭੀਤਰਿ ਆਨੈ॥
ਗਗਨ ਮੰਡਲ ਮਹਿ ਲਸਕਰੁ ਕਰੈ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ॥੩॥

*(ਭੈਰਉ ਕਬੀਰ, ੧੧੬੦-੩)*

(ਞ) ਨਾਉ ਤੇਰਾ ਤਾਣੁ ਨਾਉ ਦੀਬਾਣੁ॥ ਨਾਉ ਤੇਰਾ ਲਸਕਰੁ ਨਾਉ ਸੁਲਤਾਨੁ॥
ਨਾਇ ਤੇਰੈ ਮਾਣੁ ਮਹਤ ਪਰਵਾਣੁ॥ ਤੇਰੀ ਨਦਰੀ ਕਰਮਿ ਪਵੈ ਨੀਸਾਣੁ॥੨॥

*(ਪਰਭਾਤੀ ਬਿਭਾਸ ਮ:੧, ੧੩੨੭-੬)*

## ਬਹੁਤੇ ਵੇਸ ਕਰਨੇ (੧੭੬੨)

ਬਹੁਤੇ ਪਹਿਰਾਵੇ ਪਹਿਨਣੇ, ਬਹੁਤੇ ਰੂਪ ਬਦਲੀ ਕਰਨੇ, ਬਹੁਤੇ ਕਰਮ ਕਾਂਡ ਕਰਨੇ, ਬਹੁਤੇ ਦਿਖਾਵੇ ਦਿਖਾਉਣੇ, ਬਹੁਤੇ ਗੁਣ ਪ੍ਰਗਟ ਕਰਕੇ ਵਿਖਾਉਣੇ॥

(ੳ) ਠਾਕਹੁ ਮਨੂਆ ਰਾਖਹੁ ਠਾਇ॥ ਠਹਕਿ ਮੁਈ ਅਵਗੁਣਿ ਪਛੁਤਾਇ॥
ਠਾਕੁਰੁ ਏਕੁ ਸਬਾਈ ਨਾਰਿ॥ ਬਹੁਤੇ ਵੇਸ ਕਰੇ ਕੂੜਿਆਰਿ॥
ਪਰ ਘਰਿ ਜਾਤੀ ਠਾਕਿ ਰਹਾਈ॥ ਮਹਲਿ ਬੁਲਾਈ ਠਾਕ ਨ ਪਾਈ॥
ਸਬਦਿ ਸਵਾਰੀ ਸਾਚਿ ਪਿਆਰੀ॥ ਸਾਈ ਸੋੁਹਾਗਣਿ ਠਾਕੁਰਿ ਧਾਰੀ॥੨੯॥

*(ਰਾਮਕਲੀ ਮ:੧, ਓਅੰਕਾਰੁ, ੯੩੩-੧੨)*

(ਅ) ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ॥
ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ॥
ਨਾਨਕ ਮੇਲਿ ਲਈ ਗੁਰਿ ਆਪਣੈ ਘਰਿ ਵਰੁ ਪਾਇਆ ਨਾਰੀ॥੧੬॥

*(ਤੁਖਾਰੀ ਬਾਰਹ ਮਾਹਾ, ਮ:੧, ੧੧੦੯-੧੬)*

## ਬਕਤਾ ਕੈਸਾ ਹੋਵੇ? (੧੭੬੩)

ਵਿਆਖਿਆ ਕਾਰ ਕੈਸਾ ਹੋਵੇ? ਬੋਲਣ ਵਾਲੇ ਨੂੰ ਕੀ ਬੋਲਣਾ ਚਾਹੀਦਾ ਹੈ ਅਤੇ ਕੀ ਕੁਝ ਨਹੀਂ ਬੋਲਣਾ ਚਾਹੀਦਾ ਹੈ। ਦੇਖੋ, "ਬੁਲਾਰਾ" "ਬੋਲਬਾਣੀ" "ਲੈਕਚਰਬਾਜੀ" "ਲੈਕਚਰਾਰ"।

(ੳ) ਅੰਤਰਿ ਕਪਟੁ ਮਨਮੁਖ ਅਗਿਆਨੀ ਰਸਨਾ ਝੂਠੁ ਬੋਲਾਇ॥
ਕਪਟਿ ਕੀਤੈ ਹਰਿ ਪੁਰਖੁ ਨ ਭੀਜੈ ਨਿਤ ਵੇਖੈ ਸੁਣੈ ਸੁਭਾਇ॥

ਦੂਜੈ ਭਾਇ ਜਾਇ ਜਗੁ ਪਰਬੋਧੈ ਬਿਖੁ ਮਾਇਆ ਮੋਹ ਸੁਆਇ॥
ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ॥
ਸਹਸਾ ਮੂਲਿ ਨ ਚੁਕਈ ਵਿਚਿ ਵਿਸਟਾ ਪਚੈ ਪਚਾਇ॥
ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ ਤਿਸੁ ਗੁਰ ਕੀ ਸਿਖ ਸੁਣਾਇ॥
ਹਰਿ ਨਾਮੁ ਧਿਆਵੈ ਹਰਿ ਨਾਮੋ ਗਾਵੈ ਹਰਿ ਨਾਮੋ ਅੰਤਿ ਛਡਾਇ॥੨॥

*(ਗੂਜਰੀ ਵਾਰ ਮ:੩, ੫੧੨-੭)*

(ਅ) ਸਤਸੰਗਤਿ ਮਹਿ ਹਰਿ ਉਸਤਤਿ ਹੈ ਸੰਗਿ ਸਾਧੂ ਮਿਲੇ ਪਿਆਰਿਆ॥
ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ ਉਪਦੇਸੁ ਕਰਹਿ ਪਰਉਪਕਾਰਿਆ॥
ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ ਸੁਣਾਵਹਿ ਹਰਿ ਨਾਮੇ ਜਗੁ ਨਿਸਤਾਰਿਆ॥

*(ਗਉੜੀ ਵਾਰ ਮ:੪, ੩੧੧-੧੫)*

(ੲ) ਕਿਸ ਕਉ ਕਹਹਿ ਸੁਣਾਵਹਿ ਕਿਸ ਕਉ ਕਿਸੁ ਸਮਝਾਵਹਿ ਸਮਝਿ ਰਹੇ॥
ਕਿਸੈ ਪੜਾਵਹਿ ਪੜਿ ਗੁਣਿ ਬੂਝੇ ਸਤਿਗੁਰ ਸਬਦਿ ਸੰਤੋਖਿ ਰਹੇ॥੧॥... ...
ਕਥਨੀ ਕਹਹਿ ਕਹਹਿ ਸੇ ਮੂਏ॥ ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ॥
ਸਭੁ ਜਗੁ ਦੇਖਿਆ ਮਾਇਆ ਛਾਇਆ॥ ਨਾਨਕ ਗੁਰਮਤਿ ਨਾਮੁ ਧਿਆਇਆ॥੪॥

*(ਆਸਾ ਮ:੧, ੩੫੩-੧੮)*

## ਬਕਰੀਦ (੧੭੬੪)

ਮੁਸਲਮਾਨਾਂ ਦਾ ਉਹ ਉਤਸਵ ਜਿਸ ਤੇ ਇਸਲਾਮਿਕ ਦੁਨੀਆ ਵਿਚ ਕਿਸੇ ਪਸ਼ੂ ਦੀ ਕੁਰਬਾਨੀ ਵਡਾ ਸਵਾਬ (ਪੁੰਨ) ਸਮਝਿਆ ਜਾਂਦਾ ਹੈ। ਇਹ ਜ਼ਿਲਹੱਜ ਮਹੀਨੇ ਦੀ ਦਸਵੀਂ ਤਾਰੀਖ਼ ਵਾਲੇ ਦਿਨ ਮਨਾਇਆ ਜਾਂਦਾ ਹੈ। ਬਕ਼ਰ ਸਬਦ ਦੇ ਅਰਥ "ਗਊ" ਹਨ।

(ੳ) ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ॥
ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ॥੨॥

*(ਮਲਾਰ ਰਵਿਦਾਸ ੧੨੯੩-੧੧)*

## ਬਕਾਇਆ (੧੭੬੫)

ਬਾਕੀ ਵਾਲਾ, ਜਿਨ੍ਹਾਂ ਵੱਲ ਹਿਸਾਬ ਕੀਤਿਆਂ ਕੁਝ ਦੇਣਾ ਨਿਕਲਦਾ ਹੋਵੇ। ਜਿਨ੍ਹਾਂ ਸਿਰ ਕਰਜ਼ਾ ਦੇਣਾ ਬਾਕੀ ਹੋਵੇ, ਉਨ੍ਹਾਂ ਨੂੰ ਤਲਬ ਕੀਤਾ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਤਲਬ ਪੈਣੀ"।

(ੳ) ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ॥
ਲੇਖਾ ਧਰਮ ਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ॥

*(ਸਿਰੀ ਮ: ੪, ਛੰਤ, ੭੮-੯)*

(ਅ) ਰਾਰਾ ਰੇਨ ਹੋਤ ਸਭ ਜਾ ਕੀ॥ ਤਜਿ ਅਭਿਮਾਨੁ ਛੁਟੈ ਤੇਰੀ ਬਾਕੀ॥
ਰਣਿ ਦਰਗਹਿ ਤਉ ਸੀਝਹਿ ਭਾਈ॥ ਜਉ ਗੁਰਮੁਖਿ ਰਾਮ ਨਾਮ ਲਿਵ ਲਾਈ॥

*(ਗਉੜੀ ਬਾਵਨ ਅਖਰੀ ਮ:੫, ੨੫੯-੧੦)*

(ੲ) ਹਰਿ ਕੇ ਸੇਵਕ ਸੇ ਹਰਿ ਪਿਆਰੇ ਜਿਨ ਜਪਿਓ ਹਰਿ ਬਚਨਾਕੀ॥
ਲੇਖਾ ਚਿਤ੍ਰ ਗੁਪਤਿ ਜੋ ਲਿਖਿਆ ਸਭ ਛੂਟੀ ਜਮ ਕੀ ਬਾਕੀ॥੨॥

*(ਧਨਾਸਰੀ ਮ:੪, ੬੬੮-੧੦)*

## ਬਖਸ਼ਿੰਦ ਅਤੇ ਬਖ਼ਸ਼ਸ਼ਾਂ (੧੭੬੬)

ਵਾਹਿਗੁਰੂ ਸਾਡੇ ਅਪਰਾਧਾਂ ਨੂੰ ਬਖਸ਼ਦਾ ਹੈ ਅਤੇ ਹੋਰ ਅਨੇਕਾਂ ਪ੍ਰਕਾਰ ਦੀਆਂ ਬਖ਼ਸ਼ਸ਼ਾਂ ਜੀਵਾਂ ਤੇ ਕਰਦਾ ਹੈ। ਤਾਂਤੇ ਸਾਡਾ ਧਰਮ ਹੈ, ਅਸੀਂ ਉਸ ਬਖਸ਼ਿੰਦ ਦੇ ਸ਼ੁਕਰਗੁਜ਼ਾਰ ਹੋ ਕੇ ਰਹੀਏ।

(ੳ) ਨਿਮਖ ਨਿਮਖ ਏਹੀ ਆਰਾਧਉ॥ ਦਿਨਸੁ ਰੈਣਿ ਏਹ ਸੇਵਾ ਸਾਧਉ॥
ਭਏ ਕ੍ਰਿਪਾਲ ਗੁਪਾਲ ਗੋਬਿੰਦ॥ ਸਾਧਸੰਗਿ ਨਾਨਕ ਬਖਸਿੰਦ॥੪॥

*(ਆਸਾ ਮ:੫, ੩੯੧-੧੧)*

(ਅ) ਕਰਿ ਕਿਰਪਾ ਸੁਖ ਅਨਦ ਕਰੇਇ॥ ਬਾਲਕ ਰਾਖਿ ਲੀਏ ਗੁਰਦੇਵਿ॥
ਪ੍ਰਭ ਕਿਰਪਾਲ ਦਇਆਲ ਗੋੁਬਿੰਦ॥ ਜੀਅ ਜੰਤ ਸਗਲੇ ਬਖਸਿੰਦ॥੧॥

*(ਗੋਂਡ ਮ:੫, ੮੬੬-੧੩)*

(ੲ) ਨਾਰਾਇਣ ਸਦ ਸਦ ਬਖਸਿੰਦ॥ ਨਾਰਾਇਣ ਕੀਨੇ ਸੂਖ ਅਨੰਦ॥
ਨਾਰਾਇਣ ਪ੍ਰਗਟ ਕੀਨੋ ਪਰਤਾਪ॥ ਨਾਰਾਇਣ ਸੰਤ ਕੋ ਮਾਈ ਬਾਪ॥੩॥

*(ਗੋਂਡ ਮ:੫, ੮੬੮-੪)*

(ਸ) ਸਿਮਰਿ ਸਿਮਰਿ ਜੀਵਾ ਗੋਵਿੰਦ॥
ਕਰਿ ਕਿਰਪਾ ਰਾਖਿਓ ਦਾਸੁ ਅਪਨਾ ਸਦਾ ਸਦਾ ਸਾਚਾ ਬਖਸਿੰਦ॥੧॥ਰਹਾਉ॥

*(ਰਾਮਕਲੀ ਮ:੫, ੮੯੮-੨)*

(ਹ) ਗੁਰੁ ਗੋਪਾਲੁ ਗੁਰੁ ਗੋਵਿੰਦਾ॥ ਗੁਰੁ ਦਇਆਲੁ ਸਦਾ ਬਖਸਿੰਦਾ॥
ਗੁਰੁ ਸਾਸਤ ਸਿਮ੍ਰਿਤਿ ਖਟੁ ਕਰਮਾ ਗੁਰੁ ਪਵਿਤ੍ਰੁ ਅਸਥਾਨਾ ਹੇ॥੧॥

*(ਮਾਰੂ ਮ:੫, ਸੋਲਹੇ, ੧੦੭੪-੧੯)*

(ਕ) ਹਰਿ ਜਪੀਐ ਆਰਾਧੀਐ ਆਠ ਪਹਰ ਗੋਵਿੰਦੁ॥
ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ ਜਿੰਦੁ॥
ਨਾਨਕ ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ॥੪॥

*(ਸਿਰੀ ਮ:੫, ੪੬-੧੫)*

(ਖ) ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦੁ॥
ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ॥
ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ॥
ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ॥੪॥

*(ਸਿਰੀ ਮ:੫, ੪੭-੫)*

(ਗ) ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ॥
ਜਿਨ ਚਾਖਿਆ ਸੇ ਤ੍ਰਿਪਤਾਸਿਆ ਉਹ ਰਸੁ ਜਾਣੈ ਜਿੰਦੁ॥
ਸੰਤਾ ਸੰਗਤਿ ਮਨਿ ਵਸੈ ਪ੍ਰਭੁ ਪ੍ਰੀਤਮੁ ਬਖਸਿੰਦੁ॥
ਜਿਨਿ ਸੇਵਿਆ ਪ੍ਰਭੁ ਆਪਣਾ ਸੋਈ ਰਾਜ ਨਰਿੰਦੁ॥੨॥

*(ਸਿਰੀ ਮ:੫, ੪੮-੧੯)*

(ਘ) ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ॥
ਜੀਉ ਪਿੰਡੁ ਜਿਨਿ ਸਾਜਿਆ ਕਰਿ ਕਿਰਪਾ ਦਿਤੀਨੁ ਜਿੰਦੁ॥

*(ਮਾਝ ਮ:੫, ਦਿਨ ਰੈਣਿ, ੧੩੭-੫)*

(ਙ) ਸੋਈ ਸੇਵਿਹੁ ਜੀਅੜੇ ਦਾਤਾ ਬਖਸਿੰਦੁ॥ ਕਿਲਵਿਖ ਸਭਿ ਬਿਨਾਸੁ ਹੋਨਿ ਸਿਮਰਤ ਗੋਵਿੰਦੁ॥

*(ਗਉੜੀ ਵਾਰ ਮ:੫, ੩੨੧-੧੦)*

(ਚ) ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ ਸਭੁ ਤਿਸੈ ਕਰਣਾ॥
ਅਗਮ ਅਗੋਚਰੁ ਸਾਹਿਬੋ ਜੀਆਂ ਕਾ ਪਰਣਾ॥
ਹਸਤ ਦੇਇ ਪ੍ਰਤਿਪਾਲਦਾ ਭਰਣ ਪੋਖਣੁ ਕਰਣਾ॥
ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ॥
ਜੋ ਤੁਧੁ ਭਾਵੈ ਸੋ ਭਲਾ ਨਾਨਕ ਦਾਸ ਸਰਣਾ॥੨੦॥

*(ਗਉੜੀ ਵਾਰ ਮ:੫, ੩੨੩-੪)*

(ਛ) ਸਿਫਤਿ ਸਲਾਹਣੁ ਸਹਜ ਅਨੰਦ॥ ਸਖਾ ਸੈਨੁ ਪ੍ਰੇਮੁ ਗੋਬਿੰਦ॥
ਆਪੇ ਕਰੇ ਆਪੇ ਬਖਸਿੰਦੁ॥ ਤਨੁ ਮਨੁ ਹਰਿ ਪਹਿ ਆਗੈ ਜਿੰਦੁ॥੩॥

*(ਆਸਾ ਮ:੧, ੩੫੨-੩)*

## ਬਗ਼ਾਵਤ ਅਤੇ ਸ਼ਿਕਵਾ (੧੨੬੭)

ਬਾਗ਼ੀ ਹੋਣ ਦਾ ਭਾਵ, ਵਿਦਰੋਹ, ਗ਼ਦਰ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ। ਬਾਗ਼ੀ ਹੋਣ ਤੋਂ ਪਹਿਲਾਂ ਸ਼ਿਕਵੇ ਅਤੇ ਸ਼ਿਕਾਇਤਾਂ ਦਾ ਹੋਣਾ ਲਾਜ਼ਮੀ ਹੁੰਦਾ ਹੈ। ਜੇਕਰ ਸ਼ਿਕਵੇ-ਸ਼ਿਕਾਇਤਾਂ ਨਜਿਠੀਆਂ ਜਾਣ ਤਦ ਬਗ਼ਾਵਤ ਨਹੀਂ ਹੁੰਦੀ ਹੈ। ਜੇ ਸ਼ਿਕਵੇ ਨ ਸੁਣੇ ਜਾਣ ਤਦ ਵਿਦਰੋਹ ਉਭਰ ਆਉਂਦਾ ਹੈ। ਕਈ ਦਫ਼ਾ ਇਨਸਾਨ ਰੱਬ ਦੇ ਸਾਹਮਣੇ ਭੀ ਸ਼ਿਕਵਾ ਸ਼ਿਕਾਇਤ ਅਤੇ ਬਗ਼ਾਵਤ ਦਾ ਬਿਗਲ ਬਜਾ ਦਿੰਦਾ ਹੈ। ਪਾਵਨ ਗੁਰਬਾਣੀ ਦੁਆਰਾ ਕੁਝ ਉਦਾਰਣਾਂ ਪ੍ਰਾਪਤ ਹੁੰਦੀਆਂ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਸ਼ਿਕਵਾ ਸ਼ਕਾਇਤ"।

(ੳ) ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥
ਹਉ ਮਾਂਗਉ ਸੰਤਨ ਰੇਨਾ॥ ਮੈ ਨਾਹੀ ਕਿਸੀ ਕਾ ਦੇਨਾ॥੧॥
ਮਾਧੋ ਕੈਸੀ ਬਨੈ ਤੁਮ ਸੰਗੇ॥ ਆਪਿ ਨ ਦੇਹੁ ਤ ਲੇਵਉ ਮੰਗੇ॥ਰਹਾਉ॥
ਦੁਇ ਸੇਰ ਮਾਂਗਉ ਚੂਨਾ॥ ਪਾਉ ਘੀਉ ਸੰਗਿ ਲੂਨਾ॥
ਅਧ ਸੇਰੁ ਮਾਂਗਉ ਦਾਲੇ॥ ਮੋ ਕਉ ਦੋਨਉ ਵਖਤ ਜਿਵਾਲੇ॥੨॥
ਖਾਟ ਮਾਂਗਉ ਚਉਪਾਈ॥ ਸਿਰਹਾਨਾ ਅਵਰ ਤੁਲਾਈ॥
ਊਪਰ ਕਉ ਮਾਂਗਉ ਖੀਂਧਾ॥ ਤੇਰੀ ਭਗਤਿ ਕਰੈ ਜਨੁ ਥੀਧਾ॥੩॥
ਮੈ ਨਾਹੀ ਕੀਤਾ ਲਬੋ॥ ਇਕੁ ਨਾਉ ਤੇਰਾ ਮੈ ਫਬੋ॥
ਕਹਿ ਕਬੀਰ ਮਨੁ ਮਾਨਿਆ॥ ਮਨੁ ਮਾਨਿਆ ਤਉ ਹਰਿ ਜਾਨਿਆ॥੪॥

*(ਸੋਰਠਿ ਕਬੀਰ, ੬੫੬-੧੩)*

(ਅ) ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥੧॥ਰਹਾਉ॥
ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥

ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥੨॥
ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥੩॥
ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥੪॥੧॥

*(ਬਿਲਾਵਲੁ ਸਧਨਾ, ੮੫੮-੧੫)*

## ਬਗੁਲ ਸਮਾਧੀ (੧੨੬੮)

ਬਗੁਲੇ ਦਾ ਅੰਤਰ ਧਿਆਨ ਹੋ ਕੇ ਮੱਛੀਆਂ ਨੂੰ ਫੜਨਾ। ਏਸੇ ਪ੍ਰਕਾਰ ਇਕ ਕਪਟੀ ਆਦਮੀ ਦਾ ਬਾਹਰੋਂ ਚੰਗਾ ਦਿਖਾਵਾ ਵਿਖਾਲਣਾ ਅਤੇ ਅੰਦਰੋ ਛਲ-ਕਪਟ ਦੁਆਰਾ ਹਰ ਕਾਰ ਵਿਚ ਧ੍ਰੋਹ, ਮੱਕਾਰੀ ਤੋਂ ਕੰਮ ਲੈਣਾ। ਦੇਖੋ, "ਹੰਸੁ ਅਤੇ ਬਗੁਲਾ"।

(ੳ) ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ॥ ਬਗ ਜਿਉ ਲਾਇ ਬਹੈ ਨਿਤ ਧਿਆਨਾ॥
ਜਮਿ ਪਕੜਿਆ ਤਬ ਹੀ ਪਛੁਤਾਨਾ॥੬॥

*(ਗਉੜੀ ਮ:੩, ੨੩੦-੫)*

(ਅ) ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ॥ ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ॥੩॥

*(ਸੂਹੀ ਮ:੧, ੭੨੯-੪)*

(ੲ) ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ॥
ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ॥
ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ॥
ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ॥
ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ ਕੁਟੇ ਕਿਆ ਫਲੁ ਪਾਵੈ॥
ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ॥
ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ ਤਾ ਬਗਾ ਨਾਲਿ ਜੋੜੁ ਕਦੇ ਨ ਆਵੈ॥
ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ॥
ਉਡਰਿਆ ਵੇਚਾਰਾ ਬਗੁਲਾ ਮਤੁ ਹੋਵੈ ਮੰਞੁ ਲਖਾਵੈ॥

*(ਰਾਮਕਲੀ ਵਾਰ ਮ:੫, ੯੬੦-੫)*

(ਸ) ਤਨਿ ਚੰਦਨੁ ਮਸਤਕਿ ਪਾਤੀ॥ ਰਿਦ ਅੰਤਰਿ ਕਰ ਤਲ ਕਾਤੀ॥
ਠਗ ਦਿਸਟਿ ਬਗਾ ਲਿਵ ਲਾਗਾ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ॥੧॥
ਕਲਿ ਭਗਵਤ ਬੰਦ ਚਿਰਾਂਮੰ॥ ਕ੍ਰੂਰ ਦਿਸਟਿ ਰਤਾ ਨਿਸਿ ਬਾਦੰ॥੧॥ਰਹਾਉ॥
ਨਿਤਪ੍ਰਤਿ ਇਸਨਾਨੁ ਸਰੀਰੰ॥ ਦੁਇ ਧੋਤੀ ਕਰਮ ਮੁਖਿ ਖੀਰੰ॥ ਰਿਦੈ ਛੁਰੀ ਸੰਧਿਆਨੀ॥
ਪਰ ਦਰਬੁ ਹਿਰਨ ਕੀ ਬਾਨੀ॥੨॥ ਸਿਲ ਪੂਜਸਿ ਚਕ੍ਰ ਗਣੇਸੰ॥ ਨਿਸਿ ਜਾਗਸਿ ਭਗਤਿ ਪ੍ਰਵੇਸੰ॥
ਪਗ ਨਾਚਸਿ ਚਿਤੁ ਅਕਰਮੰ॥ ਏ ਲੰਪਟ ਨਾਚ ਅਧਰਮੰ॥੩॥ ਮ੍ਰਿਗ ਆਸਣੁ ਤੁਲਸੀ ਮਾਲਾ॥
ਕਰ ਊਜਲ ਤਿਲਕੁ ਕਪਾਲਾ॥ ਰਿਦੈ ਕੂੜੁ ਕੰਠਿ ਰੁਦ੍ਰਾਖੰ॥ਰੇ ਲੰਪਟ ਕ੍ਰਿਸਨੁ ਅਭਾਖੰ॥੪॥
ਜਿਨਿ ਆਤਮ ਤਤੁ ਨ ਚੀਨ੍ਹਿਆ॥ ਸਭ ਫੋਕਟ ਧਰਮ ਅਬੀਨਿਆ॥

ਕਹੁ ਬੇਣੀ ਗੁਰਮੁਖਿ ਧਿਆਵੈ॥ ਬਿਨੁ ਸਤਿਗੁਰ ਬਾਟ ਨ ਪਾਵੈ॥

*(ਪ੍ਰਭਾਤੀ ਬੇਣੀ, ੧੩੫੧-੧੩)*

(ਹ) ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ॥ ਇਸਨਾਨੁ ਕਰੈ ਪਰੁ ਮੈਲੁ ਨ ਜਾਈ॥
ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ॥੬॥

*(ਮਾਝ ਮ:੩, ੧੨੯-੧)*

(ਕ) ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ॥ ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ॥੧॥
ਕਾਹੇ ਕਉ ਕੀਜੈ ਧਿਆਨੁ ਜਪੰਨਾ॥ ਜਬ ਤੇ ਸੁਧੁ ਨਾਹੀ ਮਨੁ ਅਪਨਾ॥੧॥ਰਹਾਉ॥

*(ਆਸਾ ਨਾਮਦੇਉ ਜੀ, ੪੮੫-੧੬)*

(ਖ) ਕਿਆ ਬਗੁ ਬਪੁੜਾ ਛਪੜੀ ਨਾਇ॥ ਕੀਚੜਿ ਡੂਬੈ ਮੈਲੁ ਨ ਜਾਇ॥੧॥ਰਹਾਉ॥

*(ਧਨਾਸਰੀ ਮ:੧, ੬੮੫-੧੩)*

(ਗ) ਸਤਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ॥
ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ ਜਿਉ ਬਗੁਲ ਸਮਾਧਿ ਲਗਾਈਐ॥੩॥
ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ ਬਿਖੂ ਮੁਖਿ ਲਾਈਐ॥
ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ॥੪॥

*(ਰਾਮਕਲੀ ਮ:੪, ੮੮੧-੧੭)*

(ਘ) ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ॥
ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ॥੨॥

*(ਸਿਰੀ ਵਾਰ ਮ:੧, ੯੧-੫)*

(ਙ) ਹਰਿ ਕਾ ਦਾਸੁ ਕਿਛੁ ਬੁਰਾ ਨ ਮਾਗੈ॥ ਨਿੰਦਕ ਕਉ ਲਾਗੈ ਦੁਖ ਸਾਂਗੈ॥
ਬਗੁਲੇ ਜਿਉ ਰਹਿਆ ਪੰਖ ਪਸਾਰਿ॥ ਮੁਖ ਤੇ ਬੋਲਿਆ ਤਾਂ ਕਢਿਆ ਬੀਚਾਰਿ॥੩॥

*(ਭੈਰਉ ਮ:੫, ੧੧੫੨-੭)*

(ਚ) ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ॥੪॥

*(ਬਸੰਤੁ ਹਿੰਡੋਲ ਮ:੧, ੧੧੭੧-੪)*

## ਬਚਨ ਦੀ ਪਾਲਣਾ (੧੭੬੯)

ਗੁਰੂ ਵਾਲੇ ਬਣ ਕੇ ਸਤਿਗੁਰੂ ਦੀ ਦਰਸਾਈ ਰੀਤੀ ਤੇ ਚਲਣਾ ਹੀ ਬਚਨ ਦੀ ਪਾਲਣਾ ਕਰਨੀ ਹੈ, ਭਾਵ ਗੁਰਬਾਣੀ ਦੇ ਅਨਕੂਲ ਜੀਵਨ ਬਤੀਤ ਕਰਨਾ ਹੀ ਬਚਨ ਦੀ ਪਾਲਣਾ ਕਰਨੀ ਹੈ। ਜੋ ਪ੍ਰਾਣੀ ਗੁਰੂ ਵਾਲੇ ਬਣ ਕੇ ਗੁਰਬਾਣੀ ਦੇ ਅਨਕੂਲ ਜੀਵਨ ਬਤੀਤ ਨਹੀਂ ਕਰਦੇ, ਉਹ ਆਪਣੇ ਕੀਤੇ ਹੋਏ ਬਚਨ, ਜੋ ਉਨ੍ਹਾਂ ਨੇ ਅੰਮ੍ਰਿਤ ਧਾਰੀ ਹੋਣ ਵੇਲੇ ਸਤਿਗੁਰੂ ਦੀ ਹਜ਼ੂਰੀ ਵਿਚ ਵਚਨ ਬੱਧ ਹੋ ਕੇ ਕੀਤੇ ਸਨ, ਉਨ੍ਹਾਂ ਤੋਂ ਖਿਸਕ ਜਾਣਾ, ਕੱਚੇ ਹੋਣ ਦੀ ਨਿਸ਼ਾਨੀ ਹੈ।

(ੳ) ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ॥
ਰਹੰਤਾ ਜਨਮ ਮਰਣੇਨ ਰਮਣੰ ਨਾਨਕ ਹਰਿ ਕੀਰਤਨਹ॥॥੭॥

*(ਗਾਥਾ ਮ:੫, ੧੩੬੦-੧੭)*

(ਅ) ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ॥

ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ॥੧॥ਰਹਾਉ॥

*(ਸਾਰਗ ਮ:੫, ੧੨੦੪-੫)*

(ੲ) ਬਚਨ ਗੁਰ ਰਿਦਿ ਧਰਹੁ ਪੰਚ ਭੂ ਬਸਿ ਕਰਹੁ ਜਨਮੁ ਕੁਲ ਉਧਰਹੁ ਦ੍ਵਾਰਿ ਹਰਿ ਮਾਨੀਅਹੁ॥
ਜਉ ਤ ਸਭ ਸੁਖ ਇਤ ਉਤ ਤੁਮ ਬੰਛਵਹੁ ਗੁਰੁ ਗੁਰੁ ਗੁਰੁ ਗੁਰੁ ਜਪੁ ਪ੍ਰਾਨੀਅਹੁ॥੧॥

*(ਸਵਈਏ ਮ:੪ ਕੇ, ਨਲ੍ਯ ੧੪੦੦-੧੪)*

(ਸ) ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ॥੧॥

*(ਧਨਾਸਰੀ ਰਵਿਦਾਸ, ੬੯੪-੭)*

(ਹ) ਹਰਿ ਜੀਉ ਕੇ ਦਰਸਨ ਕਉ ਕੁਰਬਾਨੀ॥
ਬਚਨ ਨਾਦ ਮੇਰੇ ਸ੍ਰਵਨਹੁ ਪੂਰੇ ਦੇਹਾ ਪ੍ਰਿਅ ਅੰਕਿ ਸਮਾਨੀ॥੧॥ਰਹਾਉ॥
ਛੂਟਰਿ ਤੇ ਗੁਰਿ ਕੀਈ ਸੋੁਹਾਗਨਿ ਹਰਿ ਪਾਇਓ ਸੁਘੜ ਸੁਜਾਨੀ॥
ਜਿਹ ਘਰ ਮਹਿ ਬੈਸਨੁ ਨਹੀ ਪਾਵਤ ਸੋ ਥਾਨੁ ਮਿਲਿਓ ਬਾਸਾਨੀ॥੧॥

*(ਸਾਰਗ ਮ:੫, ੧੨੧੦-੧੦)*

(ਕ) ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥

*(ਸਿਰੀ ਮ:੫, ੫੨-੧੦)*

(ਖ) ਕਰਿ ਬੀਚਾਰੁ ਆਚਾਰੁ ਪਰਾਤਾ॥ ਸਤਿਗੁਰ ਬਚਨੀ ਏਕੋ ਜਾਤਾ॥
ਨਾਨਕ ਰਾਮ ਨਾਮਿ ਮਨੁ ਰਾਤਾ॥

*(ਆਸਾ ਮ:੧, ੪੧੫-੫)*

(ਗ) ਮਨਿ ਲਾਗੀ ਪ੍ਰੀਤਿ ਰਾਮ ਨਾਮ ਹਰਿ ਹਰਿ ਜਪਿਓ ਹਰਿ ਪ੍ਰਭੁ ਵਡਫਾ॥
ਸਤਿਗੁਰ ਬਚਨ ਸੁਖਾਨੇ ਹੀਅਰੈ ਹਰਿ ਧਾਰੀ ਹਰਿ ਪ੍ਰਭ ਕ੍ਰਿਪਫਾ॥੧॥

*(ਪ੍ਰਭਾਤੀ ਮ:੪, ੧੩੩੬-੧੪)*

(ਘ) ਰਾਮ ਨਾਮੁ ਸਾਧੂ ਸਰਣਾਈ॥ ਸਤਿਗੁਰ ਬਚਨੀ ਗਤਿ ਮਿਤਿ ਪਾਈ॥
ਨਾਨਕ ਹਰਿ ਜਪਿ ਹਰਿ ਮਨ ਮੇਰੇ ਹਰਿ ਮੇਲੇ ਮੇਲਣਹਾਰਾ ਹੇ॥੧੨॥

*(ਮਾਰੂ ਮ:੧, ਸੋਲਹੇ, ੧੦੩੦-੧)*

(ਙ) ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰ ਬਚਨੀ ਅੰਮ੍ਰਿਤੁ ਪਾਵੈਗੋ॥
ਜਿਉ ਅੰਬਰੀਕਿ ਅਮਰਾ ਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ॥੨॥

*(ਕਾਨੜਾ ਮ:੪, ੧੩੧੧-੧੦)*

(ਚ) ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ॥
ਸਤਿਗੁਰ ਬਚਨਿ ਮੇਰੋ ਮਨੁ ਮਾਨਿਆ ਹਰਿ ਪਾਏ ਪ੍ਰਾਨ ਅਧਾਰਾ॥੧॥ਰਹਾਉ॥

*(ਸਾਰਗ ਮ:੧, ੧੧੯੭-੧੫)*

(ਛ) ਸਤਿਗੁਰ ਬਚਨ ਤੁਮ੍ਾਰੇ॥ ਨਿਰਗੁਣ ਨਿਸਤਾਰੇ॥੧॥ਰਹਾਉ॥
ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ॥੧॥
ਜਨਮ ਭਵੰਤੇ ਨਰਕਿ ਪੜੰਤੇ ਤਿਨ੍ ਕੇ ਕੁਲ ਉਧਾਰੇ॥੨॥

ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ॥੩॥
ਕਵਨ ਉਪਮਾ ਦੇਉ ਕਵਨ ਵਡਾਈ ਨਾਨਕ ਖਿਨੁ ਖਿਨੁ ਵਾਰੇ॥੪॥

*(ਆਸਾ ਮ:੫, ੪੦੬-੧੩)*

(ਜ) ਕਰਹੁ ਕ੍ਰਿਪਾ ਜਗਜੀਵਨ ਦਾਤੇ ਮੇਰਾ ਮਨੁ ਹਰਿ ਸੇਤੀ ਰਾਚੇ॥
ਸਤਿਗੁਰਿ ਬਚਨੁ ਦੀਓ ਅਤਿ ਨਿਰਮਲੁ ਜਪਿ ਹਰਿ ਹਰਿ ਹਰਿ ਮਨੁ ਮਾਚੇ॥੧॥
ਰਾਮ ਮੇਰਾ ਮਨੁ ਤਨੁ ਬੇਧਿ ਲੀਓ ਹਰਿ ਸਾਚੇ॥
ਜਿਹ ਕਾਲ ਕੈ ਮੁਖਿ ਜਗਤੁ ਸਭੁ ਗ੍ਰਸਿਆ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਬਾਚੇ॥੧॥ਰਹਾਉ॥

*(ਗਉੜੀ ਪੂਰਬੀ ਮ:੪, ੧੬੯-੧੦)*

(ਝ) ਗੁਰ ਬਚਨੀ ਅਵਿਗਤਿ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ॥
ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੦-੧੨)*

(ਞ) ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ॥
ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ॥
ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ॥
ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ॥੩॥

*(ਸੋਰਠਿ ਮ:੫, ੬੩੯-੧੮)*

(ਟ) ਤਨ ਮਹਿ ਮੈਲੁ ਨਾਹੀ ਮਨੁ ਰਾਤਾ॥ ਗੁਰ ਬਚਨੀ ਸਚੁ ਸਬਦਿ ਪਛਾਤਾ॥
ਤੇਰਾ ਤਾਣੁ ਨਾਮ ਕੀ ਵਡਿਆਈ॥ ਨਾਨਕ ਰਹਣਾ ਭਗਤਿ ਸਰਣਾਈ॥੪॥

*(ਗਉੜੀ ਮ:੧, ੧੫੪-੫)*

(ਠ) ਗੁਰ ਬਚਨੀ ਸਚੁ ਕਾਰ ਕਮਾਵੈ ਗਤਿ ਮਤਿ ਤਬ ਹੀ ਪਾਈ॥
ਕੋਟਿ ਮਧੇ ਕਿਸਹਿ ਬੁਝਾਏ ਤਿਨਿ ਰਾਮ ਨਾਮਿ ਲਿਵ ਲਾਈ॥੩॥
ਜਹ ਜਹ ਦੇਖਾ ਤਹ ਏਕੋ ਸੋਈ ਇਹ ਗੁਰਮਤਿ ਬੁਧਿ ਪਾਈ॥
ਮਨੁ ਤਨੁ ਪ੍ਰਾਨ ਧਰੀ ਤਿਸੁ ਆਗੈ ਨਾਨਕ ਆਪੁ ਗਵਾਈ॥੪॥

*(ਮਲਾਰ ਮ:੩, ੧੨੬੦-੮)*

(ਡ) ਖਟੁ ਮਟੁ ਦੇਹੀ ਮਨੁ ਬੈਰਾਗੀ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ॥
ਵਾਜੈ ਅਨਹਦੁ ਮੇਰਾ ਮਨੁ ਲੀਣਾ॥ ਗੁਰ ਬਚਨੀ ਸਚਿ ਨਾਮਿ ਪਤੀਣਾ॥੧॥

*(ਰਾਮਕਲੀ ਮ:੧, ੯੦੩-੧੮)*

(ਢ) ਗੁਰ ਬਚਨੀ ਸਮਸਰਿ ਸੁਖ ਦੂਖ॥ ਕਦੇ ਨ ਬਿਆਪੈ ਤ੍ਰਿਸਨਾ ਭੂਖ॥
ਮਨਿ ਸੰਤੋਖੁ ਸਬਦਿ ਗੁਰ ਰਾਜੇ॥ ਜਪਿ ਗੋਬਿੰਦੁ ਪੜਦੇ ਸਭਿ ਕਾਜੇ॥੩॥

*(ਰਾਮਕਲੀ ਮ:੫, ੮੯੨-੧੨)*

(ਣ) ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥ ਸੇਵਕ ਕਉ ਗੁਰੁ ਸਦਾ ਦਇਆਲ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥ ਗੁਰ ਬਚਨੀ ਹਰਿ ਨਾਮੁ ਉਚਰੈ॥

*(ਗਉੜੀ ਸੁਖਮਨੀ ਮ:੫, ੨੮੬-੧੪)*

(ਤ) ਹਰਿ ਧਿਆਵਹੁ ਹਰਿ ਪ੍ਰਭੁ ਸਤਿ॥
ਗੁਰ ਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ॥੧॥ਰਹਾਉ॥

*(ਸਿਰੀ ਮ:੪, ਵਣਜਾਰਾ, ੮੨-੧੫)*

(ਥ) ਗੁਰ ਬਚਨਿ ਕਾਰਜ ਸਰਬ ਪੂਰਨ ਈਤ ਊਤ ਨ ਹਲੀ॥
ਪ੍ਰਭ ਏਕ ਅਨਿਕ ਸਰਬਤ ਪੂਰਨ ਬਿਖੈ ਅਗਨਿ ਨ ਜਲੀ॥੧॥

*(ਕੇਦਾਰਾ ਮ:੫, ੧੧੨੧-੧੨)*

(ਦ) ਮੇਰੇ ਰਾਮ ਹਰਿ ਜਨ ਆਰੋਗ ਭਏ॥
ਗੁਰ ਬਚਨੀ ਜਿਨਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ॥੧॥ਰਹਾਉ॥

*(ਸੂਹੀ ਮ:੪, ੭੩੫-੧੬)*

(ਧ) ਗੁਰ ਬਚਨਾਤਿ ਕਮਾਤ ਕ੍ਰਿਪਾ ਤੇ ਬਹੁਰਿ ਨ ਕਤਹੂ ਧਾਇਓ॥
ਰਹਤ ਉਪਾਧਿ ਸਮਾਧਿ ਸੁਖ ਆਸਨ ਭਗਤਿ ਵਛਲੁ ਗ੍ਰਿਹਿ ਪਾਇਓ॥੧॥

*(ਸਾਰਗ ਮ:੫, ੧੨੧੪-੧੨)*

(ਨ) ਗੁਰ ਬਚਨਿ ਧਿਆਇਆ ਜਿਨਾ ਅਗਮੁ ਹਰਿ ਤੇ ਠਾਕੁਰ ਸੇਵਕ ਰਲਿ ਏਕਿਆ॥

*(ਕਾਨੜਾ ਵਾਰ ਮ:੪, ੧੩੧੬-੧੬)*

(ਪ) ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥
ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥੪॥

*(ਸੂਹੀ ਮ:੧, ੭੨੮-੧੨)*

(ਫ) ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ॥੫॥

*(ਮਾਰੂ ਮ:੧, ੯੯੨-੧੯)*

(ਬ) ਗੁਰ ਬਚਨੀ ਮਨੁ ਸਹਜ ਧਿਆਨੇ॥ ਹਰਿ ਕੈ ਰੰਗਿ ਰਤਾ ਮਨੁ ਮਾਨੇ॥
ਮਨਮੁਖ ਭਰਮਿ ਭੁਲੇ ਬਉਰਾਨੇ॥ ਹਰਿ ਬਿਨੁ ਕਿਉ ਰਹੀਐ ਗੁਰ ਸਬਦਿ ਪਛਾਨੇ॥੧॥

*(ਬਿਲਾਵਲੁ ਮ:੧, ੭੯੬-੫)*

(ਭ) ਗੁਰੁ ਮਾਨੈ ਮਾਨੈ ਸਭੁ ਕੋਇ॥ ਗੁਰ ਬਚਨੀ ਮਨੁ ਸੀਤਲੁ ਹੋਇ॥
ਚਹੁ ਜੁਗਿ ਸੋਭਾ ਨਿਰਮਲ ਜਨੁ ਸੋਇ॥ ਨਾਨਕ ਗੁਰਮੁਖਿ ਵਿਰਲਾ ਕੋਇ॥੫॥

*(ਮਲਾਰ ਮ:੩, ੧੨੬੨-੧੪)*

(ਮ) ਅਨਦਿਨੁ ਲਾਲੇ ਚਾਕਰੀ ਗੋਲੇ ਸਿਰਿ ਮੀਰਾ॥ ਗੁਰ ਬਚਨੀ ਮਨੁ ਵੇਚਿਆ ਸਬਦਿ ਮਨੁ ਧੀਰਾ॥
ਗੁਰ ਪੂਰੇ ਸਾਬਾਸਿ ਹੈ ਕਾਟੈ ਮਨ ਪੀਰਾ॥੨॥

*(ਮਾਰੂ ਮ:੧, ੧੦੧੦-੧੯)*

(ਯ) ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ॥
ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ॥

*(ਤੁਖਾਰੀ ਮ:੪, ਛੰਤ, ੧੧੧੬-੧੫)*

## ਬਜਰ ਕਪਾਟ (੧੨੨੦)

ਸਖ਼ਤ ਦਰਾਵਜ਼ਾ, ਕਰੜਾ ਦਰਵਾਜ਼ਾ, ਭਾਰਾ ਸਖ਼ਤ ਦਰਵਾਜ਼ਾ, ਵਹਿਮ ਦਾ ਤਖ਼ਤਾ, ਭਰਮ ਦਾ ਕਿਵਾੜ। ਹੋਰ ਜਾਣਕਾਰੀ ਵਾਸਤੇ ਦੇਖੋ, "ਕਪਾਟ", "ਦਸਮ ਦੁਆਰ"।

(ੳ) ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ॥
ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ॥੨॥

*(ਗਉੜੀ ਕਬੀਰ, ੩੩੨-੧੮)*

## ਬੱਜਰ ਭਾਰ (੧੨੨੧)

ਸਖ਼ਤ ਭਾਰ, ਕਰੜਾ ਭਾਰ, ਬਹੁਤਾ ਭਾਰ, ਪਾਪਾਂ ਦਾ ਅਥਵਾ ਕੁਰਹਿਤਾਂ ਦੁਆਰਾ ਬਹੁਤਾ ਸਖ਼ਤ ਭਾਰ।

(ੳ) ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ॥ ਨਾਮ ਬਿਨਾ ਕੈਸੇ ਗੁਨ ਚਾਰੁ॥੧॥ਰਹਾਉ॥

*(ਬਸੰਤ ਮ:੧, ਅ, ੧੧੮੭-੮)*

(ਅ) ਕੀਨ੍ਹੇ ਪਾਪ ਕੇ ਬਹੁ ਕੋਟ॥ ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ ਛੋਟ॥੧॥ਰਹਾਉ॥
ਮਹਾ ਬਜਰ ਬਿਖ ਬਿਆਧੀ ਸਿਰਿ ਉਠਾਈ ਪੋਟ॥
ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਾਸੇ ਝੋਟ॥੧॥

*(ਸਾਰਗ ਮ:੫, ੧੨੨੪-੯)*

## ਬਜਾਰੀ (੧੨੨੨)

ਬਾਜ਼ਾਰੀ, ਬਾਜ਼ਾਰ ਵਿਚ ਘੁੰਮਣ ਫਿਰਨ ਵਾਲਾ ਘਟੀਆ ਵਿਅਕਤੀ, ਮੰਦੇ ਆਚਰਣ ਵਾਲਾ। ਹੋਰ ਦੇਖੋ, "ਬਾਜ਼ਾਰੀ"

(ੳ) ਬਜਾਰੀ ਸੋ ਜੁ ਬਜਾਰਹਿ ਸੋਧੈ॥ ਪਾਂਚ ਪਲੀਤਹ ਕਉ ਪਰਬੋਧੈ॥
ਨਉ ਨਾਇਕ ਕੀ ਭਗਤਿ ਪਛਾਨੈ॥ ਸੋ ਬਾਜਾਰੀ ਹਮ ਗੁਰ ਮਾਨੇ॥੩॥

*(ਗੋਂਡ ਕਬੀਰ, ੮੭੨-੧੭)*

(ਅ) ਆਵਾ ਗਉਣੁ ਬਜਾਰੀਆ ਬਾਜਾਰੁ ਜਿਨੀ ਰਚਾਇਆ॥
ਇਕੁ ਥਿਰੁ ਸਚਾ ਸਾਲਾਹਣਾ ਜਿਨ ਮਨਿ ਸਚਾ ਭਾਇਆ॥੨੫॥

*(ਮਲਾਰ ਵਾਰ ਮ:੧, ੧੨੯੦-੧੩)*

## ਬਟਕ ਬੀਜ ਦਾ ਪਾਸਾਰਾ (੧੨੨੩)

ਬੋਹੜ ਦੇ ਨਿਕੇ ਜਿਹੇ ਬੀਜ ਦਾ ਕਿਤਨਾ ਵੱਡਾ ਬੋਹੜ ਦਾ ਫੈਲਾਉ ਹੁੰਦਾ ਹੈ। ਇਸੇ ਪ੍ਰਕਾਰ ਨਿਰਗੁਣ ਸਰੂਪ ਵਾਹਿਗੁਰੂ ਦਾ ਪਾਸਾਰਾ ਸਾਰੀ ਕਾਇਨਾਤ ਹੈ।

(ੳ) ਅਲਹ ਲਹਉ ਤਉ ਕਿਆ ਕਹਉ ਕਹਉ ਤ ਕੋ ਉਪਕਾਰ॥
ਬਟਕ ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ॥੩॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੦-੬)*

## ਬਟਵਾਰਾ (੧੨੨੪)

ਰਾਹ ਵਿਚ ਲੁਟਣ ਵਾਲਾ, ਡਾਕੂ, ਬਟਵਾੜਾ।

(ੳ) ਹਰਿ ਸੰਗਿ ਸਹਾਈ ਮਹਾ ਮੀਤੁ ਤਿਸ ਸਿਉ ਤੇਰਾ ਭੇਦੁ॥
ਬੀਧਾ ਪੰਚ ਬਟਵਾਰਈ ਉਪਜਿਓ ਮਹਾ ਖੇਦੁ॥੩॥

*(ਬਿਲਾਵਲੁ ਮ:੫, ੮੧੫-੧੪)*

(ਅ) ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ॥
ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ॥੨॥
ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ॥
ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ॥੩॥

*(ਗਉੜੀ ਕਬੀਰ, ੩੩੩-੧੫)*

(ੲ) ਮੇਰੇ ਮਨ ਨਾਮੁ ਜਪਤ ਤਰਿਆ॥
ਧੰਨਾ ਜਟੁ ਬਾਲਮੀਕੁ ਬਟਵਾਰਾ ਗੁਰਮੁਖਿ ਪਾਰਿ ਪਇਆ॥੧॥ਰਹਾਉ॥

*(ਮਾਰੂ ਮ:੪, ੯੯੫-੧੩)*

(ਸ) ਸਗਲ ਸਹੇਲੀ ਅਪਨੈ ਰਸ ਮਾਤੀ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ॥
ਮੁਸਨਹਾਰ ਪੰਚ ਬਟਵਾਰੇ॥ ਸੂਨੇ ਨਗਰਿ ਪਰੇ ਠਗਹਾਰੇ॥੨॥
ਉਨ ਤੇ ਰਾਖੈ ਬਾਪੁ ਨ ਮਾਈ॥ ਉਨ ਤੇ ਰਾਖੈ ਮੀਤੁ ਨ ਭਾਈ॥
ਦਰਬਿ ਸਿਆਣਪ ਨ ਓਇ ਰਹਤੇ॥ ਸਾਧਸੰਗਿ ਓਇ ਦੁਸਟ ਵਸਿ ਹੋਤੇ॥੩॥

*(ਗਉੜੀ ਗੁਆਰੇਰੀ ਮ:੫, ੧੮੨-੧੧)*

(ਹ) ਆਠ ਪਹਰ ਸੰਗੀ ਬਟਵਾਰੇ॥ ਕਰਿ ਕਿਰਪਾ ਪ੍ਰਭਿ ਲਏ ਨਿਵਾਰੇ॥੧॥

*(ਗਉੜੀ ਮ:੫, ੧੯੬-੧੦)*

(ਕ) ਜਪਿ ਗੋਬਿੰਦ ਸੰਗੀ ਸਭਿ ਤਾਰੇ॥ ਪੋਹਤ ਨਾਹੀ ਪੰਚ ਬਟਵਾਰੇ॥੫॥

*(ਸੂਹੀ ਮ:੫, ੭੪੦-੫)*

(ਖ) ਕਿਸੁ ਭਰਵਾਸੈ ਬਿਚਰਹਿ ਭਵਨ॥ ਮੂੜ ਮੁਗਧ ਤੇਰਾ ਸੰਗੀ ਕਵਨ॥
ਰਾਮੁ ਸੰਗੀ ਤਿਸੁ ਗਤਿ ਨਹੀ ਜਾਨਹਿ॥ ਪੰਚ ਬਟਵਾਰੇ ਸੇ ਮੀਤ ਕਰਿ ਮਾਨਹਿ॥੧॥

*(ਰਾਮਕਲੀ ਮ:੫, ੮੯੮-੧)*

## ਬਟਾਊ ਬਟੇਊ (੧੭੭੫)

ਬਟੇਊ, ਰਾਹੀ, ਪਾਂਧੀ, ਮੁਸਾਫ਼ਿਰ, ਪ੍ਰਾਹੁਣਾ, ਮਹਿਮਾਨ, ਬਾਟ ਤੇ ਚਲਣ ਵਾਲਾ, ਰਸਤੇ ਤੇ ਚਲਣ ਵਾਲਾ, ਪੰਧ ਤੇ ਚਲਣ ਵਾਲਾ।

(ੳ) ਸਗਲ ਬਟਰੀਆ॥ ਬਿਰਖ ਇਕ ਤਰੀਆ॥ ਬਹੁ ਬੰਧਹਿ ਪਰੀਆ॥
ਥਿਰੁ ਸਾਧ ਸਫਰੀਆ॥ ਜਹ ਕੀਰਤਨੁ ਹਰੀਆ॥ ਨਾਨਕ ਸਰਨਰੀਆ॥੪॥

*(ਬਿਹਾਗੜਾ ਮ:੫, ੫੩੭-੬)*

(ਅ) ਬਟਾਊ ਸਿਉ ਜੋ ਲਾਵੈ ਨੇਹ॥ ਤਾ ਕਉ ਹਾਥਿ ਨ ਆਵੈ ਕੇਹ॥

*(ਗਉੜੀ ਸੁਖਮਨੀ ਮ:੫, ੨੬੮-੧੪)*

## ਬੱਤੀਸ ਲੱਖਣਾ (੧੭੭੬)

ਬਹੁਤੇ ਗੁਣਾਂ ਵਾਲਾ, ਬਹੁਤੇ ਚੰਗੇ ਭਾਗਾਂ ਵਾਲਾ। ਜਿਸ ਪੁਰਸ਼ ਜਾਂ ਇਸਤ੍ਰੀ ਵਿਚ ਬੱਤੀ ਸ਼ੁਭ ਲਖਣ ਹੋਣ। ਬੱਤੀ ਸ਼ੁਭ ਲਖਣ ਵਿਦਵਾਨਾਂ ਦੁਆਰਾ ਭਿੰਨ ਭਿੰਨ ਪ੍ਰਕਾਰ ਦਰਸਾਏ ਗਏ ਹਨ। ਜਿਵੇ:

ਨੇਤ੍ਰ, ਜਬਾੜੇ, ਨੱਕ, ਵੱਖੀ, ਭੁਜਾ ਇਹ ਪੰਜੇ ਹੀ ਦੀਰਘ ਹੋਣੇ ਚਾਹੀਦੇ ਹਨ। ਤ੍ਵਚਾ, ਕੇਸ, ਉਂਗਲੀਆਂ, ਦੰਦ, ਅੰਗੂਠਾ, ਹਥੇਲੀ, ਪੈਰ ਦੇ ਤਲੇ, ਪਸਲੀ, ਅੱਖਾਂ ਦੇ ਕੋਏ, ਤਾਲੂਆ, ਜੀਭ, ਹੋਂਠ, ਨੌਂਹ ਅਤੇ

ਠੋਡੀ ਇਹ ਲਾਲ ਹੋਣੇ ਚਾਹੀਦੇ ਹਨ।

ਕਮਰ, ਪੇਟ, ਮੋਢੇ, ਹੱਥ, ਮੱਥਾ, ਛਾਤੀ, ਪੱਟ, ਲੱਤਾਂ, ਗਰਦਨ, ਲਿੰਗ, ਨਾਭੀ, ਸੁਰ, ਸੁਭਾਅ ਉਕਤ ਦਰਸਾਏ ਗੁਣ ਸਕੰਧ ਪੁਰਾਣ ਦੇ ਅਨਕੂਲ ਹਨ।

ਇਸਤ੍ਰੀ ਦੇ ਬੱਤੀ ਲੱਖਣ ਐਸੇ ਦਰਸਾਏ ਹਨ :

੧-ਸੁੰਦਰਤਾ, ੨-ਸੁਵੱਛਤਾ, ੩-ਲੱਜਾ, ੪-ਚਤੁਰਾਈ, ੫-ਵਿਦਿਆ ੬-ਪਤਿਭਗਤੀ, -ਸੇਵਾ, ੮-ਦਯਾ, ੯-ਸਤਯ, ੧੦-ਪ੍ਰਿਯਬਾਣੀ, ੧੧-ਪ੍ਰਸੰਨਤਾ, ੧੨-ਨਿਮ੍ਰਤਾ, ੧੩-ਨਿਸ਼ਕਪਟ ੧੪-ਏਕਤਾ, ੧੫-ਧੀਰਯ ੧੬-ਧਰਮ ਨਿਸਚਯ, ੧੭-ਸੰਜਮ ੧੮-ਉਦਮ, ੧੯-ਉਦਾਰਤਾ, ੨੦-ਗੰਭੀਰਤਾ, ੨੧-ਸੂਰਵੀਰਤਾ, ੨੨-ਰਾਗ, ੨੩-ਕਾਵਯ, ੨੪-ਚਿਤ੍ਰ ੨੫-ਔਸ਼ਧ, ੨੬-ਰਸੋਈ, ੨੭-ਸੂਈ ਧਾਗਾ, ੨੮-ਸ਼ਿੰਗਾਰ, ੨੯-ਘਰ ਸੰਭਾਲਣਾ, ੩੦-ਬਜ਼ੁਰਗਾਂ ਦੀ ਸੇਵਾ, ੩੧-ਪ੍ਰਾਹੁਣਚਾਰੀ, ੩੨-ਸੰਤਾਨ ਦਾ ਪਾਲਨ ਅਤੇ ਸਿਖਲਾਈ॥

(ੳ) ਜੋ ਨ ਭਜੰਤੇ ਨਾਰਾਇਣਾ॥ ਤਿਨ ਕਾ ਮੈ ਨ ਕਰਉ ਦਰਸਨਾ॥੧॥ਰਹਾਉ॥
ਜਿਨ ਕੈ ਭੀਤਰਿ ਹੈ ਅੰਤਰਾ॥ ਜੈਸੇ ਪਸੁ ਤੈਸੇ ਓਇ ਨਰਾ॥੨॥
ਪ੍ਰਣਵਤਿ ਨਾਮਦੇਉ ਨਾਕਹਿ ਬਿਨਾ॥ ਨਾ ਸੋਹੈ ਬਤੀਸ ਲਖਨਾ॥੩॥

*(ਭੈਰਉ ਨਾਮਦੇਉ, ੧੧੬੩-੧੪)*

(ਅ) ਬਤੀਹ ਸੁਲਖਣੀ ਸਚੁ ਸੰਤਤਿ ਪੂਤ॥ ਆਗਿਆਕਾਰੀ ਸੁਘੜ ਸਰੂਪ॥
ਇਛ ਪੂਰੇ ਮਨ ਕੰਤ ਸੁਆਮੀ॥ ਸਗਲ ਸੰਤੋਖੀ ਦੇਰ ਜੇਠਾਨੀ॥੩॥
ਸਭ ਪਰਵਾਰੈ ਮਾਹਿ ਸਰੇਸਟ॥ ਮਤੀ ਦੇਵੀ ਦੇਵਰ ਜੇਸਟ॥
ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥੪॥

*(ਆਸਾ ਮ:੫, ੩੭੧-੩)*

## ਬਦ-ਦੁਆਇ (੧੭੭੭)

ਭਾਵ ਬੁਰੀ ਆਸੀਸ, ਦੁਰਾ ਆਸੀਸ, ਮੰਦੀ ਆਸੀਸ।

(ੳ) ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ॥
ਹੈਵਰ ਗੈਵਰ ਬਹੁ ਰੰਗੇ ਕੀਏ ਰਥ ਅਥਾਕ॥
ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ॥
ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ॥੨॥
ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ॥
ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ॥
ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ॥
ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ॥੩॥

*(ਸਿਰੀ ਮ:੫, ੪੨-੯)*

## ਬਦਨਾਮੀ (੧੭੭੮)

ਅਪਜਸ, ਭੈੜਾ ਨਾਮਨਾ, ਜੋ ਬੁਰਾ ਪ੍ਰਸਿਧ ਹੋ ਗਿਆ ਹੋਵੇ, ਜਿਸ ਦੇ ਪੱਲੇ ਬੁਰਾਈ ਪੈ ਜਾਵੇ, ਜਿਸ ਦੇ ਮੱਥੇ ਬੁਰਾਈ ਦਾ ਕਲੰਕ ਲੱਗ ਜਾਵੇ, ਜਿਸ ਨੂੰ ਧੱਬਾ ਲਗ ਜਾਵੇ, ਭੰਡੀ ਹੋ ਜਾਣਾ, ਮੰਦਾ ਹੋਣ ਕਰਕੇ ਨਸ਼ਰ ਹੋ ਜਾਣਾ।

(ੳ) ਸਤਿਗੁਰ ਪੁਰਖਿ ਜਿ ਮਾਰਿਆ ਭ੍ਰਮਿ ਭ੍ਰਮਿਆ ਘਰੁ ਛੋਡਿ ਗਇਆ॥
ਓਸੁ ਪਿਛੈ ਵਜੈ ਫਕੜੀ ਮੁਹੁ ਕਾਲਾ ਆਗੈ ਭਇਆ॥
ਓਸੁ ਅਰਲੁ ਬਰਲੁ ਮੁਹਹੁ ਨਿਕਲੈ ਨਿਤ ਝਗੂ ਸੁਟਦਾ ਮੁਆ॥
ਕਿਆ ਹੋਵੈ ਕਿਸੈ ਹੀ ਦੈ ਕੀਤੈ ਜਾਂ ਧੁਰਿ ਕਿਰਤੁ ਓਸ ਦਾ ਏਹੋ ਜੇਹਾ ਪਇਆ॥
ਜਿਥੈ ਓਹੁ ਜਾਇ ਤਿਥੈ ਓਹੁ ਝੂਠਾ ਕੂੜੁ ਬੋਲੇ ਕਿਸੈ ਨ ਭਾਵੈ॥
ਵੇਖਹੁ ਭਾਈ ਵਡਿਆਈ ਹਰਿ ਸੰਤਹੁ ਸੁਆਮੀ ਅਪੁਨੇ ਕੀ ਜੈਸਾ ਕੋਈ ਕਰੈ ਤੈਸਾ ਕੋਈ ਪਾਵੈ॥
ਏਹੁ ਬ੍ਰਹਮ ਬੀਚਾਰੁ ਹੋਵੈ ਦਰਿ ਸਾਚੈ ਅਗੋ ਦੇ ਜਨੁ ਨਾਨਕੁ ਆਖਿ ਸੁਣਾਵੈ॥੨॥

*(ਸੋਰਠਿ ਵਾਰ ਮ:੪, ੬੫੩-੪)*

(ਅ) ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ॥
ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ॥
ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ॥੨॥

*(ਸੋਰਠਿ ਵਾਰ ਮ:੩, ੬੪੫-੯)*

(ੲ) ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥੩॥

*(ਰਾਮਕਲੀ ਮ:੧, ੯੦੨-੧੮)*

## ਬਦਫੈਲੀ (੧੨੨੯)

ਬੁਰਾ ਕਰਮ, ਭੈੜਾ ਆਚਰਣ, ਵਿਭਚਾਰ, ਜ਼ਨਾਹ ਕਾਰੀ, ਬਦਕਾਰੀ। 'ਫੈਲੀ' ਫ਼ਾਰਸੀ ਦਾ ਸ਼ਬਦ ਹੈ, ਜਿਸ ਦਾ ਅਰਥ ਹੈ, ਕਰਨਾ।

(ੳ) ਹਰਿ ਰੁਖੀ ਰੋਟੀ ਖਾਇ ਸਮਾਲੇ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ॥
ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ॥੨॥
ਸੰਤਾ ਸੇਤੀ ਰੰਗੁ ਨ ਲਾਏ॥ ਸਾਕਤ ਸੰਗਿ ਵਿਕਰਮ ਕਮਾਏ॥
ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ॥੩॥

*(ਮਾਝ ਮ:੫, ੧੦੫-੮)*

(ਅ) ਬਦਫੈਲੀ ਗੈਬਾਨਾ ਖਸਮੁ ਨ ਜਾਣਈ॥ ਸੋ ਕਹੀਐ ਦੇਵਾਨਾ ਆਪੁ ਨ ਪਛਾਣਈ॥
ਕਲਹਿ ਬੁਰੀ ਸੰਸਾਰਿ ਵਾਦੇ ਖਪੀਐ॥ ਵਿਣੁ ਨਾਵੈ ਵੇਕਾਰਿ ਭਰਮੇ ਪਚੀਐ॥

*(ਮਾਝ ਵਾਰ ਮ:੧, ੧੪੨-੬)*

(ੲ) ਸਗਲੀ ਜਾਨਿ ਕਰਹੁ ਮਉਦੀਫਾ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ॥
ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ॥੧੦॥

*(ਮਾਰੂ ਮ:੫, ਸੋਲਹੇ, ੧੦੮੪-੬)*

(ਸ) ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥ ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥੪੯॥

*(ਸਲੋਕ ਫਰੀਦ, ੧੩੮੦-੮)*

## ਬਦਬਖਤ (੧੨੮੦)

ਮੰਦੀ ਕਿਸਮਤ ਵਾਲਾ, ਮਾੜੇ ਭਾਗਾਂ ਵਾਲਾ, ਬਦਨਸੀਬ, ਮੰਦ ਭਾਗੀ, ਸ਼ਾਮਤੀ, ਕਮਬਖ਼ਤ, ਅਭਾਗਾ।

(ੳ) ਤੂੰ ਤਰਵਰੁ ਹਉ ਪੰਖੀ ਆਹਿ॥ ਮੰਦਭਾਗੀ ਤੇਰੋ ਦਰਸਨੁ ਨਾਹਿ॥੩॥

*(ਗਉੜੀ ਕਬੀਰ ੩੨੩-੧੯)*

(ਅ) ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥
ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾਖਾਕ॥੪॥

*(ਤਿਲੰਗ ਮ:੧, ੭੨੧-੮)*

(ੲ) ਵਡਭਾਗੀ ਹਰਿ ਸੰਤੁ ਮਿਲਾਇਆ॥ ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ॥
ਭਾਗਹੀਨ ਸਤਿਗੁਰੁ ਨਹੀ ਪਾਇਆ ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ॥੩॥

*(ਮਾਝ ਮ:੪, ੯੫-੧੫)*

(ਸ) ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ॥੩॥

*(ਗੂਜਰੀ ਮ:੪, ੧੦-੬)*

(ਹ) ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ ਤੇ ਭਾਗਹੀਣ ਜਮਿ ਮਾਰੇ॥
ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਮਹਾ ਹਤਿਆਰੇ॥੩॥

*(ਗੂਜਰੀ ਮ:੪, ੪੯੩-੭)*

(ਕ) ਸਤਸੰਗਤਿ ਗੁਰ ਕੀ ਹਰਿ ਪਿਆਰੀ ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ॥
ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ ਸੇ ਭਾਗਹੀਣ ਪਾਪੀ ਜਮਿ ਖਾਇਆ॥੩॥

*(ਗੂਜਰੀ ਮ:੪, ੪੯੪-੩)*

(ਖ) ਨਿਰਮਲੁ ਨਾਮੁ ਜਿਤੁ ਮੈਲੁ ਨ ਲਾਗੈ ਗੁਰਮਤਿ ਨਾਮੁ ਜਪੈ ਲਿਵ ਲਾਵੈ॥
ਨਾਮੁ ਪਦਾਰਥੁ ਜਿਨ ਨਰ ਨਹੀ ਪਾਇਆ ਸੇ ਭਾਗਹੀਣ ਮੁਏ ਮਰਿ ਜਾਵੈ॥੩॥

*(ਗੂਜਰੀ ਮ:੪, ੪੯੪-੧੦)*

(ਗ) ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ॥
ਤਿਨ ਨਿਹਫਲੁ ਤਿਨ ਨਿਹਫਲੁ ਜਨਮੁ ਸਭੁ ਬ੍ਰਿਥਾ ਗਵਾਇਆ ਰਾਮ॥
ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ ਮੁਏ ਮਰਿ ਝੂਰੇ॥
ਘਰਿ ਹੋਦੈ ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ॥
ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ ਜਿਨੀ ਹਰਿ ਹਰਿ ਨਾਮੁ ਨ ਧਿਆਇਆ॥
ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ॥੩॥

*(ਵਡਹੰਸੁ ਮ:੪, ਛੰਤ, ੫੭੪-੧)*

(ਘ) ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ ਮਿਲਿ ਸੁਰਤੀ ਸੁਰਤਿ ਸਮਾਣੀ॥
ਵਡਭਾਗੀ ਗੁਰੁ ਸੇਵਿਆ ਹਰਿ ਪਾਇਆ ਸੁਘੜ ਸੁਜਾਣੀ॥

ਮਨਮੁਖ ਭਾਗ ਵਿਹੂਣਿਆ ਤਿਨ ਦੁਖੀ ਰੈਣਿ ਵਿਹਾਣੀ॥੩॥

*(ਮਾਰੂ ਮ:੪, ੯੯੭-੪)*

(ਙ) ਜਿਨ ਹਰਿ ਹਰਿ ਨਾਮੁ ਨ ਚੇਤਿਓ ਸੇ ਭਾਗਹੀਣ ਮਰਿ ਜਾਇ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮਰਿ ਜੰਮਹਿ ਆਵੈ ਜਾਇ॥
ਓਇ ਜਮ ਦਰਿ ਬਧੇ ਮਾਰੀਅਹਿ ਹਰਿ ਦਰਗਹ ਮਿਲੈ ਸਜਾਇ॥੩॥

*(ਮਾਰੂ ਮ:੪, ੯੯੬-੬)*

(ਚ) ਬੇਦ ਬਖਿਆਨ ਕਰਤ ਸਾਧੂ ਜਨ ਭਾਗਹੀਨ ਸਮਝਤ ਨਹੀ ਖਲੁ॥
ਪ੍ਰੇਮ ਭਗਤਿ ਰਾਚੇ ਜਨ ਨਾਨਕ ਹਰਿ ਸਿਮਰਨਿ ਦਹਨ ਭਏ ਮਲ॥੨॥

*(ਟੋਡੀ ਮ:੫, ੭੧੭-੭)*

## ਬਦਲੇ ਦੀ ਭਾਵਨਾ (੧੭੯੧)

ਜੇਕਰ ਕਿਸੇ ਹੱਤਿਆਰੇ ਨੇ ਤੁਹਾਡੇ ਨਾਲ ਮੰਦਾ ਸਲੂਕ ਕੀਤਾ ਹੈ, ਤਦ ਤੁਸੀਂ ਉਸ ਦੇ ਵਿਰੁਧ ਬਦਲੇ ਦੀ ਭਾਵਨਾ ਨਾ ਰਖੋ, ਫੈਸਲਾ ਵਾਹਿਗੁਰੂ ਅਥਵਾ ਸਤਿਗੁਰੂ ਜੀ ਦੇ ਹੱਥ ਵਿਚ ਰਹਿਣ ਦੇਵੋ, ਕਿਉਂਕਿ ਨਿਬੇੜਾ ਸਤਿਗੁਰੂ ਜੀ ਦੇ ਹੱਥ ਵਿਚ ਹੈ। ਕਿਸੇ ਦੋਸ਼ ਦਾ ਫੈਸਲਾ ਆਪਣੇ ਹੱਥ ਲੈਣਾ ਰੱਬੀ ਕਾਨੂੰਨ ਦੀ ਉਲੰਘਣਾ ਹੈ। ਰਜ਼ਾ ਦੇ ਨਿਆਇ ਨੂੰ ਆਪਣੇ ਹੱਥ ਵਿਚ ਲੈਣਾ ਗੁਨਾਹ ਹੈ। ਇਸ ਪਰਥਾਇ ਹਜ਼ੂਰ ਦਾ ਫੁਰਮਾਨ ਹੈ, "ਮੂਰਖ ਗਣਤ ਗਣਾਇ ਝਗੜਾ ਪਾਇਆ॥ ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ॥ ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ॥੪॥ (੧੩੯-੧੮)

ਬਦਲੇ ਦੀ ਭਾਵਨਾ ਵਰਜਿਤ ਹੈ। ਇਸ ਪਰਥਾਇ ਨਿਮਨ ਲਿਖਤ ਉਦਾਰੁਣ ਪਾਵਨ ਗੁਰਬਾਣੀ ਦੁਆਰਾ ਉਪਲੱਭਧ ਕੀਤੇ ਜਾ ਰਹੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਮਰਤਾ"।

(ੳ) ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥੭॥

*(ਸਲੋਕ ਫਰੀਦ, ੧੩੭੮-੫)*

(ਅ) ਮਨ ਅਪੁਨੇ ਤੇ ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ ਸਾਜਨਾ॥

*(ਗਉੜੀ ਸੁਖਮਨੀ, ਮ:੫ ੨੬੬-੮)*

(ੲ) ਪਰ ਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ ਭਾਈ ਮੀਤ॥੩॥

*(ਆਸਾ ਮ:੫, ੩੮੬-੧੪)*

(ਸ) ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ॥
ਮਿਤ੍ਰ ਸਤ੍ਰੁ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ॥॥੨॥

*(ਗੂਜਰੀ ਮ:੫, ੪੯੬-੧੭)*

(ਹ) ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ॥
ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ॥੧॥
ਮਨ ਮੇਰੇ ਰਾਮ ਰਉ ਨਿਤ ਨੀਤਿ॥
ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ॥੧॥ਰਹਾਉ॥
ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ॥
ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ॥
ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ॥

ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ॥੩॥
ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ॥
ਮਿਤ੍ਰ ਸਤ੍ਰ ਨ ਕਛੂ ਜਾਨੈ ਸਰਬ ਜੀਅ ਸਮਤ॥੪॥
ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ॥
ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ॥੫॥
ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ॥
ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ॥੬॥
ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ॥
ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ॥੭॥
ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ॥
ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ॥੮॥

*(ਮਾਰੂ ਮ:੫, ੧੦੧੭-੧੭)*

(ਕ) ਆਠ ਪਹਰ ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ ਮੀਠਾ ਮਾਨੈ॥
ਏਕੁ ਨਾਮੁ ਸੰਤਨ ਆਧਾਰੁ॥ ਹੋਇ ਰਹੇ ਸਭ ਕੀ ਪਗ ਛਾਰੁ॥੧॥
ਸੰਤ ਰਹਤ ਸੁਨਹੁ ਮੇਰੇ ਭਾਈ॥ ਉਆ ਕੀ ਮਹਿਮਾ ਕਥਨੁ ਨ ਜਾਈ॥੧॥ਰਹਾਉ॥
ਵਰਤਣਿ ਜਾ ਕੈ ਕੇਵਲ ਨਾਮ॥ ਅਨਦ ਰੂਪ ਕੀਰਤਨੁ ਬਿਸ੍ਰਾਮ॥
ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥੨॥

*(ਆਸਾ ਮ:੫, ੩੯੨-੧੩)*

## ਬੱਧਕ (੧੭੮੨)

ਬੱਧ ਕਰਨ ਵਾਲਾ, ਮਾਰਨ ਵਾਲਾ, ਸ਼ਿਕਾਰੀ, ਕਸਾਈ, ਬੁਚੜ, ਚਿੜੀਆਂ ਫੜ੍ਹਕੇ ਮਾਰਨ ਵਾਲਾ। ਕੈਦੀ ਬਨਾਉਣ ਵਾਲਾ, ਕੈਦੀਆਂ ਨੂੰ ਫੜ੍ਹ ਕੇ ਰਖਣ ਵਾਲਾ, ਹਿੰਸਾ ਕਰਨ ਵਾਲਾ, ਕੈਦੀ ਵਾਸਤੇ ਬੱਧਿਕ ਸਬਦ ਵਰਤਿਆ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਹੱਤਿਆ ਕਰਨੀ"

(ੳ) ਮਨੂਆ ਚਲੈ ਚਲੈ ਬਹੁ ਬਹੁ ਬਿਧਿ ਮਿਲਿ ਸਾਧੂ ਵਸਗਤਿ ਕਰਿਆ॥
ਜਿਉਂ ਜਲ ਤੰਤੁ ਪਸਾਰਿਓ ਬਧਕਿ ਗ੍ਰਸਿ ਮੀਨਾ ਵਸਗਤਿ ਖਰਿਆ॥੨॥

*(ਕਾਨੜਾ ਮ:੪, ੧੨੯੪-੬)*

(ਅ) ਬ੍ਰਹਮਾ ਬਿਸਨੁ ਮਹੇਸੁ ਵੀਚਾਰੀ॥ ਤ੍ਰੈ ਗੁਣ ਬਧਕ ਮੁਕਤਿ ਨਿਰਾਰੀ॥
ਗੁਰਮੁਖਿ ਗਿਆਨੁ ਏਕੋ ਹੈ ਜਾਤਾ ਅਨਦਿਨੁ ਨਾਮੁ ਰਵੀਜੈ ਹੇ॥੧੩॥

*(ਮਾਰੂ ਮ:੩, ਸੋਲਹੇ, ੧੦੪੯-੧੯)*

(ੲ) ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ॥
ਉਨ ਸਤਿਗੁਰ ਆਗੈ ਸੀਸੁ ਨ ਬੇਚਿਆ ਓਇ ਆਵਹਿ ਜਾਹਿ ਅਭਾਗੇ॥੪॥

*(ਗਉੜੀ ਪੂਰਬੀ ਮ:੪, ੧੭੨-੪)*

(ਸ) ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ ਨਾਹਿ ਜੀਉ॥
ਅਵਗਣਿ ਮੁਠੀ ਜੇ ਫਿਰਹਿ ਬਧਿਕ ਥਾਇ ਨ ਪਾਹਿ ਜੀਉ॥

ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ॥੨॥

*(ਸੂਹੀ ਮ:੧, ੭੫੧-੪)*

(ਹ) ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ॥
ਤ੍ਰਿਸਨਾ ਜਲਤ ਕਿਰਤ ਕੇ ਬਾਧੇ ਜਿਉ ਤੇਲੀ ਬਲਦ ਭਵੰਦੇ॥੨॥

*(ਬਿਲਾਵਲੁ ਮ:੪, ੮੦੦-੧੩)*

(ਕ) ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ॥
ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ॥੨॥

*(ਮਾਰੂ ਮ:੫, ੯੯੯-੫)*

(ਖ) ਬਾਧੀ ਧੰਧਿ ਅੰਧ ਨਹੀ ਸੂਝੈ ਬਧਿਕ ਕਰਮ ਕਮਾਵੈ॥
ਸਤਿਗੁਰ ਮਿਲੈ ਤ ਸੂਝਸਿ ਬੂਝਸਿ ਸਚ ਮਨਿ ਗਿਆਨੁ ਸਮਾਵੈ॥੮॥

*(ਮਲਾਰ ਮ:੧, ੧੨੭੪-੬)*

(ਗ) ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ॥
ਸੰਸਾਰੁ ਮਾਇਆ ਮੋਹੁ ਮੀਠਾ ਅੰਤਿ ਭਰਮੁ ਚੁਕਾਇਆ॥

*(ਆਸਾ ਮ:੧, ਛੰਤ, ੪੩੯-੬)*

(ਘ) ਆਵਾ ਗਵਣੁ ਸਿਰਜਿਆ ਤੂ ਥਿਰੁ ਕਰਣੈਹਾਰੋ॥
ਜੰਮਣੁ ਮਰਣਾ ਆਇ ਗਇਆ ਬਧਿਕੁ ਜੀਉ ਬਿਕਾਰੋ॥

*(ਵਡਹੰਸੁ ਮ:੧, ਅਲਾਹਣੀਆ, ੫੮੦-੧੧)*

(ਙ) ਬਧਿਕੁ ਉਧਾਰਿਓ ਖਮਿ ਪ੍ਰਹਾਰ॥ ਕੁਬਿਜਾ ਉਧਰੀ ਅੰਗੁਸਟ ਧਾਰ॥
ਬਿਦਰੁ ਉਧਾਰਿਓ ਦਾਸਤ ਭਾਇ॥ ਰੇ ਮਨ ਤੂ ਭੀ ਹਰਿ ਧਿਆਇ॥੩॥

*(ਬਸੰਤੁ ਮ:੫, ੧੧੯੨-੬)*

(ਚ) ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ॥
ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ॥
ਬਿਨੁ ਸਬਦੈ ਭਰਮੁ ਨ ਚੂਕਈ ਨਾ ਵਿਚਹੁ ਹਉਮੈ ਜਾਇ॥੬॥

*(ਸਿਰੀ ਮ:੩, ੬੭-੩)*

(ਛ) ਇਨ ਦੂਤਨ ਖਲੁ ਬਧੁ ਕਰਿ ਮਾਰਿਓ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ॥੫॥

*(ਜੈਤਸਰੀ ਰਵਿਦਾਸ, ੭੧੦-੧੮)*

## ਬੱਧਾ ਚੱਟੀ ਭਰਨਾ (੧੨੮੩)

ਜੋ ਇਨਸਾਨ ਕਿਸੇ ਦਾ ਬਨ੍ਹਿਆ ਹੋਇਆ, ਕੈਦ ਕੀਤਾ ਹੋਇਆ, ਮਜਬੂਰ ਕੀਤਾ ਹੋਇਆ, ਮਜਬੂਰੀ ਦੀ ਹਾਲਤ ਵਿਚ ਕਿਸੇ ਕੰਮ ਨੂੰ ਕਰੇ, ਪ੍ਰੰਤੂ ਦਿਲੋਂ ਨਾ ਚਾਹੁੰਦਾ ਹੋਵੇ। ਚੱਟੀ ਭਰਨ ਦਾ ਅਰਥ ਹੈ, ਜੁਰਮਾਨਾ ਭਰਨਾ, ਦੰਡ ਭਰਨਾ। ਜੋ ਭਾਈਚਾਰੇ ਦੇ ਦਬਾ ਹੇਠ ਆਣ ਕੇ ਗੁਰੂ ਘਰ ਅਥਵਾ ਪੰਥ ਦੀ ਸੇਵਾ ਕਰਦਾ ਹੈ, ਉਹ ਭੀ ਬਧਾ ਚੱਟੀ ਹੈ।

(ੳ) ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥ ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ॥੩॥

*(ਸੂਹੀ ਵਾਰ ਮ:੨, ੭੮੭-੧੭)*

(ਅ) ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ॥ ਬਧੇ ਕਰਨਿ ਸਲਾਮ ਖਸਮ ਨ ਭਾਣਿਆ॥
ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ॥ ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ॥੧੧॥

*(ਮਾਝ ਵਾਰ ਮ:੧, ੧੪੩-੪)*

## ਬਨਵਾਸ (੧੨੮੪)

ਜੰਗਲਾਂ ਵਿਚ ਵਾਸਾ ਕਰਨਾ, ਬਨਖੰਡ ਧਾਰਨ ਕਰਨਾ, ਘਰ ਤਿਆਗ ਕੇ ਉਦਿਆਨ ਭ੍ਰਮਣ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਉਦਿਆਨੀ"।

(ੳ) ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥
ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ॥੨॥

*(ਬਿਲਾਵਲੁ ਮ:੪, ੮੩੫-੮)*

(ਅ) ਮਨ ਕਰਹਲਾ ਵੀਚਾਰੀਆ ਵੀਚਾਰਿ ਦੇਖੁ ਸਮਾਲਿ॥
ਬਨ ਫਿਰਿ ਥਕੇ ਬਨ ਵਾਸੀਆ ਪਿਰੁ ਗੁਰਮਤਿ ਰਿਦੈ ਨਿਹਾਲਿ॥੧॥

*(ਗਉੜੀ ਮ:੪, ੨੩੪-੧੫)*

(ੲ) ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ॥
ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ॥
ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ॥੨॥

*(ਸਿਰੀ ਮ:੧, ੫੨-੩)*

(ਸ) ਖੋਜਤ ਖੋਜਤ ਦਰਸਨ ਚਾਹੇ॥ ਭਾਤਿ ਭਾਤਿ ਬਨ ਬਨ ਅਵਗਾਹੇ॥
ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ॥੧॥
... ... ...
ਕਰਿ ਕਿਰਪਾ ਮੋਹਿ ਸਾਧੁ ਮਿਲਾਇਆ॥ ਮਨੁ ਤਨੁ ਸੀਤਲੁ ਧੀਰਜੁ ਪਾਇਆ॥
ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ ਹਰਿ ਮੰਗਲੁ ਨਾਨਕੁ ਗਾਵੈ ਜੀਉ॥੪॥

*(ਮਾਝ ਮ:੫, ੯੮-੨,੬)*

(ਹ) ਸਗਲ ਤਿਆਗਿ ਬਨ ਮਧੇ ਫਿਰਿਆ॥ ਅਨਿਕ ਪ੍ਰਕਾਰ ਕੀਏ ਬਹੁ ਜਤਨਾ॥
... ... ...
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥

*(ਗਉੜੀ ਸੁਖਮਨੀ ਮ:੫, ੨੬੫-੧੦, ੧੨)*

(ਕ) ਬਿਪਲ ਬਸਤ੍ਰ ਕੇਤੇ ਹੈ ਪਹਿਰੇ ਕਿਆ ਬਨ ਮਧੇ ਬਾਸਾ॥
ਕਹਾ ਭਇਆ ਨਰ ਦੇਵਾ ਧੋਖੇ ਕਿਆ ਜਲਿ ਬੋਰਿਓ ਗਿਆਤਾ॥੧॥
ਜੀਅਰੇ ਜਾਹਿਗਾ ਮੈ ਜਾਨਾਂ॥ ਅਬਿਗਤ ਸਮਝੁ ਇਆਨਾ॥
ਜਤ ਜਤ ਦੇਖਉ ਬਹੁਰਿ ਨ ਪੇਖਉ ਸੰਗਿ ਮਾਇਆ ਲਪਟਾਨਾ॥੧॥ਰਹਾਉ॥

*(ਗਉੜੀ ਪੂਰਬੀ ਕਬੀਰ, ੩੩੮-੨)*

(ਖ) ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ॥੧॥ਰਹਾਉ॥
ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ॥

ਅਤਿ ਸੁੰਦਰ ਬਹੁ ਚਤੁਰ ਸਿਆਨੇ ਬਿਦਿਆ ਰਸਨਾ ਚਾਰ॥
ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ॥੩॥
ਕਹੁ ਨਾਨਕ ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ ਸੰਗਾਰ॥੪॥

*(ਦੇਵਗੰਧਾਰੀ ਮ:੫, ੫੩੪-੧੨)*

(ਗ) ਇਕਿ ਬਨ ਮਹਿ ਬੈਸਹਿ ਡੂਗਰਿ ਅਸਥਾਨੁ॥ ਨਾਮੁ ਬਿਸਾਰਿ ਪਚਹਿ ਅਭਿਮਾਨੁ॥
ਨਾਮ ਬਿਨਾ ਕਿਆ ਗਿਆਨ ਧਿਆਨੁ॥ ਗੁਰਮੁਖਿ ਪਾਵਹਿ ਦਰਗਹਿ ਮਾਨੁ॥੩॥

*(ਰਾਮਕਲੀ ਮ:੧, ੯੦੫-੧੮)*

(ਘ) ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥੧॥
ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ॥
ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮ੍ਹਾਰੀ॥੧॥ਰਹਾਉ॥

*(ਬਿਲਾਵਲੁ ਕਬੀਰ, ੮੫੫-੧੭)*

(ਙ) ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ॥
ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ॥੨॥

*(ਸੋਰਠਿ ਕਬੀਰ, ੬੫੪-੧੭)*

(ਚ) ਮਨੁ ਮੈਗਲੁ ਸਾਕਤੁ ਦੇਵਾਨਾ॥ ਬਨ ਖੰਡਿ ਮਾਇਆ ਮੋਹਿ ਹੈਰਾਨਾ॥
ਇਤ ਉਤ ਜਾਹਿ ਕਾਲ ਕੇ ਚਾਪੇ॥ ਗੁਰਮੁਖਿ ਖੋਜਿ ਲਹੈ ਘਰੁ ਆਪੇ॥੧॥
ਬਿਨੁ ਗੁਰ ਸਬਦੈ ਮਨੁ ਨਹੀ ਠਉਰਾ॥
ਸਿਮਰਹੁ ਰਾਮ ਨਾਮੁ ਅਤਿ ਨਿਰਮੁਲੁ ਅਵਰ ਤਿਆਗਹੁ ਹਉਮੈ ਕਉਰਾ॥੧॥ਰਹਾਉ॥

*(ਆਸਾ ਮ:੧, ੪੧੫-੬)*

## ਬਨਾਰਸ, ਮਗਹਰ ਅਤੇ ਕਾਸ਼ੀ (੧੨੮੫)

ਹੋਰ ਜਾਣਕਾਰੀ ਵਾਸਤੇ ਦੇਖੋ, "ਕਾਸ਼ੀ"

(ੳ) ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥
ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ॥੩॥

*(ਆਸਾ ਮ:੧, ੩੫੮-੯)*

(ਅ) ਤਉ ਨ ਪੁਜਹਿ ਹਰਿ ਕੀਰਤਿ ਨਾਮਾ॥ ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ॥੧॥ਰਹਾਉ॥
ਗਇਆ ਪਿੰਡੁ ਭਰਤਾ॥ ਬਨਾਰਸਿ ਅਸਿ ਬਸਤਾ॥ ਮੁਖਿ ਬੇਦ ਚਤੁਰ ਪੜਤਾ॥੨॥

*(ਗੋਂਡ ਨਾਮਦੇਉ, ੮੭੩-੯)*

(ੲ) ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥੧॥

*(ਰਾਮਕਲੀ ਨਾਮਦੇਉ, ੯੭੩-੧੦)*

(ਸ) ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥ ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ॥

ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥
ਐਸੇ ਸੰਤ ਨ ਮੋ ਕਉ ਭਾਵਹਿ॥ ਡਾਲਾ ਸਿਉ ਪੇਡਾ ਗਟਕਾਵਹਿ॥੧॥ਰਹਾਉ॥
ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ॥
ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ॥੨॥
ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ॥
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ॥੩॥

*(ਆਸਾ ਕਬੀਰ, ੪੭੬-੧)*

(ਹ) ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥

*(ਆਸਾ ਕਬੀਰ, ੪੮੪-੧੭)*

(ਕ) ਤੋਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ॥
ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ॥੨॥
ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ॥
ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ॥੩॥
ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ॥
ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ॥੪॥
ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ॥੫॥
ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥੬॥

*(ਰਾਮਕਲੀ ਕਬੀਰ, ੯੬੯-੧੩)*

## ਬਨਿਤਾ (੧੨੮੬)

ਭਾਵ ਇਸਤ੍ਰੀ, ਔਰਤ, ਵਹੁਟੀ। ਇਸ ਪ੍ਰਸੰਗ ਦੁਆਰਾ ਦੰਪਤੀ ਦਾ ਵਾਹਿਗੁਰੂ ਨੂੰ ਭੁਲਕੇ ਕਾਮ-ਵਾਸਨਾ ਦੇ ਅਧੀਨ ਇਕ ਦੂਸਰੇ ਵਿਚ ਗ਼ਲਤਾਨ ਹੋ ਜਾਣਾ ਅਤੇ ਉਸ ਦਾ ਹਸ਼ਰ ਦਰਸਾਇਆ ਗਿਆ ਹੈ।

(ੳ) ਬਨਿਤਾ ਸੁਤ ਦੇਹ ਗ੍ਰੇਹ ਸੰਪਤਿ ਸੁਖਦਾਈ॥ ਇਨ੍ਹ ਮੈ ਕਛੁ ਨਾਹਿ ਤੇਰੋ ਕਾਲ ਅਵਧ ਆਈ॥੧॥

*(ਧਨਾਸਰੀ ਕਬੀਰ, ੬੯੨-੧੩)*

(ਅ) ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ॥
ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ॥੨॥

*(ਗੂਜਰੀ ਮ:੫, ੪੯੫-੪)*

(ੲ) ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ॥
ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ॥
ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ॥੧॥

*(ਸਿਰੀ ਮ:੫, ੪੨-੧੫)*

(ਸ) ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ॥
ਕਰਮ ਸੁਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ॥੧॥

*(ਸਿਰੀ ਮ:੫, ਪਹਰੇ, ੭੭-੮)*

(ਹ) ਸੁਤ ਬਨਿਤਾ ਆਪਨ ਨਹੀ ਭਾਈ॥ ਇਸਟ ਮੀਤ ਆਪ ਬਾਪੁ ਨ ਮਾਈ॥੨॥

*(ਗਉੜੀ ਮ:੫, ੧੮੭-੭)*

(ਕ) ਸੁਤ ਸੰਪਤਿ ਬਨਿਤਾ ਬਿਨੋਦ॥ ਛੋਡਿ ਗਏ ਬਹੁ ਲੋਗ ਭੋਗ॥੧॥

*(ਗਉੜੀ ਚੇਤੀ ਮ:੫, ੨੧੦-੧੦)*

(ਖ) ਰਾਚਿ ਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖ ਸੋਰ॥
ਨਾਨਕ ਤਿਹ ਸਰਨੀ ਪਰਉ ਬਿਨਸਿ ਜਾਇ ਮੈ ਮੋਰ॥੧॥

*(ਗਉੜੀ ਬਾਵਨ ਅਖਰੀ ਮ:੫, ੨੫੧-੧੯)*

(ਗ) ਅਨਦਿਨੁ ਸਿਮਰਹੁ ਤਾਸੁ ਕਉ ਜੋ ਅੰਤਿ ਸਹਾਈ ਹੋਇ॥
ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ॥
ਕਾ ਕੋ ਮਾਤ ਪਿਤਾ ਸੁਤ ਧੀਆ॥ ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ॥
ਐਸੀ ਸੰਚਿ ਜੁ ਬਿਨਸਤ ਨਾਹੀ॥ ਪਤਿ ਸੇਤੀ ਅਪੁਨੈ ਘਰਿ ਜਾਹੀ॥
ਸਾਧਸੰਗਿ ਕਲਿ ਕੀਰਤਨੁ ਗਾਇਆ॥ ਨਾਨਕ ਤੇ ਤੇ ਬਹੁਰਿ ਨ ਆਇਆ॥੧੫॥

*(ਗਉੜੀ ਬਾਵਨ ਅਖਰੀ, ਮ:੫, ੨੫੩-੫)*

(ਘ) ਸੁਤ ਮੀਤ ਕੁਟੰਬ ਅਰੁ ਬਨਿਤਾ॥ ਇਨ ਤੇ ਕਹਹੁ ਤੁਮ ਕਵਨ ਸਨਾਥਾ॥

*(ਗਉੜੀ ਸੁਖਮਨੀ ਮ:੫, ੨੮੮-੧੬)*

(ਙ) ਅਪਰਾਧੀ ਮਤਿਹੀਨੁ ਨਿਰਗੁਨੁ ਅਨਾਥੁ ਨੀਚੁ॥ ਸਠ ਕਠੋਰੁ ਕੁਲਹੀਨੁ ਬਿਆਪਤ ਮੋਹ ਕੀਚੁ॥
ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ॥
ਬਨਿਤਾ ਬਿਨੋਦ, ਅਨੰਦ ਮਾਇਆ ਅਗਿਆਨਤਾ ਲਪਟਾਵਏ॥
ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ॥
ਬਿਨਵੰਤਿ ਨਾਨਕ ਆਸ ਤੇਰੀ ਸਰਣਿ ਸਾਧੂ ਰਾਖੁ ਨੀਚੁ॥੨॥

*(ਆਸਾ ਮ:੫, ਛੰਤ, ੪੫੮-੧)*

(ਚ) ਇਸਟ ਮੀਤ ਬੰਧਪ ਸੁਤ ਭਾਈ ਸੰਗਿ ਬਨਿਤਾ ਰਚਿ ਹਸਿਆ॥
ਜਬ ਅੰਤੀ ਅਉਸਰੁ ਆਇ ਬਨਿਓ ਹੈ ਉਨੁ ਪੇਖਤ ਹੀ ਕਾਲਿ ਗ੍ਰਸਿਆ॥੨॥
ਕਰਿ ਕਰਿ ਅਨਰਥ ਬਿਹਾਝੀ ਸੰਪੈ ਸੁਇਨਾ ਰੂਪਾ ਦਾਮਾ॥
ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ॥੩

*(ਗੁਜਰੀ ਮ:੫, ੪੯੭-੧੨)*

(ਛ) ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ॥
ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ॥੧॥

ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਮਨੁ ਨ ਲਗਾਨਾ॥
ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ॥੨॥

*(ਧਨਾਸਰੀ ਮ:੯, ੬੮੪-੧੯)*

(ਜ) ਸੋ ਦਿਨੁ ਆਵਨ ਲਾਗਾ॥ ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ॥੧॥ਰਹਾਉ॥

*(ਧਨਾਸਰੀ ਕਬੀਰ, ੬੯੨-੨)*

(ਝ) ਕੋਈ ਜਾਨੈ ਕਵਨੁ ਈਹਾ ਜਗਿ ਮੀਤੁ॥
ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ॥੧॥ਰਹਾਉ॥
ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥
ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥੧॥

*(ਜੈਤਸਰੀ ਮ:੫, ੭੦੦-੨)*

(ਞ) ਸੁਤ ਬਨਿਤਾ ਸਾਜਨ ਸੇਵਕ ਦੀਏ ਪ੍ਰਭ ਦੇਵਨ ਜੋਗ॥
ਹਰਿ ਸਿਮਰਤ ਤਨੁ ਮਨੁ ਹਰਿਆ ਲਹਿ ਜਾਹਿ ਵਿਜੋਗ॥
ਸਾਧਸੰਗਿ ਹਰਿ ਗੁਣ ਰਮਹੁ ਬਿਨਸੇ ਸਭਿ ਰੋਗ॥੩॥

*(ਜੈਤਸਰੀ ਵਾਰ ਮ:੫, ੭੦੬-੧੨)*

(ਟ) ਹਰਿ ਬਿਨੁ ਤੇਰੋ ਕੋ ਨ ਸਹਾਈ॥ ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ॥੧॥ਰਹਾਉ॥

*(ਸਾਰੰਗ ਮ:੯, ੧੨੩੧-੮)*

## ਬਬੀਹੇ ਦੀ ਪੁਕਾਰ (੧੨੮੭)

ਬਬੀਹਾ ਇਕ ਪਰਿੰਦਾ ਹੈ, ਜੋ ਸਵਾਂਤੀ ਬੂੰਦ ਦਾ ਆਸ਼ਕ ਹੈ। ਜਦੋਂ ਤੱਕ ਇਹ ਅਰਸ਼ੀ ਬੂੰਦ ਇਸ ਦੇ ਮੂੰਹ ਵਿਚ ਨਹੀਂ ਪੈਂਦੀ, ਉਤਨਾ ਅਰਸਾ ਇਹ ਪ੍ਰੀਉ, ਪ੍ਰੀਉ ਕਰਦਾ ਹੀ ਰਹਿੰਦਾ ਹੈ। ਸਤਿਗੁਰੂ ਜੀ ਨੇ ਬਬੀਹੇ ਦਾ ਸਵਾਂਤੀ ਬੂੰਦ ਪ੍ਰਤਿ ਪ੍ਰੇਮ ਦੇਖਕੇ ਗੁਰਮੁਖੀ ਜੀਵਨ ਦੇ ਗੁਰਸਿਖਾਂ ਵਾਸਤੇ ਪਪੀਹੇ ਦੀ ਉਦਾਹ੍ਰਣ ਦੁਆਰਾ ਪਰਮਾਰਥ ਦੇ ਆਸ਼ਕਾਂ ਦਾ ਬਿਰਹੁ ਵਿਛੋੜਾ ਅਤੇ ਪਿਆਰ ਦੀ ਮੰਜ਼ਲ ਦਰਸਾਈ ਹੈ।

(ੳ) ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ॥੧॥
ਰੈਨਿ ਬਬੀਹਾ ਬੋਲਿਓ ਮੇਰੀ ਮਾਈ॥੧॥ਰਹਾਉ॥
ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ॥੨॥
ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ॥੩॥
ਰੂਖੀ ਬਿਰਖੀ ਊਡਉ ਭੂਖਾ ਪੀਵਾ ਨਾਮੁ ਸੁਭਾਈ॥੪॥
ਲੋਚਨ ਤਾਰ ਲਲਤਾ ਬਿਲਲਾਤੀ ਦਰਸਨ ਪਿਆਸ ਰਜਾਈ॥੫॥
ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ ਕਾਪਰੁ ਅੰਗਿ ਨ ਸੁਹਾਈ॥੬॥
ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕੰਉ ਬਿਨ ਮਿਲੇ ਨੀਂਦ ਨ ਪਾਈ॥੭॥
ਪਿਰੁ ਨਜੀਕਿ ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ॥੮॥
ਸਹਜਿ ਮਿਲਿਆ ਤਬ ਹੀ ਸੁਖੁ ਪਾਇਆ ਤ੍ਰਿਸਨਾ ਸਬਦਿ ਬੁਝਾਈ॥੯॥
ਕਹੁ ਨਾਨਕ ਤੁਝ ਤੇ ਮਨੁ ਮਾਨਿਆ ਕੀਮਤਿ ਕਹਨੁ ਨ ਜਾਈ॥੧੦॥

*(ਮਲਾਰ ਮ:੧, ੧੨੭੪-੮)*

(ਅ) ਬਾਬੀਹਾ ਸਗਲੀ ਧਰਤੀ ਜੇ ਫਿਰਹਿ ਊਡਿ ਚੜਹਿ ਆਕਾਸਿ॥
ਸਤਿਗੁਰਿ ਮਿਲਿਐ ਜਲੁ ਪਾਈਐ ਚੂਕੈ ਭੂਖ ਪਿਆਸ॥
ਜੀਉ ਪਿੰਡੁ ਸਭੁ ਤਿਸ ਕਾ ਸਭੁ ਕਿਛੁ ਤਿਸ ਕੈ ਪਾਸਿ॥
ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ॥
ਨਾਨਕ ਘਟਿ ਘਟਿ ਏਕੋ ਵਰਤਦਾ ਸਬਦਿ ਕਰੇ ਪਰਗਾਸ॥੫੮॥

*(ਸਲੋਕ ਮ:੩, ੧੪੨੦-੯)*

(ੲ) ਰਸਨਾ ਨਾਮੁ ਸਭੁ ਕੋਈ ਕਹੈ॥ ਸਤਿਗੁਰੁ ਸੇਵੇ ਤਾ ਨਾਮੁ ਲਹੈ॥
ਬੰਧਨ ਤੋੜੇ ਮੁਕਤਿ ਘਰਿ ਰਹੈ॥ ਗੁਰ ਸਬਦੀ ਅਸਥਿਰੁ ਘਰਿ ਬਹੈ॥੧॥
ਮੇਰੇ ਮਨ ਕਾਹੇ ਰੋਸੁ ਕਰੀਜੈ॥
ਲਾਹਾ ਕਲਜੁਗਿ ਰਾਮ ਨਾਮੁ ਹੈ ਗੁਰਮਤਿ ਅਨਦਿਨੁ ਹਿਰਦੈ ਰਵੀਜੈ॥੧॥ਰਹਾਉ॥
ਬਾਬੀਹਾ ਖਿਨੁ ਖਿਨੁ ਬਿਲਲਾਇ॥ ਬਿਨੁ ਪਿਰ ਦੇਖੇ ਨੀਦ ਨ ਪਾਇ॥
ਇਹੁ ਵੇਛੋੜਾ ਸਹਿਆ ਨ ਜਾਇ॥ ਸਤਿਗੁਰੁ ਮਿਲੈ ਤਾਂ ਮਿਲੈ ਸੁਭਾਇ॥੨॥

*(ਮਲਾਰ ਮ:੩, ੧੨੬੨-੮)*

(ਸ) ਬਾਬੀਹਾ ਜਿਸ ਨੋ ਤੂ ਪੂਕਾਰਦਾ ਤਿਸ ਨੋ ਲੋਚੈ ਸਭੁ ਕੋਇ॥
ਅਪਣੀ ਕਿਰਪਾ ਕਰਿ ਕੈ ਵਸਸੀ ਵਣੁ ਤ੍ਰਿਣੁ ਹਰਿਆ ਹੋਇ॥
ਗੁਰ ਪਰਸਾਦੀ ਪਾਈਐ ਵਿਰਲਾ ਬੂਝੈ ਕੋਇ॥
ਬਹਦਿਆ ਉਠਦਿਆ ਨਿਤ ਧਿਆਈਐ ਸਦਾ ਸਦਾ ਸੁਖੁ ਹੋਇ॥
ਨਾਨਕ ਅੰਮ੍ਰਿਤੁ ਸਦ ਹੀ ਵਰਸਦਾ ਗੁਰਮੁਖਿ ਦੇਵੈ ਹਰਿ ਸੋਇ॥

*(ਮਲਾਰ ਵਾਰ ਮ:੩, ੧੨੮੧-੩)*

(ਹ) ਬਾਬੀਹਾ ਨਾ ਬਿਲਲਾਇ ਨਾ ਤਰਸਾਇ ਏਹੁ ਮਨੁ ਖਸਮ ਕਾ ਹੁਕਮੁ ਮੰਨਿ॥
ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ॥੧॥ਮ:੩॥
ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ॥
ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ॥
ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥
ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥
ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ॥੨॥

*(ਮਲਾਰ ਵਾਰ, ਮ:੩, ੧੨੮੨-੫)*

(ਕ) ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ॥
ਇਹੁ ਬਾਬੀਂਹਾ ਪਸੂ ਹੈ ਇਸ ਨੋ ਬੂਝਣੁ ਨਾਹਿ॥
ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ॥
ਨਾਨਕ ਗੁਰਮੁਖਿ ਜਿਨੑ ਪੀਆ ਤਿਨੑ ਬਹੁੜਿ ਨ ਲਾਗੀ ਆਇ॥੧॥
ਮ:੩॥ ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ॥

ਹਰਿ ਜੀਉ ਅਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ॥
ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ॥
ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ॥
ਗੁਰ ਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ॥੨॥

*(ਮਲਾਰ ਵਾਰ ਮ:੩, ੧੨੮੩-੨)*

(ਖ) ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ॥
ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ॥
ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ॥
ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ॥੧॥
ਮ:੩॥ ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ॥
ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ॥
ਗੁਰ ਸਬਦੀ ਜਲੁ ਪਾਈਐ ਵਿਚਹੁ ਆਪੁ ਗਵਾਇ॥
ਨਾਨਕ ਜਿਸੁ ਬਿਨੁ ਚਸਾ ਨ ਜੀਵਦੀ ਸੋ ਸਤਿਗੁਰਿ ਦੀਆ ਮਿਲਾਇ॥੨॥

*(ਮਲਾਰ ਵਾਰ, ਮ:੩, ੧੨੮੩-੧੧)*

(ਗ) ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ॥
ਅੰਤਰਿ ਤੇਰੈ ਹਰਿ ਵਸੈ ਗੁਰਮੁਖਿ ਸਦਾ ਹਜੂਰਿ॥
ਕੂਕ ਪੁਕਾਰ ਨ ਹੋਵਈ ਨਦਰੀ ਨਦਰਿ ਨਿਹਾਲ॥
ਨਾਨਕ ਨਾਮਿ ਰਤੇ ਸਹਜੇ ਮਿਲੇ ਸਬਦਿ ਗੁਰੂ ਕੈ ਘਾਲ॥੧॥
ਮ:੩॥ ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ॥
ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ॥
ਤੂ ਸੁਖਦਾਤਾ ਬੇਅੰਤੁ ਹੈ ਗੁਣਦਾਤਾ ਨੇਧਾਨੁ॥
ਨਾਨਕ ਗੁਰਮੁਖਿ ਬਖਸਿ ਲਏ ਅੰਤਿ ਬੇਲੀ ਹੋਇ ਭਗਵਾਨੁ॥੨॥

*(ਮਲਾਰ ਵਾਰ ਮ:੩, ੧੨੮੩-੧੮)*

(ਘ) ਬਾਬੀਹੈ ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ॥
ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ॥
ਬਾਬੀਹੇ ਕੂਕ ਪੁਕਾਰ ਰਹਿ ਗਈ ਸੁਖੁ ਵਸਿਆ ਮਨਿ ਆਇ॥
ਨਾਨਕ ਸੋ ਸਾਲਾਹੀਐ ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ॥੧॥
ਮ:੩॥ ਚਾਤ੍ਰਿਕ ਤੂ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ॥
ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ॥
ਨਦਰਿ ਕਰੇ ਜੇ ਆਪਣੀ ਤਾਂ ਸਤਿਗੁਰੁ ਮਿਲੈ ਸੁਭਾਇ॥
ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ ਸਹਜੇ ਰਹਿਆ ਸਮਾਇ॥੨॥

*(ਮਲਾਰ ਵਾਰ ਮ:੩, ੧੨੮੪-੧੩)*

(ਡ) ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ॥
ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ॥
ਤਿਸ ਚੁਕੇ ਸਹਜੁ ਊਪਜੈ ਚੁਕੈ ਕੂਕ ਪੁਕਾਰ॥
ਨਾਨਕ ਗੁਰਮੁਖਿ ਸਾਂਤਿ ਹੋਇ ਨਾਮੁ ਰਖਹੁ ਉਰਿ ਧਾਰਿ॥੫੪॥
ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ॥
ਬੋਲਿਆ ਤੇਰਾ ਥਾਇ ਪਵੈ ਗੁਰਮੁਖਿ ਹੋਇ ਅਲਾਇ॥
ਸਬਦੁ ਚੀਨਿ ਤਿਖ ਉਤਰੈ ਮੰਨਿ ਲੈ ਰਜਾਇ॥
ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ॥
ਜਲ ਹੀ ਤੇ ਸਭ ਊਪਜੈ ਬਿਨੁ ਜਲ ਪਿਆਸ ਨ ਜਾਇ॥
ਨਾਨਕ ਹਰਿ ਜਲੁ ਜਿਨਿ ਪੀਆ ਤਿਸੁ ਭੂਖ ਨ ਲਾਗੈ ਆਇ॥੫੫॥
ਬਾਬੀਹਾ ਤੂੰ ਸਹਜਿ ਬੋਲਿ ਸਚੈ ਸਬਦਿ ਸੁਭਾਇ॥
ਸਭੁ ਕਿਛੁ ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ॥
ਆਪੁ ਪਛਾਣਹਿ ਪ੍ਰੀਤਮੁ ਮਿਲੈ ਵੁਠਾ ਛਹਬਰ ਲਾਇ॥
ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ॥
ਕੂਕ ਪੁਕਾਰ ਨ ਹੋਵਈ ਜੋਤੀ ਜੋਤਿ ਮਿਲਾਇ॥
ਨਾਨਕ ਸੁਖਿ ਸਵਨ੍ਹਿ ਸੋਹਾਗਣੀ ਸਚੈ ਨਾਮਿ ਸਮਾਇ॥੫੬॥
ਧੁਰਹੁ ਖਸਮਿ ਭੇਜਿਆ ਸਚੈ ਹੁਕਮਿ ਪਠਾਇ॥
ਇੰਦੁ ਵਰਸੈ ਦਇਆ ਕਰਿ ਗੂੜ੍ਹੀ ਛਹਬਰ ਲਾਇ॥
ਬਾਬੀਹੇ ਤਨਿ ਮਨਿ ਸੁਖੁ ਹੋਇ ਜਾਂ ਤਤੁ ਬੂੰਦ ਮੁਹਿ ਪਾਇ॥
ਅਨੁ ਧਨੁ ਬਹੁਤਾ ਉਪਜੈ ਧਰਤੀ ਸੋਭਾ ਪਾਇ॥
ਅਨਦਿਨੁ ਲੋਕੁ ਭਗਤਿ ਕਰੇ ਗੁਰ ਕੈ ਸਬਦਿ ਸਮਾਇ॥
ਆਪੇ ਸਚਾ ਬਖਸਿ ਲਏ ਕਰਿ ਕਿਰਪਾ ਕਰੈ ਰਜਾਇ॥
ਹਰਿ ਗੁਣ ਗਾਵਹੁ ਕਾਮਣੀ ਸਚੈ ਸਬਦਿ ਸਮਾਇ॥
ਭੈ ਕਾ ਸਹਜੁ ਸੀਗਾਰੁ ਕਰਿਹੁ ਸਚਿ ਰਹਹੁ ਲਿਵ ਲਾਇ॥
ਨਾਨਕ ਨਾਮੋ ਮਨਿ ਵਸੈ ਹਰਿ ਦਰਗਹ ਲਏ ਛਡਾਇ॥੫੭॥
ਬਾਬੀਹਾ ਸਗਲੀ ਧਰਤੀ ਜੇ ਫਿਰਹਿ ਊਡਿ ਚੜਹਿ ਆਕਾਸਿ॥
ਸਤਿਗੁਰਿ ਮਿਲਿਐ ਜਲੁ ਪਾਈਐ ਚੂਕੈ ਭੂਖ ਪਿਆਸ॥
ਜੀਉ ਪਿੰਡੁ ਸਭੁ ਤਿਸ ਕਾ ਸਭੁ ਕਿਛੁ ਤਿਸ ਕੈ ਪਾਸਿ॥
ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ॥
ਨਾਨਕ ਘਟਿ ਘਟਿ ਏਕੋ ਵਰਤਦਾ ਸਬਦਿ ਕਰੇ ਪਰਗਾਸ॥੫੮॥

*(ਸਲੋਕ ਮ:੩, ੧੪੧੯-੧੬)*

## ਬਰਕਤ (੧੭੮੮)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ। ਇਸ ਦਾ ਅਰਥ ਹੈ, ਵਾਧਾ ਹੋਣਾ, ਤਰੱਕੀ ਹੋਣਾ, ਮਿਹਰ ਹੋਣੀ, ਕਿਰਪਾ ਹੋਣੀ, ਖੁਸ਼ਕਿਸਮਤੀ ਦਾ ਆ ਜਾਣਾ, ਰੌਣਕ ਹੋ ਜਾਣੀ, ਕਿਸੇ ਵਸਤੂ ਦੀ ਮਹੱਤਤਾ ਦਾ ਵਧ ਜਾਣਾ, ਮਿਹਰ ਹੋਏ ਪ੍ਰਾਣੀ ਦੇ ਆਸਰੇ ਨਾਲ ਕਿਸੇ ਚੀਜ਼ ਦਾ ਹਾਸਲ ਹੋਣਾ।

(ੳ) ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ॥
ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ॥
ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ॥੩॥

*(ਸਿਰੀ ਮ:੧, ੫੩-੧੧)*

(ਅ) ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ॥
ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ॥

*(ਗਉੜੀ ਵਾਰ ਮ:੪, ੩੦੬-੨)*

(ੲ) ਪੰਡਿਤ ਤਿਨ ਕੀ ਬਰਕਤੀ ਸਭੁ ਜਗਤੁ ਖਾਇ ਜੋ ਰਤੇ ਹਰਿ ਨਾਇ॥
ਜਿਨ ਗੁਰ ਕੈ ਸਬਦਿ ਸਲਾਹਿਆ ਹਰਿ ਸਿਉ ਰਹੇ ਸਮਾਇ॥
ਪੰਡਿਤ ਦੂਜੈ ਭਾਇ ਬਰਕਤਿ ਨ ਹੋਵਈ ਨਾ ਧਨੁ ਪਲੈ ਪਾਇ॥

*(ਸੋਰਠਿ ਵਾਰ ਮ:੩, ੬੪੭-੪)*

## ਬਰਖਾ ਦਾ ਵਰਸਣਾ (੧੭੮੯)

ਮੀਂਹ ਦਾ ਵਰ੍ਹਨਾ, ਬਾਰਸ਼ ਦਾ ਬਰਸਨਾ, ਗੁਰ ਉਪਦੇਸ਼ ਦੀ ਝੜੀ ਲਗ ਜਾਣੀ, ਗੁਰਬਾਣੀ ਦੁਆਰਾ ਅੰਮ੍ਰਿਤ ਨਾਮ ਦੀ ਬਾਰਸ਼ ਹੋਣੀ। ਹੋਰ ਜਾਣਕਾਰੀ ਵਾਸਤੇ ਦੇਖੋ, "ਗੁਰ ਉਪਦੇਸ ਦੀ ਛਹਬਰ ਲਗ ਜਾਣੀ"।

(ੳ) ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ॥
ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ਹ ਸਹ ਨਾਲਿ ਪਿਆਰੁ॥੨॥

*(ਮਲਾਰ ਵਾਰ ਮ:੨, ੧੨੮੦-੨)*

(ਅ) ਖੇਤਿ ਮਿਆਲਾ ਉਚੀਆ ਘਰੁ ਉਚਾ ਨਿਰਣਉ॥ ਮਹਲ ਭਗਤੀ ਘਰਿ ਸਰੈ ਸਜਣ ਪਾਹੁਣਿਅਉ॥
ਬਰਸਨਾ ਤ ਬਰਸੁ ਘਨਾ ਬਹੁੜਿ ਬਰਸਹਿ ਕਾਹਿ॥
ਨਾਨਕ ਤਿਨ੍ਹ ਬਲਿਹਾਰਣੈ ਜਿਨ੍ਹ ਗੁਰਮੁਖਿ ਪਾਇਆ ਮਨ ਮਾਹਿ॥੧॥

*(ਗੂਜਰੀ ਵਾਰ ਮ:੩, ੫੧੭-੩)*

(ੲ) ਘਨਿਹਰ ਬਰਸਿ ਸਗਲ ਜਗੁ ਛਾਇਆ॥
ਭਏ ਕ੍ਰਿਪਾਲ ਪ੍ਰੀਤਮ ਪ੍ਰਭ ਮੇਰੇ ਅਨਦ ਮੰਗਲ ਸੁਖ ਪਾਇਆ॥੧॥ਰਹਾਉ॥

*(ਮਲਾਰ ਮ:੫, ੧੨੬੮-੧੪)*

(ਸ) ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ॥
ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ॥
ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ॥
ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ॥
ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ॥

ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ॥੪॥

*(ਤੁਖਾਰੀ ਬਾਰਹ ਮਾਹਾ ਮ:੧, ੧੧੦੭-੧੨)*

(ਹ) ਬਰਸੁ ਘਨਾ ਮੇਰਾ ਮਨੁ ਭੀਨਾ॥
ਅੰਮ੍ਰਿਤ ਬੂੰਦ ਸੁਹਾਨੀ ਹੀਅਰੈ ਗੁਰਿ ਮੋਹੀ ਮਨੁ ਹਰਿ ਰਸਿ ਲੀਨਾ॥੧॥ਰਹਾਉ॥

*(ਮਲਾਰ ਮ:੧, ੧੨੫੪-੧੧)*

(ਕ) ਬਰਸੁ ਘਨਾ ਮੇਰਾ ਪਿਰੁ ਘਰਿ ਆਇਆ॥
ਬਲਿ ਜਾਵਾਂ ਗੁਰ ਅਪਨੇ ਪ੍ਰੀਤਮ ਜਿਨਿ ਹਰਿ ਪ੍ਰਭੁ ਆਣਿ ਮਿਲਾਇਆ॥੧॥ਰਹਾਉ॥

*(ਮਲਾਰ ਮ:੧, ੧੨੫੫-੧੨)*

(ਖ) ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ॥
ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ॥੧॥ਰਹਾਉ॥
ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ॥
ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ॥੧॥
ਬਿਨਉ ਸੁਨਿਓ ਜਬ ਠਾਕੁਰ ਮੇਰੈ ਬੇਗਿ ਆਇਓ ਕਿਰਪਾ ਧਾਰੇ॥
ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ॥੨॥

*(ਮਲਾਰ ਮ:੫, ੧੨੬੭-੧੮)*

(ਗ) ਅਬ ਅਪਨੇ ਪ੍ਰੀਤਮ ਸਿਉ ਬਨਿ ਆਈ॥
ਰਾਜਾ ਰਾਮੁ ਰਮਤ ਸੁਖੁ ਪਾਇਓ ਬਰਸੁ ਮੇਘ ਸੁਖਦਾਈ॥੧॥ਰਹਾਉ॥

*(ਮਲਾਰ ਮ:੫, ੧੨੬੮-੧੦)*

(ਘ) ਬਰਸੁ ਸਰਸੁ ਆਗਿਆ॥ ਹੋਹਿ ਆਨੰਦ ਸਗਲ ਭਾਗ॥੧॥ਰਹਾਉ॥
ਸੰਤ ਸੰਗੇ ਮਨੁ ਪਰਫੜੈ ਮਿਲਿ ਮੇਘ ਧਰਸੁਹਾਗ॥੧॥
ਘਨਘੋਰ ਪ੍ਰੀਤਿ ਮੋਰ॥ ਚਿਤੁ ਚਾਤ੍ਰਿਕ ਬੂੰਦ ਓਰ॥
ਐਸੋ ਹਰਿ ਮਨ ਸੰਗੇ ਮੋਹ॥ ਤਿਆਗਿ ਮਾਇਆ ਧੋਹ॥ ਮਿਲਿ ਸੰਤ ਨਾਨਕ ਜਾਗਿਆ॥੨॥

*(ਮਲਾਰ ਮ:੫, ੧੨੭੨-੧੧)*

(ਙ) ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥੧੬॥

*(ਸੂਹੀ ਮ:੪, ੭੫੮-੧)*

(ਚ) ਊਨਵਿ ਬਰਸੈ ਨੀਝਰ ਧਾਰਾ॥ ਊਤਮ ਸਬਦਿ ਸਵਾਰਣਹਾਰਾ॥

*(ਰਾਮਕਲੀ ਮ:੧, ਓਅੰਕਾਰੁ ੯੩੦-੧੨)*

(ਛ) ਊਨਵਿ ਘਨਹਰੁ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ॥
ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ ਸੋਹਾਗੈ॥੨॥

*(ਸਾਰਗ ਮ:੧, ੧੧੯੭-੧੧)*

(ਜ) ਬਰਸੈ ਮੇਘੁ ਸਖੀ ਘਰਿ ਪਾਹੁਨ ਆਏ॥
ਮੋਹਿ ਦੀਨ ਕ੍ਰਿਪਾ ਨਿਧਿ ਠਾਕੁਰ ਨਵ ਨਿਧਿ ਨਾਮਿ ਸਮਾਏ॥੧॥ਰਹਾਉ॥

*(ਮਲਾਰ ਮ:੫, ੧੨੬੬-੬)*

(ਝ) ਅਣਮੜਿਆ ਮੰਦਲੁ ਬਾਜੈ॥ ਬਿਨੁ ਸਾਵਣ ਘਨਹਰੁ ਗਾਜੈ॥
ਬਾਦਲ ਬਿਨੁ ਬਰਖਾ ਹੋਈ॥ ਜਉ ਤਤੁ ਬਿਚਾਰੈ ਕੋਈ॥੧॥

*(ਸੋਰਠਿ ਨਾਮਦੇ, ੬੫੭-੧੦)*

(ਞ) ਜਹਾ ਤ੍ਰਿਖਾ ਮਨ ਤੁਝੁ ਆਕਰਖੈ॥ ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥੪॥

*(ਗਉੜੀ ਸੁਖਮਨੀ ਮ:੫, ੨੬੪-੧੪)*

(ਟ) ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ॥
ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ॥੨॥

*(ਗਉੜੀ ਚੇਤੀ ਕਬੀਰ, ੩੩੨-੧)*

(ਠ) ਮੀਹੁ ਪਇਆ ਪਰਮੇਸਰਿ ਪਾਇਆ॥ ਜੀਅ ਜੰਤ ਸਭਿ ਸੁਖੀ ਵਸਾਇਆ॥
ਗਇਆ ਕਲੇਸੁ ਭਇਆ ਸੁਖੁ ਸਾਚਾ ਹਰਿ ਹਰਿ ਨਾਮੁ ਸਮਾਲੀ ਜੀਉ॥੧॥

*(ਮਾਝ ਮ:੫, ੧੦੫-੧੨)*

(ਡ) ਪਾਰਬ੍ਰਹਮਿ ਫੁਰਮਾਇਆ ਮੀਹੁ ਵੁਠਾ ਸਹਜਿ ਸੁਭਾਇ॥
ਅੰਨੁ ਧੰਨੁ ਬਹੁਤੁ ਉਪਜਿਆ ਪ੍ਰਿਥਮੀ ਰਜੀ ਤਿਪਤਿ ਅਘਾਇ॥
ਸਦਾ ਸਦਾ ਗੁਣ ਉਚਰੈ ਦੁਖੁ ਦਾਲਦੁ ਗਇਆ ਬਿਲਾਇ॥
ਪੂਰਬਿ ਲਿਖਿਆ ਪਾਇਆ ਮਿਲਿਆ ਤਿਸੈ ਰਜਾਇ॥
ਪਰਮੇਸਰਿ ਜੀਵਾਲਿਆ ਨਾਨਕ ਤਿਸੈ ਧਿਆਇ॥੧॥

*(ਗਉੜੀ ਵਾਰ ਮ:੫, ੩੨੧-੧੨)*

(ਢ) ਸਾਵਣੁ ਆਇਆ ਝਿਮਝਿਮਾ ਹਰਿ ਗੁਰਮੁਖਿ ਨਾਮੁ ਧਿਆਇ॥
ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ॥
ਸਭ ਧਰਤਿ ਭਈ ਹਰੀਆਵਲੀ ਅੰਨੁ ਜੰਮਿਆ ਬੋਹਲ ਲਾਇ॥

*(ਸਾਰੰਗ ਵਾਰ ਮ:੪, ੧੨੫੦-੧੨)*

(ਣ) ਹਰਿ ਤੂਹੈ ਦਾਤਾ ਸਭਸ ਦਾ ਸਭਿ ਜੀਅ ਤੁਮ੍ਾਰੇ॥ ਸਭਿ ਤੁਧੈ ਨੋ ਆਰਾਧਦੇ ਦਾਨੁ ਦੇਹਿ ਪਿਆਰੇ॥
ਹਰਿ ਦਾਤੈ ਦਾਤਾਰਿ ਹਥੁ ਕਢਿਆ ਮੀਹੁ ਵੁਠਾ ਸੈਸਾਰੇ॥
ਅੰਨੁ ਜੰਮਿਆ ਖੇਤੀ ਭਾਉ ਕਰਿ ਹਰਿ ਨਾਮੁ ਸਮ੍ਾਰੇ॥
ਜਨੁ ਨਾਨਕੁ ਮੰਗੈ ਦਾਨੁ ਪ੍ਰਭ ਹਰਿ ਨਾਮੁ ਅਧਾਰੇ॥੨॥

*(ਕਾਨੜਾ ਵਾਰ ਮ:੪, ੧੩੧੮-੬)*

## ਬਰਤ ਰਖਣਾ (੧੨੯੦)

ਅੰਨੁ ਦਾ ਤਿਆਗ ਕਰਨਾ, ਰੋਜ਼ਾ ਰਖਣਾ, ਵਰਤ ਰਖਣਾ। ਹੋਰ ਜਾਣਕਾਰੀ ਵਾਸਤੇ ਦੇਖੋ "ਵਰਤ ਰਖਣਾ," "ਰੋਜ਼ਾ ਰਖਣਾ" ਨੋਟ: ਇਹ ਪੰਜਾਬੀ ਜ਼ਬਾਨ ਦੀ ਬਦਕਿਸਮਤੀ ਹੈ ਕਿ ਪੰਜਾਬ ਦੀਆਂ ਯੂਨੀਵਰਸਟੀਆਂ ਹਾਲੇ ਤਕ ਇਹ ਨਿਰਣੈ ਨਹੀਂ ਕਰ ਸਕੀਆਂ ਕਿ ਕਿਹੜੇ ਸ਼ਬਦ ਵਾਸਤੇ "ਬ" ਅੱਖਰ ਬੋਲਣਾ ਹੈ ਅਤੇ ਕਿਹੜੇ ਸ਼ਬਦ ਵਾਸਤੇ "ਵ" ਅੱਖਰ ਬੋਲਣਾ ਹੈ। ਪੰਜਾਬੀ ਭਾਸ਼ਾ ਨੂੰ ਇਕ ਸੈਂਚੇ ਵਿਚ ਢਾਲਣ ਵਾਸਤੇ ਸਾਨੂੰ ਇਹ ਫ਼ੈਸਲਾ ਕਰਨਾ ਹੀ ਪਵੇਗਾ ਕਿ ਕਿਸ ਸ਼ਬਦ ਵਾਸਤੇ ਕਿਹੜਾ ਅੱਖਰ ਵਰਤਣਾ ਹੈ ਅਤੇ ਉਸ ਦੇ ਅਨਕੂਲ ਹੀ ਸਕੂਲਾਂ ਦੀ ਪੜ੍ਹਾਈ ਦਾ ਬੰਦੋਬਸਤ ਹੋਣਾ ਚਾਹੀਦਾ ਹੈ। ਫਿਰ ਆਪਣੇ ਆਪ ਹੀ "ਵ" ਅਤੇ "ਬ" ਅੱਖਰ ਵਿਚ ਫ਼ਰਕ

ਨਿਕਲ ਜਾਵੇਗਾ। ਇਕ ਸ਼ਬਦ ਵਾਸਤੇ ਕੇਵਲ ਇਕ ਅੱਖਰ ਹੀ ਦਰੁਸਤ ਹੋ ਸਕਦਾ ਹੈ। ਜਿਥੇ ਦੋ ਅੱਖਰ ਇਕ ਸ਼ਬਦ ਵਾਸਤੇ ਬੋਲੇ ਜਾਂਦੇ ਹਨ, ਸਮਝੋ ਉਸ ਦੇਸ਼ ਦੀਆਂ ਯੂਨੀਵਰਸਿਟੀਆਂ ਆਪਣੇ ਫ਼ਰਜ਼ ਦੀ ਪਾਲਣਾ ਤੋਂ ਬਹੁਤ ਹੀ ਦੂਰ ਜਾ ਰਹੀਆਂ ਹਨ।

ਕਿਸੇ ਖ਼ਾਸ ਸਮੇਂ ਤੇ ਕੁਝ ਨਾ ਖਾਣ ਦਾ ਭਾਵ, ਨੇਮ, ਪ੍ਰਤਿੱਗਿਆ, ਕਿਸੇ ਖ਼ਾਸ ਨਿਸਚੈ ਜਾਂ ਧਾਰਮਿਕ ਵਿਸ਼ਵਾਸ ਦੇ ਅਧੀਨ ਕੁਝ ਨਾ ਖਾਣਾ। ਵਰਤ ਰਖਣ ਵਾਸਤੇ ਗੁਰਮਤਿ ਦਾ ਨਿਰਣੈ ਨਿਮਨ ਲਿਖਤ ਦੇ ਅਨਕੂਲ ਸਪਸ਼ਟ ਹੈ। ਵਰਤ ਰਖਣਾ ਗੁਰਮਤਿ ਵਿਚ ਵਰਜਿਤ ਹੈ, ਵਹਮ ਹੈ, ਪਾਖੰਡ ਹੈ "ਬ" ਅਤੇ "ਵ" ਅੱਖਰ ਦੀ ਵਰਤੋਂ ਬਿਲਕੁਲ ਉਸ ਪ੍ਰਕਾਰ ਹੋਣੀ ਚਾਹੀਦੀ ਹੈ, ਜਿਵੇਂ ਗੁਰਬਾਣੀ ਵਿਚ ਲਿਖਿਆ ਹੈ।

(ੳ) ਹਰਿ ਬਿਨੁ ਅਵਰ ਕ੍ਰਿਆ ਬਿਰਥੇ॥
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ॥੧॥ਰਹਾਉ॥
ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ॥
ਆਗੈ ਚਲਣੁ ਅਉਰੁ ਹੈ ਭਾਈ ਊੰਹਾ ਕਾਮਿ ਨ ਆਇਆ॥੧॥

*(ਗਉੜੀ ਮਾਲਾ ਮ:੫, ੨੧੬-੪)*

(ਅ) ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ॥ ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ॥
ਮਨਿ ਸੰਤੋਖੁ ਸਰਬ ਜੀਅ ਦਇਆ॥ ਇਨ ਬਿਧਿ ਬਰਤੁ ਸੰਪੂਰਨ ਭਇਆ॥
ਧਾਵਤ ਮਨੁ ਰਾਖੈ ਇਕ ਠਾਇ॥ ਮਨੁ ਤਨੁ ਸੁਧੁ ਜਪਤ ਹਰਿ ਨਾਇ॥
ਸਭ ਮਹਿ ਪੂਰਿ ਰਹੇ ਪਾਰਬ੍ਰਹਮ॥ ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ॥੧੧॥

*(ਗਉੜੀ ਥਿਤੀ ਮ:੫, ੨੯੯-੩)*

(ੲ) ਏਕਾਦਸੀ ਇਕੁ ਰਿਦੈ ਵਸਾਵੈ॥ ਹਿੰਸਾ ਮਮਤਾ ਮੋਹੁ ਚੁਕਾਵੈ॥
ਫਲੁ ਪਾਵੈ ਬ੍ਰਤੁ ਆਤਮ ਚੀਨੈ॥ ਪਾਖੰਡਿ ਰਾਚਿ ਤਤੁ ਨਹੀ ਬੀਨੈ॥
ਨਿਰਮਲੁ ਨਿਰਾਹਾਰੁ ਨਿਹਕੇਵਲੁ॥ ਸੂਚੈ ਸਾਚੇ ਨਾ ਲਾਗੈ ਮਲੁ॥੧੩॥

*(ਬਿਲਾਵਲੁ ਮ:੧, ਥਿਤੀ, ੮੪੦-੪)*

(ਸ) ਦੁਆਦਸੀ ਦਇਆ ਦਾਨੁ ਕਰਿ ਜਾਣੈ॥ ਬਾਹਰਿ ਜਾਤੋ ਭੀਤਰਿ ਆਣੈ॥
ਬਰਤੀ ਬਰਤ ਰਹੈ ਨਿਹਕਾਮ॥ ਅਜਪਾ ਜਾਪੁ ਜਪੈ ਮੁਖਿ ਨਾਮ॥
ਤੀਨਿ ਭਵਣ ਮਹਿ ਏਕੋ ਜਾਣੈ॥ ਸਭਿ ਸੁਚਿ ਸੰਜਮ ਸਾਚੁ ਪਛਾਣੈ॥੧੬॥

*(ਬਿਲਾਵਲੁ ਮ:੧, ਥਿਤੀ, ੮੪੦-੯)*

(ਹ) ਧੰਨੁ ਗੁਪਾਲ ਧੰਨੁ ਗੁਰਦੇਵ॥ ਧੰਨੁ ਅਨਾਦਿ ਭੂਖੇ ਕਵਲੁ ਟਹਕੇਵ॥
ਧਨੁ ਓਇ ਸੰਤ ਜਿਨ ਐਸੀ ਜਾਨੀ॥ ਤਿਨ ਕਉ ਮਿਲਿਬੋ ਸਾਰਿੰਗਪਾਨੀ॥੧॥
ਆਦਿ ਪੁਰਖ ਤੇ ਹੋਇ ਅਨਾਦਿ॥ ਜਪੀਐ ਨਾਮੁ ਅੰਨ ਕੈ ਸਾਦਿ॥੧॥ਰਹਾਉ॥
ਜਪੀਐ ਨਾਮੁ ਜਪੀਐ ਅੰਨੁ॥ ਅੰਭੈ ਕੈ ਸੰਗਿ ਨੀਕਾ ਵੰਨੁ॥
ਅੰਨੈ ਬਾਹਰਿ ਜੋ ਨਰ ਹੋਵਹਿ॥ ਤੀਨਿ ਭਵਨ ਮਹਿ ਅਪਨੀ ਖੋਵਹਿ॥੨॥
ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ॥
ਜਗ ਮਹਿ ਬਕਤੇ ਦੂਧਾਧਾਰੀ॥ ਗੁਪਤੀ ਖਾਵਹਿ ਵਟਿਕਾ ਸਾਰੀ॥੩॥
ਅੰਨੈ ਬਿਨਾ ਨ ਹੋਇ ਸੁਕਾਲੁ॥ ਤਜਿਐ ਅੰਨਿ ਨ ਮਿਲੈ ਗੁਪਾਲੁ॥

ਕਹੁ ਕਬੀਰ ਹਮ ਐਸੇ ਜਾਨਿਆ॥ ਧੰਨੁ ਅਨਾਦਿ ਠਾਕੁਰ ਮਨੁ ਮਾਨਿਆ॥੪॥

*(ਗੋਂਡ ਕਬੀਰ, ੮੭੩-੧)*

(ਕ) ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ॥
ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ॥੩॥

*(ਪ੍ਰਭਾਤੀ ਕਬੀਰ, ੧੩੪੯-੧੪)*

(ਖ) ਵਰਤੁ ਨੇਮੁ ਨਿਤਾਪ੍ਰਤਿ ਪੂਜਾ॥ ਬਿਨ ਬੂਝੇ ਸਭੁ ਭਾਉ ਹੈ ਦੂਜਾ॥੭॥

*(ਬਿਲਾਵਲੁ ਮ:੩, ਵਾਰ ਸਤ, ੮੪੧-੧੫)*

(ਗ) ਅੰਨੁ ਨ ਖਾਹਿ ਦੇਹੀ ਦੁਖੁ ਦੀਜੈ॥ ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ॥
ਮਨਮੁਖਿ ਜਨਮੈ ਜਨਮਿ ਮਰੀਜੈ॥੬॥

*(ਰਾਮਕਲੀ ਮ:੧, ੯੦੫-੧੦)*

(ਘ) ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ॥
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ॥
ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ॥
ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ॥੧॥ਮਹਲਾ॥੩॥
ਨਉਮੀ ਨੇਮੁ ਸਚੁ ਜੇ ਕਰੈ॥ ਕਾਮ ਕ੍ਰੋਧੁ ਤ੍ਰਿਸਨਾ ਉਚਰੈ॥
ਦਸਮੀ ਦਸੇ ਦੁਆਰ ਜੇ ਠਾਕੈ ਏਕਾਦਸੀ ਏਕੁ ਕਰਿ ਜਾਣੈ॥
ਦੁਆਦਸੀ ਪੰਚ ਵਸਗਤਿ ਕਰਿ ਰਾਖੈ ਤਉ ਨਾਨਕ ਮਨੁ ਮਾਨੈ॥
ਐਸਾ ਵਰਤੁ ਰਹੀਜੈ ਪਾਡੇ ਹੋਰ ਬਹੁਤੁ ਸਿਖ ਕਿਆ ਦੀਜੈ॥੨॥

*(ਸਾਰੰਗ ਵਾਰ ਮ:੧ ੧੨੪੫-੧੦)*

(ਙ) ਬੋਲੈ ਨਾਹੀ ਹੋਇ ਬੈਠਾ ਮੋਨੀ॥ ਅੰਤਰਿ ਕਲਪ ਭਵਾਈਐ ਜੋਨੀ॥
ਅੰਨ ਤੇ ਰਹਤਾ ਦੁਖੁ ਦੇਹੀ ਸਹਤਾ॥ ਹੁਕਮੁ ਨ ਬੂਝੈ ਵਿਆਪਿਆ ਮਮਤਾ॥੬॥
ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ॥ ਪੂਛਹੁ ਸਗਲ ਬੇਦ ਸਿੰਮ੍ਰਿਤੇ॥
ਮਨਮੁਖ ਕਰਮ ਕਰੈ ਅਜਾਈ॥ ਜਿਉ ਬਾਲੂ ਘਰ ਠਉਰ ਨ ਠਾਈ॥

*(ਪ੍ਰਭਾਤੀ ਮ:੫, ੧੩੪੮-੮)*

(ਚ) ਵਰਤ ਨ ਰਹਉ ਨ ਮਹ ਰਮਦਾਨਾ॥ ਤਿਸੁ ਸੇਵੀ ਜੋ ਰਖੈ ਨਿਦਾਨਾ॥੧॥
ਏਕੁ ਗੁਸਾਈ ਅਲਹੁ ਮੇਰਾ॥ ਹਿੰਦੂ ਤੁਰਕ ਦੁਹਾਂ ਨੇਬੇਰਾ॥

*(ਭੈਰਉ ਮ:੫, ੧੧੩੬-੯)*

(ਛ) ਦਿਨਸੁ ਰੈਣਿ ਬਰਤ ਅਰੁ ਭੇਦਾ॥ ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ॥੩॥

*(ਗਉੜੀ ਮ:੫, ੨੩੭-੧੦)*

(ਜ) ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ॥
ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ॥

*(ਬਿਹਾਗੜਾ ਮ:੫, ੫੪੫-੧੨)*

(ਝ) ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ॥੧॥

*(ਬਿਲਾਵਲੁ ਮ:੯, ੮੩੧-੩)*

(ਞ) ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ॥
ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ॥
ਗੀਤ ਨਾਦ ਮੁਖ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ॥੩॥

*(ਮਾਰੂ ਮ:੫, ੧੦੦੩-੫)*

(ਟ) ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ॥
ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ॥੩॥

*(ਕੇਦਾਰਾ ਕਬੀਰ, ੧੧੨੩-੫)*

(ਠ) ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ ਗਵਨ ਭਵਨ ਜਾਤ੍ਰ ਕਰਨ
ਸਗਲ ਫਲ ਪੁਨੀ॥੨॥

*(ਭੈਰਉ ਮ:੫, ਪੜਤਾਲ, ੧੧੫੩-੫)*

(ਡ) ਬਰਤ ਸੰਧਿ ਸੋਚ ਚਾਰ॥ ਕ੍ਰਿਆ ਕੁੰਟਿ ਨਿਰਾਹਾਰ॥
ਅਪਰਸ ਕਰਤ ਪਾਕਸਾਰ॥ ਨਿਵਲੀ ਕਰਮ ਬਹੁ ਬਿਸਥਾਰ॥
ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ॥

*(ਸਾਰਗ ਮ:੫, ੧੨੨੯-੧੨)*

(ਢ) ਬਰਤ ਨੇਮ ਤੀਰਥ ਸਹਿਤ ਗੰਗਾ॥ ਜਲੁ ਹੇਵਤ ਭੂਖ ਅਰੁ ਨੰਗਾ॥
ਪੂਜਾਚਾਰ ਕਰਤ ਮੇਲੰਗਾ॥ ਚਕ੍ਰ ਕਰਮ ਤਿਲਕ ਖਾਟੰਗਾ॥
ਦਰਸਨੁ ਭੇਟੇ ਬਿਨੁ ਸਤਸੰਗਾ॥੧॥ ਹਠਿ ਨਿਗ੍ਰਹਿ ਅਤਿ ਰਹਤ ਬਿਟੰਗਾ॥
ਹਉ ਰੋਗੁ ਬਿਆਪੈ ਚੁਕੈ ਨ ਭੰਗਾ॥ ਕਾਮ ਕ੍ਰੋਧ ਅਤਿ ਤ੍ਰਿਸਨ ਜਰੰਗਾ॥
ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ॥੨॥

*(ਕਾਨੜਾ ਮ:੫, ੧੩੦੫-੫)*

(ਣ) ਸਭਿ ਤੀਰਥ ਬਰਤ ਜਗ੍ਯ ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ॥
ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ॥੨॥

*(ਕਲਿਆਨੁ ਮ:੪, ੧੩੨੫-੨)*

(ਤ) ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥੪੬॥

*(ਸਲੋਕ ਮ:੯, ੧੪੨੮-੧੮)*

(ਥ) ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ॥
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ॥੨॥

*(ਗਉੜੀ ਪੂਰਬੀ ਕਬੀਰ , ੩੩੨-੧੨)*

(ਦ) ਜਾ ਕੈ ਬਰਤੁ ਨਾਹੀ ਨੇਮੁ ਨਾਹੀ ਨਾਹੀ ਬਕਬਾਣੀ॥

ਗਤਿ ਅਵਗਤਿ ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ॥੩॥

*(ਪ੍ਰਭਾਤੀ ਮ:੧. ੧੩੨੮-੧੧)*

(ਧ) ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥

*(ਗਉੜੀ ਸੁਖਮਨੀ ਮ:੫, ੨੬੫-੧੧)*

(ਨ) ਵਰਤ ਨੇਮ ਮਜਨ ਤਿਸੁ ਪੂਜਾ॥ ਬੇਦ ਪੁਰਾਨ ਤਿਨਿ ਸਿੰਮ੍ਰਿਤਿ ਸੁਨੀਜਾ॥
ਮਹਾ ਪੁਨੀਤ ਜਾ ਕਾ ਨਿਰਮਲ ਥਾਨੁ॥ ਸਾਧਸੰਗਤਿ ਜਾ ਕੈ ਹਰਿ ਹਰਿ ਨਾਮੁ॥੨॥

*(ਆਸਾ ਮ:੫, ੩੯੩-੨)*

(ਪ) ਵਰਤ ਨੇਮ ਕਰਿ ਥਾਕੇ ਪੁਨਹਚਰਨਾ॥ ਤਟ ਤੀਰਥ ਭਵੇ ਸਭ ਧਰਨਾ॥
ਸੇ ਉਬਰੇ ਜਿ ਸਤਿਗੁਰ ਕੀ ਸਰਨਾ॥੩॥

*(ਆਸਾ ਮ:੫, ੩੯੪-੧੬)*

(ਫ) ਵਰਤ ਨੇਮ ਸੰਜਮ ਕਰਿ ਥਾਕੇ ਨਾਨਕ ਸਾਧ ਸਰਨਿ ਪ੍ਰਭ ਸੰਗਿ ਵਸੈ॥੨॥

*(ਆਸਾ ਮ:੫, ੪੦੮-੩)*

(ਬ) ਰੇ ਮਨ ਲੇਖੈ ਕਬਹੂ ਨ ਪਾਇ॥ ਜਾਮਿ ਨ ਭੀਜੈ ਸਾਚ ਨਾਇ॥੧॥ਰਹਾਉ॥
ਦਸ ਅਠ ਲੀਖੇ ਹੋਵਹਿ ਪਾਸਿ॥ ਚਾਰੇ ਬੇਦ ਮੁਖਾਗਰ ਪਾਠਿ॥
ਪੁਰਬੀ ਨਾਵੈ ਵਰਨਾਂ ਕੀ ਦਾਤਿ॥ ਵਰਤ ਨੇਮ ਕਰੇ ਦਿਨ ਰਾਤਿ॥੨॥
... ... ...
ਜੇਤੇ ਜੀਅ ਲਿਖੀ ਸਿਰਿ ਕਾਰ॥ ਕਰਣੀ ਉਪਰਿ ਹੋਵਗਿ ਸਾਰ॥
ਹੁਕਮੁ ਕਰਹਿ ਮੂਰਖ ਗਾਵਾਰ॥ ਨਾਨਕ ਸਾਚੇ ਕੇ ਸਿਫਤਿ ਭੰਡਾਰ॥੪॥

*(ਬਸੰਤੁ ਮ:੧, ੧੧੬੮-੧੬)*

(ਭ) ਜਿਸੁ ਸਚੁ ਸੰਜਮੁ ਵਰਤੁ ਸਚੁ ਕਬਿ ਜਨ ਕਲ ਵਖਾਣੁ॥
ਦਰਸਨਿ ਪਰਸਿਐ ਗੁਰੂ ਕੈ ਸਚੁ ਜਨਮੁ ਪਰਵਾਣੁ॥੯॥

*(ਸਵਈਏ ਮ:੨ ਕੇ, ਕਲੁ, ੧੩੯੨-੧੧)*

## ਬਰੜਾਉਣਾ (੧੭੯੧)

ਨੀਂਦ੍ਰ ਵਿਚ ਸੁੱਤੇ ਸੁੱਤੇ ਬੋਲਣਾ, ਬੇ-ਅਰਥ ਬਕਵਾਸ ਕਰਨਾ।

(ੳ) ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ॥
ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ॥੬੩॥

*(ਸਲੋਕ ਕਬੀਰ, ੧੩੬੭-੧੫)*

## ਬਰਾਬਰੀ ਕਰਨਾ (੧੭੯੨)

ਉਨ੍ਹਾਂ ਦੀ ਰੀਸ ਕਰਨੀ, ਜੋ ਆਪਣੇ ਨਾਲੋਂ ਬਹੁਤ ਹੀ ਗੁਣਵਾਨ ਹੋਣ, ਮੂਰਖ ਵਿਅਕਤੀ ਅਪਣੇ ਆਪ ਨੂੰ ਉਨ੍ਹਾਂ ਬਰਾਬਰ ਉੱਨਤੀ ਕਰਨ ਦਾ ਯਤਨ ਨਹੀਂ ਕਰਦਾ ਹੈ ਪ੍ਰੰਤੂ ਈਰਖਾ ਦੁਆਰਾ ਉਨ੍ਹਾਂ ਦੀ ਬਰਾਬਰੀ ਕਰਨੀ ਲੋੜਦਾ ਹੈ। ਈਰਖਾ ਕੀਤਿਆਂ ਬਰਾਬਰੀ ਨਹੀਂ ਕੀਤੀ ਜਾ ਸਕਦੀ ਬਲਕਿ ਸ਼ਰਮਿੰਦਗੀ ਹੀ ਪੱਲੇ ਪੈਂਦੀ ਹੈ। ਹੁਕਮੁ ਨਾ ਮੰਨਣਾ, ਬਲਕਿ ਬਰਾਬਰੀ ਕਰਨਾ, ਦੇਖੋ "ਸਤਿਗੁਰੂ ਦੀ ਰੀਸ ਕਰਨ ਵਾਲੇ" , ਦੇਖੋ "ਰੀਸ ਕਰਨੀ"॥

(ੳ) ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ॥
ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਂਤੀ ਇਹ ਹਉਮੈ ਕੀ ਢੀਠਾਈ॥੧॥

*(ਮਲਾਰ ਮ:੫, ੧੨੬੭-੧੫)*

(ਅ) ਤੂੰ ਬ੍ਰਹਮਨੁ ਮੈ ਕਾਸੀਕਾ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ॥
ਹਮਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ ਮਰਹਿ॥੩॥

*(ਰਾਮਕਲੀ ਕਬੀਰ, ੯੭੦-੮)*

(ੲ) ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ॥
ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ॥੨॥

*(ਗਉੜੀ ਵਾਰ ਮ:੫, ੩੨੨-੧੭)*

(ਸ) ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥ ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥੩੨॥

*(ਜਪੁ ੭-੮)*

(ਹ) ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ॥
ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ ਸੋ ਸਾਹਿਬ ਮਨਿ ਭਾਣੀ॥
ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ॥

*(ਗਉੜੀ ਵਾਰ ਮ:੪, ੩੦੨-੬)*

(ਕ) ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥
ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ॥
ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ॥੫॥

*(ਸੋਰਠਿ ਮ:੩, ੬੩੮-੭)*

(ਖ) ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ॥
ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ॥੨॥

*(ਸੂਹੀ ਮ:੪, ੭੩੩-੧੫)*

(ਗ) ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ ਹੋਰੁ ਤਿਸ ਦੀ ਰੀਸ ਕਰੇ ਕਿਆ ਕੋਈ॥

*(ਬਿਹਾਗੜਾ ਵਾਰ ਮ:੪, ੫੪੯-੧੪)*

(ਘ) ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ॥
ਤੁਸਿ ਦੇਵੈ ਆਪਿ ਦਇਆਲੁ ਨ ਛਪੈ ਛਪਾਈਆ॥
ਹਿਰਦੈ ਕਵਲੁ ਪ੍ਰਗਾਸੁ ਉਨਮਨਿ ਲਿਵ ਲਾਈਆ॥
ਜੇ ਕੋ ਕਰੇ ਉਸ ਦੀ ਰੀਸ ਸਿਰਿ ਛਾਈ ਪਾਈਆ॥
ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ॥੩੪॥

*(ਸਾਰਗ ਵਾਰ ਮ:੪, ੧੨੫੦-੧੭)*

(ਙ) ਸੇਵਾ ਥੋਰੀ ਮਾਗਨੁ ਬਹੁਤਾ॥ ਮਹਲੁ ਨ ਪਾਵੈ ਕਹਤੋ ਪਹੁਤਾ॥੧॥
ਜੋ ਪ੍ਰਿਅ ਮਾਨੇ ਤਿਨ ਕੀ ਰੀਸਾ॥ ਕੂੜੇ ਮੂਰਖ ਕੀ ਹਾਠੀਸਾ॥੧॥ਰਹਾਉ॥

*(ਸੂਹੀ ਮ:੫, ੭੩੮-੧੧)*

(ਚ) ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥
ਓਨ੍ਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥੯॥

*(ਗਉੜੀ ਵਾਰ ਮ:੪, ੩੦੪-੧੭)*

## ਬਰਾਬਰਤਾ ਦਾ ਅਵਸਰ (੧੭੯੩)

ਗੁਰਮਤਿ ਦੀ ਤਾਅਲੀਮ ਦੇ ਅਧੀਨ ਹਰ ਇਕ ਵਿਅਕਤੀ ਦੇ ਹੱਕ ਸੁਰੱਖਿਅਤ ਹਨ। ਭਾਵੇਂ ਕੋਈ ਕਿਸੇ ਭੀ ਧਰਮ, ਦੇਸ਼, ਲਿੰਗ, ਨਸਲ, ਰੰਗ, ਆਦਿ ਦਾ ਧਾਰਨੀ ਕਿਉਂ ਨਾ ਹੋਵੇ। ਹੋਰ ਜਾਣਕਾਰੀ ਵਾਸਤੇ ਦੇਖੋ "ਸਭੇ ਸਾਂਝੀਵਾਲ ਸਦਾਇਨ"।

(ੳ) ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥੧॥
ਰਤਨ ਲਾਲ ਜਾ ਕਾ ਕਛੂ ਨ ਮੋਲੁ॥ ਭਰੇ ਭੰਡਾਰ ਅਖੂਟ ਅਤੋਲ॥੨॥
ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥੩॥
ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ॥ ਸੁ ਏਤੁ ਖਜਾਨੈ ਲਇਆ ਰਲਾਇ॥੪॥

*(ਗਉੜੀ ਗੁਆਰੇਰੀ ਮ:੫, ੧੮੬-੧)*

(ਅ) ਸਤਿਗੁਰ ਕੀਨੀ ਦਾਤਿ ਮੂਲਿ ਨ ਨਿਖੁਟਈ॥ ਖਾਵਹੁ ਭੁੰਚਹੁ ਸਭਿ ਗੁਰਮੁਖਿ ਛੁਟਈ॥
ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ॥ ਨਾਨਕ ਸਦਾ ਅਰਾਧਿ ਕਦੇ ਨ ਜਾਂਹਿ ਮਰਿ॥੧੭॥

*(ਫੁਨਹੇ ਮ:੫, ੧੩੬੩-੩)*

## ਬਲਾਇ ਅਤੇ ਅਉਖਧੁ (੧੭੯੪)

"ਬਲਾ" ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ, ਮੁਸੀਬਤ, ਬਿਪਤਾ, ਔਖ ਚੁੜੇਲ, ਭੂਤ, ਹਊਆ, ਗੰਦੀ ਮੰਦੀ ਚੀਜ਼, ਗੰਦ ਬਲਾ, ਡਰਾਉਣਾ, ਭਿਆਨਕ, ਲੜਾਕਾ, ਚੁਸਤ, ਚਾਲਾਕ, ਗਜ਼ਬ, ਆਫ਼ਤ ਦੁਖ, ਰੋਗ, ਬੀਮਾਰੀ। ਕਿਸੇ ਮੰਦੀ ਚੀਜ਼ ਦਾ ਚਿਮੜ ਜਾਣਾ, ਜਿਵੇਂ ਕਾਮ, ਕ੍ਰੋਧ ਆਦਿ।

(ੳ) ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ॥
ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ॥
ਓਇ ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ॥੩॥

*(ਸਿਰੀ ਮ:੪, ੪੧-੧੩)*

(ਅ) ਹਉ ਨ ਮੂਆ ਮੇਰੀ ਮੁਈ ਬਲਾਇ॥ ਓਹੁ ਨ ਮੂਆ ਜੋ ਰਹਿਆ ਸਮਾਇ॥
ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ॥ ਮਰਤਾ ਜਾਤਾ ਨਦਰਿ ਨ ਆਇਆ॥੪॥

*(ਗਉੜੀ ਮ:੧, ੧੫੨-੮)*

(ੲ) ਸੁਖ ਬਿਸ੍ਰਾਮੁ ਪਾਇਆ ਗੁਣ ਗਾਇ॥ ਸ੍ਰਮੁ ਮਿਟਿਆ ਮੇਰੀ ਹਤੀ ਬਲਾਇ॥੧॥ਰਹਾਉ॥

*(ਗਉੜੀ ਮ:੫, ੧੮੯-੧੬)*

(ਸ) ਗੁਰ ਕੇ ਚਰਣ ਹਿਰਦੈ ਵਸਾਇ॥ ਦੁਖ ਦੁਸਮਨ ਤੇਰੀ ਹਤੈ ਬਲਾਇ॥੨॥

*(ਗਉੜੀ ਮ:੫, ੧੯੦-੧੩)*

(ਹ) ਹਰਿ ਸਿਮਰਤ ਤੇਰੀ ਜਾਇ ਬਲਾਇ॥ ਸਰਬ ਕਲਿਆਣ ਵਸੈ ਮਨਿ ਆਇ॥੧॥

*(ਗਉੜੀ ਮ:੫, ੧੯੩-੧੦)*

(ਕ) ਅਉਰ ਮੁਏ ਕਿਆ ਰੋਈਐ ਜਉ ਆਪਾ ਥਿਰੁ ਨ ਰਹਾਇ॥

ਜੋ ਉਪਜੈ ਸੋ ਬਿਨਸਿ ਹੈ ਦੁਖੁ ਕਰਿ ਰੋਵੈ ਬਲਾਇ॥੨॥

*(ਗਉੜੀ ਕਬੀਰ, ੩੩੭-੧੭)*

(ਖ) ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ॥
ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ॥

*(ਗੂਜਰੀ ਵਾਰ ਮ:੫, ੫੧੯-੫)*

(ਗ) ਹਰਿ ਹਰਿ ਨਾਮੁ ਜਪਹੁ ਮੇਰੇ ਮੀਤ॥ ਨਿਰਮਲ ਹੋਇ ਤੁਮ੍ਾਰਾ ਚੀਤ॥
ਮਨ ਤਨ ਕੀ ਸਭ ਮਿਟੈ ਬਲਾਇ॥ ਦੂਖੁ ਅੰਧੇਰਾ ਸਗਲਾ ਜਾਇ॥੧॥

*(ਗੋਂਡ ਮ:੫, ੮੬੬-੧੯)*

(ਘ) ਅਬ ਮੋਹਿ ਜਾਨੀ ਰੇ ਮੇਰੀ ਗਈ ਬਲਾਇ॥
ਬੁਝਿ ਗਈ ਤ੍ਰਿਸਨ ਨਿਵਾਰੀ ਮਮਤਾ ਗੁਰਿ ਪੂਰੈ ਲੀਓ ਸਮਝਾਇ॥੧॥ਰਹਾਉ॥

*(ਰਾਮਕਲੀ ਮ:੫, ੮੮੭-੧੨)*

(ਙ) ਜਿਹ ਸਿਮਰਨਿ ਤੇਰੀ ਜਾਇ ਬਲਾਇ॥ ਜਿਹ ਸਿਮਰਨਿ ਤੁਝੁ ਪੋਹੈ ਨ ਮਾਇ॥
ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ॥ ਇਹੁ ਸਿਮਰਨੁ ਸਤਿਗੁਰ ਤੇ ਪਾਈਐ॥੬॥

*(ਰਾਮਕਲੀ ਕਬੀਰ, ੯੭੧-੧੪)*

(ਚ) ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ॥
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ॥੧੮੧॥

*(ਸਲੋਕ ਕਬੀਰ, ੧੩੭੪-੪)*

(ਛ) ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ॥
ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ॥
ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ ਸਾਚੁ ਧਰਮੁ ਪੁੰਨੁ ਫਲਿਆ॥
ਸੋ ਪ੍ਰਭੁ ਅਪੁਨਾ ਸਦਾ ਧਿਆਈਐ ਸੋਵਤ ਬੈਸਤ ਖਲਿਆ॥

*(ਸੂਹੀ ਮ:੫, ਛੰਤ, ੭੮੧-੧੮)*

(ਜ) ਸੁਨਤ ਜਪਤ ਹਰਿ ਨਾਮ ਜਸੁ ਤਾ ਕੀ ਦੂਰਿ ਬਲਾਈ॥
ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ॥੪॥

*(ਬਿਲਾਵਲੁ ਮ:੫, ੮੧੪-੯)*

## ਬਲਾਤਕਾਰ ਕਰਨਾ (੧੭੯੫)

ਧੱਕਾ ਕਰਨਾ, ਜ਼ਬਰਦਸਤੀ ਕਰਨਾ, ਜ਼ਬਰ ਜ਼ਨਾਹ ਕਰਨਾ।

(ੳ) ਗਰਬੰਤਿ ਨਾਰੀ ਮਦੋਨ ਮਤੰ॥ ਬਲਵੰਤ ਬਲਾਤ ਕਾਰਣਹ॥
ਚਰਨ ਕਮਲ ਨਹ ਭਜੰਤ ਤ੍ਰਿਣ ਸਮਾਨਿ ਧ੍ਰਿਗੁ ਜਨਮਨਹ॥
ਹੇ ਪਪੀਲਕਾ ਗ੍ਰਸਟੇ ਗੋਬਿੰਦ ਸਿਮਰਣ ਤੁਯੰ ਧਨੇ॥
ਨਾਨਕ ਅਨਿਕ ਬਾਰ ਨਮੋ ਨਮਹ॥੬॥

*(ਸਲੋਕ ਸਹਸਕ੍ਰਿਤੀ ਮ:੫, ੧੩੫੯-੧੩)*

## ਬਲਿਦਾਨ ਕਰਨਾ (੧੨੯੬)

ਕੁਰਬਾਨੀ ਕਰਨੀ, ਅਪਣੇ ਇਸ਼ਟ ਦੀ ਖੁਸ਼ੀ ਪ੍ਰਾਪਤੀ ਵਾਸਤੇ ਕੋਈ ਅਮੁਲ ਵਸਤੂ ਭੇਟਾ ਕਰਨੀ, ਗੁਰਮਤਿ ਵਿਚ ਅਪਣੇ ਪ੍ਰਭੂ ਦੀ ਕੁਸ਼ਲਤਾ ਪ੍ਰਾਪਤੀ ਵਾਸਤੇ ਜਗਿਆਸੂ ਨੂੰ ਤਨ, ਮਨ ਅਤੇ ਧਨ ਭੇਟਾ ਕਰਨਾ ਦਰਸਾਇਆ ਹੈ। ਅਨੱਯਮਤੀਆਂ ਵਾਂਗੂ ਕਿਸੇ ਗੈਂਡੇ, ਗਾਂ, ਭੇਡ ਜਾਂ ਕਿਸੇ ਪਸ਼ੂ ਦੀ ਕੁਰਬਾਨੀ ਦੇਣਾ ਵਰਜਿਤ ਕੀਤਾ ਗਿਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਕੁਰਬਾਨੀ", "ਅਰਪਨ ਕਰਨਾ"।

ਬਾਈਬਲ ਦੀ ਉਦਾਰੁਣ ਕੁਰਬਾਨੀ ਵਾਸਤੇ ਨਿਮਨ ਲਿਖਤ ਦੇ ਅਨਕੂਲ ਹੈ: ਦੇਖੋ ਗਿਣਤੀ (Numbers) ਕਾਂਡ ੨੮, ਅਤੇ ਕਾਂਡ ਨ: ੨੯।

ਕੁਰਾਨ ਮਜੀਦ ਵਿਚ ਕੁਰਬਾਨੀ ਵਾਸਤੇ ਬੜੇ ਮਸ਼ਵਰੇ ਦਿੱਤੇ ਗਏ ਹਨ। ਦੇਖੋ ਸੂਰਤ ਨ: ੨੨ ਹੱਜ, ਆਯਾਤ ਨ:੨੬ ਤੋਂ ੩੪ ਤਕ। ਦੇਖੋ ਸੂਰਤ ਕੌਉਸਰ ੧੦੮-੨।

ਯਜੁਰ ਵੇਦ ਪੜ੍ਹਨ ਦੁਆਰਾ ਇਹ ਸੂਝ ਪ੍ਰਾਪਤ ਹੁੰਦੀ ਹੈ ਕਿ ਦੇਵਤਿਆਂ ਦੀ ਪ੍ਰਸੰਨਤਾ ਪ੍ਰਾਪਤੀ ਵਾਸਤੇ ਪਸ਼ੂਆਂ ਦੀ ਕੁਰਬਾਨੀ ਦੇਣੀ ਇਕ ਆਮ ਰੀਤੀ ਰਹੀ ਹੈ। ਪ੍ਰੰਤੂ ਗੁਰਮਤਿ ਉਕਤ ਦਰਸਾਈਆਂ ਅਨੱਯਮਤੀਆਂ ਵਾਲੀਆਂ ਕੁਰਬਾਨੀਆਂ ਵਲੋਂ ਵਰਜਿਤ ਕਰਦੀ ਹੈ। ਇਕ ਗੁਰਸਿੱਖ ਨੇ ਸਤਿਗੁਰੂ ਦੇ ਸਨਮੁਖ ਹੋ ਕੇ ਤਨ ਮਨ ਅਤੇ ਧਨ ਹੀ ਭੇਟਾ ਕਰਨਾ ਹੈ।

(ੳ) ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ॥
ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ॥੨॥
ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ॥੩॥
ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ॥
ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ॥੪॥

*(ਪ੍ਰਭਾਤੀ ਕਬੀਰ, ੧੩੫੦-੨)*

(ਅ) ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ॥
ਹਲਤਿ ਪਲਤਿ ਹਰਿ ਸੋਭਾ ਪਾਵਹਿ ਹਰਿ ਰੰਗੁ ਲਗਾ ਮਨਿ ਗੂੜਾ॥੩॥

*(ਜੈਤਸਰੀ ਮ:੪, ੬੯੮-੬)*

(ੲ) ਨਾਨਕ ਸਿਰੁ ਦੇ ਛੂਟੀਐ ਮਨਿ ਤਨਿ ਸਾਚਾ ਸੋਇ॥੪॥

*(ਮਾਰੂ ਮ:੧, ੯੯੨-੧੧)*

(ਸ) ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥੧॥

*(ਮਾਰੂ ਵਾਰ ਮ:੫, ੧੧੦੨-੧੦)*

(ਹ) ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥੨੦॥

*(ਸਲੋਕ ਮ:੧, ੧੪੧੨-੨)*

(ਕ) ਸਤਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ॥
ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ॥
ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿ ਹਰਿ ਸੇਤੀ ਚਿਤੁ ਲਾਏ॥੨॥

*(ਸਿਰੀ ਮ:੩, ੬੨-੧੯)*

(ਖ) ਰਾਮੋ ਰਾਮ ਨਾਮੁ ਸਤੇ ਸਤਿ ਗੁਰਮੁਖਿ ਜਾਣਿਆ ਰਾਮ॥
ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ॥
ਮਨੁ ਤਨੁ ਅਰਪਿਆ ਬਹੁਤੁ ਮਨਿ ਸਰਧਿਆ ਗੁਰ ਸੇਵਕ ਭਾਇ ਮਿਲਾਏ॥
ਦੀਨਾ ਨਾਥੁ ਜੀਆ ਕਾ ਦਾਤਾ ਪੂਰੇ ਗੁਰ ਤੇ ਪਾਏ॥
ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ॥੮॥

*(ਆਸਾ ਮ:੪, ਛੰਤ, ੪੪੪-੬)*

(ਗ) ਪਿਰੁ ਸਾਲਾਹਨਿ ਆਪਣਾ ਤਿਨ ਕੈ ਹਉ ਸਦ ਬਲਿਹਾਰੈ ਜਾਉ॥
ਮਨੁ ਤਨੁ ਅਰਪੀ ਸਿਰੁ ਦੇਈ ਤਿਨ ਕੈ ਲਾਗਾ ਪਾਇ॥

*(ਸਿਰੀ ਮ:੩, ੩੮-੧੩)*

(ਘ) ਮਨੁ ਤਨੁ ਅਰਪੀ ਸੇਵ ਕਰੀਜੈ॥ ਕਵਨ ਸੁ ਜੁਗਤਿ ਜਿਤੁ ਕਰਿ ਭੀਜੈ॥
ਪਾਇ ਲਗਉ ਤਜਿ ਮੇਰਾ ਤੇਰੈ॥ ਕਵਨੁ ਸੁ ਜਨੁ ਜੋ ਸਉਦਾ ਜੋਰੈ॥੨॥

*(ਗਉੜੀ ਮ:੫, ੧੮੧-੨)*

(ਙ) ਜਾਗਤੁ ਰਹੈ ਨ ਅਲੀਆ ਭਾਖੈ॥ ਪਾਚਉ ਇੰਦ੍ਰੀ ਬਸਿ ਕਰਿ ਰਾਖੈ॥
ਗੁਰ ਕੀ ਸਾਖੀ ਰਾਖੈ ਚੀਤਿ॥ ਮਨੁ ਤਨੁ ਅਰਪੈ ਕ੍ਰਿਸਨ ਪਰੀਤਿ॥੬॥

*(ਰਾਮਕਲੀ ਬੇਣੀ, ੯੭੪-੧੩)*

(ਚ) ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ॥ ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ॥੧॥ਰਹਾਉ॥

*(ਸੂਹੀ ਮ:੫, ੭੩੭-੫)*

(ਛ) ਰਾਮਾ ਰਮ ਰਾਮੋ ਪੂਜ ਕਰੀਜੈ॥
ਮਨੁ ਤਨੁ ਅਰਪਿ ਧਰਉ ਸਭੁ ਆਗੈ ਰਸੁ ਗੁਰਮਤਿ ਗਿਆਨੁ ਦ੍ਰਿੜੀਜੈ॥੧॥ਰਹਾਉ॥

*(ਕਲਿਆਨ ਮ:੪, ੧੩੨੫-੫)*

(ਜ) ਮਨੁ ਤਨੁ ਅਰਪਿ ਧਰੀ ਹਰਿ ਆਗੈ॥ ਜਨਮ ਜਨਮ ਕਾ ਸੋਇਆ ਜਾਗੈ॥
ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ॥੨॥

*(ਮਾਰੂ ਮ:੫, ਸੋਲਹੇ, ੧੦੮੦-੯)*

(ਝ) ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ॥
ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ॥੩॥

*(ਆਸ ਮ:੫, ੩੮੧-੧੨)*

(ਞ) ਭਗਵੰਤ ਕੀ ਟਹਲ ਕਰੈ ਨਿਤ ਨੀਤਿ॥ ਮਨੁ ਤਨੁ ਅਰਪੈ ਬਿਸਨ ਪਰੀਤਿ॥

*(ਗਉੜੀ ਸੁਖਮਨੀ ਮ:੫, ੨੭੪-੧੨)*

(ਟ) ਬਿਨੁ ਬਾਦ ਬਿਰੋਧਹਿ ਕੋਈ ਨਾਹੀ॥ ਮੈ ਦੇਖਾਲਿਹੁ ਤਿਸੁ ਸਾਲਾਹੀ॥
ਮਨੁ ਤਨੁ ਅਰਪਿ ਮਿਲੈ ਜਗਜੀਵਨੁ ਹਰਿ ਸਿਉ ਬਣਤ ਬਣਾਈ ਹੇ॥੯॥

*(ਮਾਰੂ ਮ:੧, ਸੋਲਹੇ, ੧੦੨੫-੨)*

(ਠ) ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ॥
ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬੀਚਾਰਿ॥
ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਨਹਾਰਿ॥੧॥

*(ਸਿਰੀ ਵਾਰ ਮ:੩, ੮੯-੧੦)*

(ੜ) ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ॥
ਜਿਉ ਜਿਉ ਸਾਹਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ॥
ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ॥੩॥

*(ਸਿਰੀ ਮ:੧, ੨੦-੬)*

(ਢ) ਲਾਲੇ ਗੋਲੇ ਮਤਿ ਖਰੀ ਗੁਰ ਕੀ ਮਤਿ ਨੀਕੀ॥
ਸਾਚੀ ਸੁਰਤਿ ਸੁਹਾਵਣੀ ਮਨਮੁਖ ਮਤਿ ਫੀਕੀ॥
ਮਨੁ ਤਨੁ ਤੇਰਾ ਤੂ ਪ੍ਰਭੂ ਸਚੁ ਧੀਰਕ ਧੁਰ ਕੀ॥੪॥

*(ਮਾਰੂ ਮ :੧, ੧੦੧੧-੩)*

(ਣ) ਮਨੁ ਤਨੁ ਤੇਰਾ ਧਨੁ ਭੀ ਤੇਰਾ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ॥
ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ॥੧॥

*(ਮਾਝ ਮ:੫, ੧੦੬-੪)*

(ਤ) ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ॥
ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ॥
ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ॥
ਮਨੁ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ॥

*(ਸਲੋਕ ਮ:੩, ੧੪੧੩-੧੬)*

(ਥ) ਮਨੁ ਤਨੁ ਧਨੁ ਸਭੁ ਤੁਮਰਾ ਸੁਆਮੀ ਆਨ ਨ ਦੂਜੀ ਜਾਇ॥
ਜਿਉ ਤੂ ਰਾਖਹਿ ਤਿਵ ਹੀ ਰਹਣਾ ਤੁਮ੍ਹਰਾ ਪੈਨੈ ਖਾਇ॥੧॥

*(ਸਾਰਗ ਮ:੫, ੧੨੨੩-੮)*

(ਦ) ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ ਅਬਿਨਾਸੀ ਪੁਰਖੁ ਪੂਜੇਹਾ ਰਾਮ॥
ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ ਇਹੁ ਮਨੁ ਤਨੁ ਸਭੁ ਅਰਪੇਹਾ ਰਾਮ॥
ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ ਕਿਆ ਕੋ ਪੂਜ ਚੜਾਵਏ॥

*(ਬਿਹਾਗੜਾ ਮ:੫, ਛੰਤ, ੫੪੨-੭)*

(ਧ) ਚਰਨ ਕਮਲ ਹਿਰਦੈ ਉਰ ਧਾਰੀ॥ ਮਨ ਤਨ ਧਨ ਗੁਰ ਪ੍ਰਾਨ ਅਧਾਰੀ॥੨॥

*(ਗਉੜੀ ਮ:੫, ੧੯੩-੧੮)*

(ਨ) ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥
ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ॥

*(ਸੂਹੀ ਮ:੪, ੭੩੧-੧੧)*

## ਬਾਸਨ ਕਾਰੋ (੧੭੯੭)

ਕਾਲਾ ਬਰਤਨ ਜਿਸ ਨੂੰ ਕਾਲਖ ਲਗੀ ਹੋਵੇ, ਕੁਸੰਗਤੀ, ਸਾਕਤ, ਦੁਰਮਤੀ, ਦੁਹਚਾਰੀ, ਮੰਦਕਰਮੀ, ਸਤਿਗੁਰੂ ਕਾ ਨਿੰਦਕ, ਨਿੰਦਕ, ਵਿਭਚਾਰੀ। ਜੇ ਕਾਲਖ ਦੀ ਕੋਠੜੀ ਵਿਚ ਜਾਈਏ, ਤਦ ਸੰਭਵ ਹੈ ਕਿ ਕੋਈ ਦਾਗ਼ ਜ਼ਰੂਰ ਹੀ ਲਗ ਜਾਵੇਗਾ, "ਕਾਜਲ ਕੀ ਕੋਠਰੀ ਮੇਂ ਕੈਸੇ ਹੂੰ ਸਿਆਨੋ ਜਾਤ, ਕਾਜਲ ਕੀ ਰੇਖ ਏਕ ਲਾਗ ਹੀ ਤੋ ਜਾਤ ਹੈ।"

(ੳ) ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥੧੩੧॥

*(ਕਬੀਰ, ੧੩੭੧-੯)*

## ਬਾਂਹ ਫੜਨੀ (੧੭੯੮)

ਕਿਸੇ ਦੀ ਮਦਦ ਕਰਨੀ, ਕਿਸੇ ਨੂੰ ਡਿਗਣ ਤੋਂ ਬਚਾਉਣਾ, ਕਿਸੇ ਡਿਗੇ ਹੋਏ ਨੂੰ ਖੜ੍ਹਾ ਕਰਨਾ, ਬਾਂਹੋਂ ਫੜ ਕੇ ਨਾਲ ਤੋਰ ਲੈਣਾ, ਰਸਤਾ ਦਰਸਾ ਦੇਣਾ, ਆਸਰਾ ਦੇਣਾ, ਸਰਣ ਵਿਚ ਲੈਣਾ, ਹੱਥ ਫੜ ਲੈਣਾ।

(ੳ) ਰੇ ਗੁਨ ਹੀਨ ਦੀਨ ਮਾਇਆ ਕ੍ਰਿਮ ਸਿਮਰਿ ਸੁਆਮੀ ਏਕ ਘਰੀ॥
ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾ ਨਿਧਿ ਨਾਨਕ ਕਾਟਿ ਭਰੰਮ ਭਰੀ॥੩॥

*(ਸਵਯੇ ਸ੍ਰੀ ਮੁਖਬਾਕੑ, ਮ:੫, ੧੩੮੭-੧੫)*

(ਅ) ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥

*(ਮਾਂਝ ਮ:੫, ਬਾਰਹ ਮਾਹਾ, ੧੩੫-੧੬)*

(ੲ) ਸੋਈ ਪਛਾਤਾ ਜਿਨਹਿ ਉਪਾਇਆ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਇਆ॥
ਬਾਹ ਪਕਰਿ ਲੀਨੋ ਕਰਿ ਅਪਨਾ॥ ਹਰਿ ਹਰਿ ਕਥਾ ਸਦਾ ਜਪੁ ਜਪਨਾ॥੨॥

*(ਗਉੜੀ ਗੁਆਰੇਰੀ ਮ:੫, ੧੮੪-੧੮)*

(ਸ) ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ॥੧॥ਰਹਾਉ॥

*(ਗਉੜੀ ਮ:੫, ੨੦੩-੧)*

(ਹ) ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ॥
ਮੋਹਿ ਨਿਰਗੁਨ ਮਤਿ ਥੋਰੀਆ ਤੂੰ ਸਦ ਹੀ ਦੀਨ ਦਇਆਲ॥੨॥

*(ਗਉੜੀ ਬੈਰਾਗਣਿ ਮ:੫, ੨੦੩-੭)*

(ਕ) ਜੇ ਕਰੁ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ॥
ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ॥੨॥

*(ਗਉੜੀ ਵਾਰ ਮ:੫, ੩੨੨-੧੨)*

(ਖ) ਗੁਰੁ ਪੂਰਾ ਆਰਾਧਿਆ ਸਗਲਾ ਦੁਖੁ ਗਇਆ॥
ਰਾਖਨਹਾਰੈ ਰਾਖਿਆ ਅਪਨੀ ਕਰਿ ਮਇਆ॥੧॥ਰਹਾਉ॥
ਬਾਹ ਪਕੜਿ ਪ੍ਰਭਿ ਕਾਢਿਆ ਕੀਨਾ ਅਪਨਇਆ॥
ਸਿਮਰਿ ਸਿਮਰਿ ਮਨ ਤਨ ਸੁਖੀ ਨਾਨਕ ਨਿਰਭਇਆ॥੨॥

*(ਬਿਲਾਵਲੁ ਮ:੫, ੮੧੭-੧੦)*

(ਗ) ਜਾ ਕਾ ਅੰਗੁ ਦਇਆਲ ਪ੍ਰਭ ਤਾ ਕੇ ਸਭ ਦਾਸ॥

ਸਦਾ ਸਦਾ ਵਡਿਆਈਆ ਨਾਨਕ ਗੁਰ ਪਾਸਿ॥੨॥

*(ਬਿਲਾਵਲੁ ਮ:੫, ੮੦੮-੧)*

(ਘ) ਜਹ ਮਹਾ ਭਇਆਨ ਦੂਖ ਜਮੰ ਸੁਨੀਐ ਤਹ ਮੇਰੇ ਪ੍ਰਭ ਤੂਹੈ ਸਹਾਈ॥
ਸਰੀਨ ਪਰਿਓ ਹਰਿ ਚਰਨ ਗਹੇ ਪ੍ਰਭ ਗੁਰਿ ਨਾਨਕ ਕਉ ਬੂਝ ਬੁਝਾਈ॥੨॥

*(ਬਿਲਾਵਲੁ ਮ:੫, ੮੨੨-੧੩)*

(ਙ) ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ॥
ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ॥
ਪ੍ਰਭਿ ਬਾਂਹ ਪਕਰਾਈ ਊਤਮ ਮਤਿ ਪਾਈ ਗੁਰ ਚਰਣੀ ਜਨੁ ਲਾਗਾ॥
ਹਰਿ ਹਰਿ ਨਾਮੁ ਜਪਿਆ ਆਰਾਧਿਆ ਮੁਖਿ ਮਸਤਕਿ ਭਾਗੁ ਸਭਾਗਾ॥
ਜਨ ਨਾਨਕ ਹਰਿ ਕਿਰਪਾ ਧਾਰੀ ਮਨਿ ਹਰਿ ਹਰਿ ਮੀਠਾ ਲਾਇ ਜੀਉ॥
ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ॥੪॥

*(ਆਸਾ ਮ:੪, ਛੰਤ, ੪੪੬-੧੮)*

(ਚ) ਹਰਿ ਕੇ ਦਾਸ ਹਰਿ ਸੇਤੀ ਰਾਤੇ॥ ਰਾਮ ਰਸਾਇਣਿ ਅਨਦਿਨੁ ਮਾਤੇ॥੨॥
ਬਾਹ ਪਕਰਿ ਪ੍ਰਭਿ ਆਪੇ ਕਾਢੇ॥ ਜਨਮ ਜਨਮ ਕੇ ਟੂਟੇ ਗਾਢੇ॥੩॥

*(ਸੂਹੀ ਮ:੫, ੭੪੪-੭)*

(ਛ) ਅਨਿਕ ਪੂਜਾ ਮੈ ਬਹੁ ਬਿਧਿ ਖੋਜੀ ਸਾ ਪੂਜਾ ਜਿ ਹਰਿ ਭਾਵਾਸਿ॥
ਮਾਟੀ ਕੀ ਇਹ ਪੁਤਰੀ ਜੋਰੀ ਕਿਆ ਏਹ ਕਰਮ ਕਮਾਸਿ॥
ਪ੍ਰਭ ਬਾਹ ਪਕਰਿ ਜਿਸੁ ਮਾਰਗਿ ਪਾਵਹੁ ਸੋ ਤੁਧੁ ਜੰਤ ਮਿਲਾਸਿ॥੧॥

*(ਕਾਨੜਾ ਮ:੫, ੧੩੦੪-੭)*

(ਜ) ਪ੍ਰੇਮ ਭਗਤਿ ਜਿਸ ਕੈ ਮਨਿ ਲਾਗੀ॥ ਗੁਣ ਗਾਵੈ ਅਨਦਿਨੁ ਨਿਤਿ ਜਾਗੀ॥
ਬਾਹ ਪਕੜਿ ਤਿਸੁ ਸੁਆਮੀ ਮੇਲੈ ਜਿਸ ਕੈ ਮਸਤਕਿ ਲਹਣਾ॥੨॥

*(ਮਾਝ ਮ:੫, ੧੦੯-੭)*

(ਝ) ਪਾਵਕੁ ਸਾਗਰੁ ਗਹਰੋ ਚਰਿ ਸੰਤਨ ਨਾਵ ਤਰਾਇਓ॥
ਨਾ ਹਮ ਕਰਮ ਨ ਧਰਮ ਸੁਚ ਪ੍ਰਭਿ ਗਹਿ ਭੁਜਾ ਆਪਾਇਓ॥੪॥

*(ਗਉੜੀ ਮ:੫, ੨੪੧-੧੬)*

(ਞ) ਧਾਰਿ ਅਨੁਗ੍ਰਹੋ ਅਪਨਾ ਕਰਿ ਲੀਨਾ ਰਾਮ॥
ਭੁਜਾ ਗਹਿ ਕਾਢਿ ਲੀਓ ਸਾਧੂ ਸੰਗੁ ਦੀਨਾ ਰਾਮ॥

*(ਬਿਹਾਗੜਾ ਮ:੫, ਛੰਤ, ੫੪੮-੭)*

(ਟ) ਸੰਸਾਰੁ ਬਿਖਿਆ ਕੂਪ॥ ਤਮ ਅਗਿਆਨ ਮੋਹਤ ਘੂਪ॥
ਗਹਿ ਭੁਜਾ ਪ੍ਰਭ ਜੀ ਲੇਹੁ॥ ਹਰਿ ਨਾਮੁ ਅਪੁਨਾ ਦੇਹੁ॥
ਪ੍ਰਭ ਤੁਝ ਬਿਨਾ ਨਹੀ ਠਾਉ॥ ਨਾਨਕਾ ਬਲਿ ਬਲਿ ਜਾਉ॥੨॥

*(ਬਿਲਾਵਲੁ ਮ:੫, ੮੩੮-੭)*

(ਠ) ਗੁਰੁ ਪੂਰਾ ਭੇਟਿਓ ਬਡਭਾਗੀ ਜਾ ਕੋ ਅੰਤੁ ਨ ਪਾਰਾਵਾਰਾ॥
ਕਰੁ ਗਹਿ ਕਾਢਿ ਲੀਓ ਜਨੁ ਅਪੁਨਾ ਬਿਖੁ ਸਾਗਰ ਸੰਸਾਰਾ॥੧॥

*(ਟੋਡੀ ਮ:੫, ੭੧੭-੧੩)*

(ਡ) ਅਗਨਿ ਸਾਗਰ ਬੂਡਤ ਸੰਸਾਰਾ॥ ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ॥੪॥

*(ਬਿਲਾਵਲੁ ਮ:੫, ੮੦੪-੭)*

(ਢ) ਜਿਨ ਕਉ ਠਾਕੁਰਿ ਕਿਰਪਾ ਧਾਰੀ ਬਾਹ ਪਕਰਿ ਨਾਨਕ ਕਢਿ ਲਈਆ॥੮॥

*(ਬਿਲਾਵਲੁ ਮ:੪, ੮੩੭-੬)*

(ਣ) ਅੰਚਲਾ ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ॥
ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ॥੧॥

*(ਨਟ ਮ:੫, ੯੭੯-੧੦)*

(ਤ) ਕਰਮੁ ਧਰਮੁ ਮੇਰਾ ਕਛੁ ਨ ਬੀਚਾਰਿਓ॥ ਬਾਹ ਪਕਰਿ ਭਵਜਲੁ ਨਿਸਤਾਰਿਓ॥੨॥

*(ਬਸੰਤੁ ਮ:੫, ੧੧੮੪-੧੯)*

(ਥ) ਗਹਿ ਭੁਜਾ ਲੇਵਹੁ ਨਾਮੁ ਦੇਵਹੁ ਤਉ ਪ੍ਰਸਾਦੀ ਮਾਨੀਐ॥

*(ਮਲਾਰ ਮ:੫, ਛੰਤ, ੧੨੭੮-੧੦)*

(ਦ) ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ ਹਮ ਮੁਏ ਜੀਵੇ ਹਰਿ ਜਪਿਭਾ॥
ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ ਬਿਖੁ ਡੁਬਦੇ ਬਾਹ ਦੇਇ ਕਢਿਭਾ॥੧॥

*(ਪ੍ਰਭਾਤੀ ਮ:੪, ੧੩੩੭-੧)*

(ਧ) ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ॥
ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ॥੨॥

*(ਸਾਰਗ ਮ:੫, ੧੨੧੮-੧੮)*

(ਨ) ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ॥ ਨਹ ਦੇਖਿਓ ਰੂਪ ਰੰਗ ਸੀਗਾਰੋ॥
ਚਜ ਅਚਾਰ ਕਿਛੁ ਬਿਧਿ ਨਹੀ ਜਾਨੀ॥ ਬਾਹ ਪਕਰਿ ਪ੍ਰਿਅ ਸੇਜੈ ਆਨੀ॥੧॥
ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ॥
ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ ਜਾਨੈ ਇਹੁ ਲੋਕੁ ਅਜਾਨਾ॥੧॥ਰਹਾਉ॥

*(ਆਸਾ ਮ:੫, ੩੭੨-੭)*

(ਪ) ਲਾਲਨੁ ਤੈ ਪਾਇਆ ਆਪੁ ਗਵਾਇਆ ਜੈ ਧਨ ਭਾਗ ਮਥਾਣੇ॥
ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ॥

*(ਜੈਤਸਰੀ ਮ:੫, ਛੰਤ, ੭੦੪-੧)*

(ਫ) ਇਕੁ ਤਿਲੁ ਪ੍ਰਭੂ ਨ ਵੀਸਰੈ ਜਿਨਿ ਸਭੁ ਕਿਛੁ ਦੀਨਾ ਰਾਮ॥
ਵਡਭਾਗੀ ਮੇਲਾਵੜਾ ਗੁਰਮੁਖਿ ਪਿਰੁ ਚੀਨ੍ਹਾ ਰਾਮ॥
ਬਾਹ ਪਕੜਿ ਤਮ ਤੇ ਕਾਢਿਆ ਕਰਿ ਅਪੁਨਾ ਲੀਨਾ ਰਾਮ॥

ਨਾਮੁ ਜਪਤ ਨਾਨਕ ਜੀਵੈ ਸੀਤਲੁ ਮਨੁ ਸੀਨਾ ਰਾਮ॥੨॥

*(ਬਿਲਾਵਲੁ ਮ:੫, ਛੰਤ, ੮੪੮-੧੩)*

(ਬ) ਅਬ ਮਨੁ ਛੂਟਿ ਗਇਆ ਸਾਧੂ ਸੰਗਿ ਮਿਲੇ॥
ਗੁਰਮੁਖਿ ਨਾਮੁ ਲਇਆ ਜੋਤੀ ਜੋਤਿ ਰਲੇ॥
ਹਰਿ ਨਾਮੁ ਸਿਮਰਤ ਮਿਟੇ ਕਿਲਬਿਖ ਬੁਝੀ ਤਪਤਿ ਅਘਾਨਿਆ॥
ਗਹਿ ਭੁਜਾ ਲੀਨੇ ਦਇਆ ਕੀਨੇ ਆਪਨੇ ਕਰਿ ਮਾਨਿਆ॥
ਲੈ ਅੰਕਿ ਲਾਏ ਹਰਿ ਮਿਲਾਏ ਜਨਮ ਮਰਣਾ ਦੁਖ ਜਲੇ॥
ਬਿਨਵੰਤਿ ਨਾਨਕ ਦਇਆ ਧਾਰੀ ਮੇਲਿ ਲੀਨੇ ਇਕ ਪਲੇ॥੪॥

*(ਜੈਤਸਰੀ ਮ:੫, ਛੰਤ, ੭੦੫-੭)*

(ਭ) ਹਰਿ ਲਾਭੁ ਪਾਇਆ ਆਪੁ ਮਿਟਾਇਆ ਮਿਲੇ ਚਿਰੀ ਵਿਛੁੰਨਿਆ॥
ਗਹਿ ਭੁਜਾ ਲੀਨੇ ਦਇਆ ਕੀਨ੍ਹੇ ਪ੍ਰਭ ਏਕ ਅਗਮ ਅਪਾਰੋ॥
ਬਿਨਵੰਤਿ ਨਾਨਕ ਸਦਾ ਨਿਰਮਲ ਸਚੁ ਸਬਦੁ ਰੁਣ ਝੁਣਕਾਰੋ॥੨॥

*(ਬਿਹਾਗੜਾ ਮ:੫, ੫੪੫-੬)*

(ਮ) ਬਿਸਮਨ ਬਿਸਮ ਭਈ ਪੇਖਿ ਗੁਣ ਅਬਿਨਾਸੀ ਰਾਮ॥
ਕਰੁ ਗਹਿ ਭੁਜਾ ਗਹੀ ਕਟਿ ਜਮ ਕੀ ਫਾਸੀ ਰਾਮ॥
ਗਹਿ ਭੁਜਾ ਲੀਨ੍ਹੀ ਦਾਸਿ ਕੀਨ੍ਹੀ ਅੰਕੁਰਿ ਉਦੋਤੁ ਜਣਾਇਆ॥
ਮਲਨ ਮੋਹ ਬਿਕਾਰ ਨਾਠੇ ਦਿਵਸ ਨਿਰਮਲ ਆਇਆ॥
ਦ੍ਰਿਸਟਿ ਧਾਰੀ ਮਨਿ ਪਿਆਰੀ ਮਹਾ ਦੁਰਮਤਿ ਨਾਸੀ॥
ਬਿਨਵੰਤਿ ਨਾਨਕ ਭਈ ਨਿਰਮਲ ਪ੍ਰਭ ਮਿਲੇ ਅਬਿਨਾਸੀ॥੩॥

*(ਬਿਲਾਵਲੁ ਮ:੫, ੮੪੬-੧੩)*

(ਯ) ਗਹਿ ਭੁਜਾ ਲੀਨੋ ਦਾਸੁ ਅਪਨੋ ਜੋਤਿ ਜੋਤੀ ਰਲੀ॥
ਪ੍ਰਭ ਚਰਨ ਸਰਨ ਅਨਾਥੁ ਆਇਓ ਨਾਨਕ ਹਰਿ ਸੰਗਿ ਚਲੀ॥੨॥

*(ਕੇਦਾਰਾ ਮ:੫, ੧੧੨੧-੧੮)*

(ਰ) ਗਹਿ ਭੁਜਾ ਲੀਨੇ ਨਾਮ ਦੀਨੇ ਕਰੁ ਧਾਰਿ ਮਸਤਕਿ ਰਾਖਿਆ॥
ਸੰਸਾਰ ਸਾਗਰੁ ਨਹ ਵਿਆਪੈ ਅਮਿਉ ਹਰਿ ਰਸੁ ਚਾਖਿਆ॥

*(ਆਸਾ ਮ:੫, ੪੬੧-੧)*

(ਲ) ਗਹਿ ਭੁਜਾ ਲੀਨ੍ਹੀ ਪ੍ਰੇਮ ਭੀਨੀ ਮਿਲਨੁ ਪ੍ਰੀਤਮ ਸਚ ਮਗਾ॥
ਬਿਨਵੰਤਿ ਨਾਨਕ ਧਾਰਿ ਕਿਰਪਾ ਰਹਉ ਚਰਣਹ ਸੰਗਿ ਲਗਾ॥੧॥

*(ਬਿਹਾਗੜਾ ਮ:੫, ੫੪੪-੭)*

(ਵ) ਗਹਿ ਭੁਜਾ ਲੇਵਹੁ ਨਾਮੁ ਦੇਵਹੁ ਦ੍ਰਿਸਟਿ ਧਾਰਤ ਮਿਟਤ ਪਾਪ॥
ਨਾਨਕੁ ਜੰਪੈ ਪਤਿਤ ਪਾਵਨ ਹਰਿ ਦਰਸੁ ਪੇਖਤ ਨਹ ਸੰਤਾਪ॥੩॥

*(ਆਸਾ ਮ:੫, ਛੰਤ, ੪੬੨-੧੦)*

## ਬਾਹਰਿ ਅਤੇ ਅੰਦਰਿ (੧੨੯੯)

ਬੈਰੂਨੀ ਦਿਖਾਵਾ ਅਤੇ ਹਿਰਦੇ ਦੇ ਅੰਦਰ, ਦੋਹਾਂ ਦਾ ਅੰਤਰ। ਵਾਹਿਗੁਰੂ ਦੀ ਗ਼ੈਬੀ ਸ਼ਕਤੀ ਅਤੇ ਦ੍ਰਿਸ਼ਟੀਮਾਨ, ਭਾਵ ਨਿਰਗੁਣ ਅਤੇ ਸਰਗੁਣ ਦਾ ਭੇਦ, ਬਾਤਨ ਅਤੇ ਜ਼ਾਹਿਰ।

(ੳ) ਪਾਰੁ ਕੈਸੇ ਪਾਇਬੋ ਰੇ॥ ਮੋ ਸਉ ਕੋਊ ਨ ਕਹੈ ਸਮਝਾਇ॥
ਜਾ ਤੇ ਆਵਾ ਗਵਨੁ ਬਿਲਾਇ॥੧॥ਰਹਾਉ॥
ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ॥
ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ॥੨॥
ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ॥੩॥
ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ॥੪॥

*(ਗਉੜੀ ਬੈਰਾਗਣਿ ਰਵਿਦਾਸ, ੩੪੬-੧੨)*

(ਅ) ਅੰਤਰਿ ਏਕ ਪਿਰ ਹਾਂ॥ ਬਾਹਰਿ ਅਨੇਕ ਧਰਿ ਹਾਂ॥

*(ਆਸਾ ਮ:੫, ਆਸਾਵਰੀ ੪੦੯-੧੧)*

(ੲ) ਸਾਚਿ ਨਾਮਿ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥੧॥
ਬਾਹਰਿ ਸੂਤੁ ਸਗਲ ਸਿਉ ਮਉਲਾ॥ ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ॥੧॥ਰਹਾਉ॥
ਮੁਖ ਕੀ ਬਾਤ ਸਗਲ ਸਿਉ ਕਰਤਾ॥ ਜੀਅ ਸੰਗਿ ਪ੍ਰਭੁ ਅਪੁਨਾ ਧਰਤਾ॥੨॥
ਦੀਸਿ ਆਵਤ ਹੈ ਬਹੁਤੁ ਭੀਹਾਲਾ॥ ਸਗਲ ਚਰਨ ਕੀ ਇਹੁ ਮਨੁ ਰਾਲਾ॥੩॥
ਨਾਨਕ ਜਨਿ ਗੁਰੁ ਪੂਰਾ ਪਾਇਆ॥ ਅੰਤਰਿ ਬਾਹਰਿ ਏਕੁ ਦਿਖਾਇਆ॥੪॥

*(ਆਸਾ ਮ:੫, ੩੮੪-੧੬)*

(ਸ) ਬਾਹਰਹੁ ਹਉਮੈ ਕਹੈ ਕਹਾਏ॥ ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ॥
ਮਾਇਆ ਮੋਹੁ ਗੁਰ ਸਬਦਿ ਜਲਾਏ॥ ਨਿਰਮਲ ਨਾਮੁ ਸਦ ਹਿਰਦੈ ਧਿਆਏ॥੪॥

*(ਆਸਾ ਮ:੧, ੪੧੨-੭)*

(ਹ) ਜੀਅਹੁ ਮੈਲੇ ਬਾਹਰਹੁ ਨਿਰਮਲ॥
ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ॥

*(ਰਾਮਕਲੀ ਮ:੩, ਅਨੰਦੁ, ੯੧੯-੧੩)*

(ਕ) ਜੀਅਹੁ ਨਿਰਮਲ ਬਾਹਰਹੁ ਨਿਰਮਲ॥
ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥
ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥
ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥
ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ॥੨੦॥

*(ਰਾਮਕਲੀ ਮ:੩, ਅਨੰਦੁ, ੯੧੯-੧੫)*

(ਖ) ਮਨਮੁਖ ਵਾਪਾਰੈ ਸਾਰ ਨ ਜਾਣਨੀ ਬਿਖੁ ਵਿਹਾਝਹਿ ਬਿਖੁ ਸੰਗ੍ਰਹਹਿ ਬਿਖ ਸਿਉ

ਧਰਹਿ ਪਿਆਰੁ॥
ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ ਗਾਵਾਰ॥
ਹਰਿ ਸਿਉ ਚਿਤੁ ਨ ਲਾਇਨੀ ਵਾਦੀ ਧਰਨਿ ਪਿਆਰੁ॥
ਵਾਦਾ ਕੀਆ ਕਰਨਿ ਕਹਾਣੀਆ ਕੂੜੁ ਬੋਲਿ ਕਰਹਿ ਆਹਾਰੁ॥
ਜਗ ਮਹਿ ਰਾਮ ਨਾਮੁ ਹਰਿ ਨਿਰਮਲਾ ਹੋਰੁ ਮੈਲਾ ਸਭੁ ਆਕਾਰੁ॥
ਨਾਨਕ ਨਾਮੁ ਨ ਚੇਤਨੀ ਹੋਇ ਮੈਲੇ ਮਰਹਿ ਗਵਾਰ॥੧॥

*(ਮਾਰੂ ਵਾਰ ਮ:੩, ੧੦੯੧-੧੪)*

(ਗ) ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ॥
ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ॥੧੪੫॥

*(ਸਲੋਕ ਕਬੀਰ, ੧੩੭੨-੫)*

(ਘ) ਮੈ ਨਿਰਖਤ ਨਿਰਖਤ ਸਰੀਰੁ ਸਭੁ ਖੋਜਿਆ ਇਕੁ ਗੁਰਮੁਖਿ ਚਲਤੁ ਦਿਖਾਇਆ॥
ਬਾਹਰੁ ਖੋਜਿ ਮੁਏ ਸਭਿ ਸਾਕਤ ਹਰਿ ਗੁਰਮਤੀ ਘਰਿ ਪਾਇਆ॥੩॥

*(ਬਸੰਤੁ ਹਿੰਡੋਲ ਮ:੪, ੧੧੯੧-੧੨)*

(ਙ) ਬਾਹਰਿ ਗਿਆਨ ਧਿਆਨ ਇਸਨਾਨ॥ ਅੰਤਰਿ ਬਿਆਪੈ ਲੋਭੁ ਸੁਆਨੁ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ॥ ਗਲਿ ਪਾਥਰ ਕੈਸੇ ਤਰੈ ਅਥਾਹ॥

*(ਗਉੜੀ ਸੁਖਮਨੀ ਮ:੫, ੨੬੭-੧੨)*

(ਚ) ਪੰਚ ਤੀਨਿ ਨਵ ਚਾਰਿ ਸਮਾਵੈ॥ ਧਰਣਿ ਗਗਨੁ ਕਲ ਧਾਰਿ ਰਹਾਵੈ॥
ਬਾਹਰਿ ਜਾਤਉ ਉਲਟਿ ਪਰਾਵੈ॥੫॥

*(ਆਸਾ ਮ:੧, ੪੧੪-੨)*

(ਛ) ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ॥
ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ॥੪॥

*(ਪ੍ਰਭਾਤੀ ਮ:੧, ੧੩੩੨-੧੫)*

(ਜ) ਸੋ ਸੁਰਤਾਨੁ ਜੁ ਦੁਇ ਸਰ ਤਾਨੈ॥ ਬਾਹਰਿ ਜਾਤਾ ਭੀਤਰਿ ਆਨੈ॥
ਗਗਨ ਮੰਡਲ ਮਹਿ ਲਸਕਰੁ ਕਰੈ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ॥੩॥

*(ਭੈਰਉ ਕਬੀਰ, ੧੧੬੦-੩)*

(ਝ) ਸੇ ਵਡਭਾਗੀ ਜਿਨ ਸਬਦੁ ਪਛਾਣਿਆ॥ ਬਾਹਰਿ ਜਾਦਾ ਘਰ ਮਹਿ ਆਣਿਆ॥੨॥
ਘਰ ਮਹਿ ਵਸਤੁ ਅਗਮ ਅਪਾਰਾ॥ ਗੁਰਮਤਿ ਖੋਜਹਿ ਸਬਦਿ ਬੀਚਾਰਾ॥
ਨਾਮੁ ਨਵ ਨਿਧਿ ਪਾਈ ਘਰ ਹੀ ਮਾਹਿ॥ ਸਦਾ ਰੰਗਿ ਰਾਤੇ ਸਚਿ ਸਮਾਹਿ॥੩॥

*ਬਸੰਤੁ ਮ:੩, ੧੧੭੫-੧੨)*

(ਞ) ਚਿਤੁ ਚਲੈ ਵਿਤੁ ਜਾਵਣੋ ਸਾਕਤ ਡੋਲਿ ਡੋਲਾਇ॥
ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ॥
ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ॥੪॥

*(ਸਿਰੀ ਮ:੧, ੬੩-੨)*

(ਟ) ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥੫੦॥

*(ਸਲੋਕ ਫਰੀਦ, ੧੩੮੦-੧੦)*

(ਠ) ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ॥
ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ॥੧॥

*(ਆਸਾ ਮ:੫, ੩੮੧-੩)*

(ਡ) ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ॥ ਅੰਦਰਿ ਬਹੈ ਤਪਾ ਪਾਪ ਕਮਾਏ॥

*(ਗਉੜੀ ਵਾਰ ਮ:੪, ੩੧੫-੧੯)*

(ਢ) ਘੋਰੈ ਚਰਿ ਭੈਸ ਚਰਾਵਨ ਜਾਈ॥ ਬਾਹਰਿ ਬੈਲੁ ਗੋਨਿ ਘਰਿ ਆਈ॥੪॥

*(ਆਸਾ ਕਬੀਰ, ੪੮੧-੧੪)*

(ਣ) ਬਾਹਰਿ ਭੇਖ ਕਰਹਿ ਘਨੇਰੇ॥ ਅੰਤਰਿ ਬਿਖਿਆ ਉਤਰੀ ਘੇਰੇ॥
ਅਵਰ ਉਪਦੇਸੈ ਆਪਿ ਨ ਬੂਝੈ। ਐਸਾ ਬ੍ਰਾਹਮਣੁ ਕਹੀ ਨ ਸੀਝੈ॥੩॥

*(ਆਸਾ ਮ:੫, ੩੭੨-੧੭)*

(ਤ) ਰਹਤ ਅਵਰ ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥
ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥ ਅਵਰ ਉਪਦੇਸੈ ਆਪਿ ਨ ਕਰੈ॥
ਆਵਤ ਜਾਵਤ ਜਨਮੈ ਮਰੈ॥ ਜਿਸ ਕੈ ਅੰਤਰਿ ਬਸੈ ਨਿਰੰਕਾਰੁ॥ ਤਿਸ ਕੀ ਸੀਖ ਤਰੈ ਸੰਸਾਰੁ॥
ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ॥ ਨਾਨਕ ਉਨ ਜਨ ਚਰਨ ਪਰਾਤਾ॥੭॥

*(ਗਉੜੀ ਸੁਖਮਨੀ ਮ:੫, ੨੬੯-੭)*

(ਥ) ਬਾਹਰ ਭੇਖਿ ਨ ਪਾਈਐ ਪ੍ਰਭੁ ਅੰਤਰਜਾਮੀ॥
ਇਕਸੁ ਹਰਿ ਜੀਉ ਬਾਹਰੀ ਸਭ ਫਿਰੈ ਨਿਕਾਮੀ॥

*(ਮਾਰੂ ਵਾਰ ਮ:੫, ੧੦੯੮-੭)*

(ਦ) ਸਾਧਸੰਗਤਿ ਉਪਜੈ ਬਿਸ੍ਵਾਸ॥ ਬਾਹਰਿ ਭੀਤਰਿ ਸਦਾ ਪ੍ਰਗਾਸ॥੪॥

*(ਗਉੜੀ ਥਿੰਤੀ ਕਬੀਰ, ੩੪੩-੧੨)*

(ਧ) ਥਾਵਰ ਥਿਰੁ ਕਰਿ ਰਾਖੈ ਸੋਇ॥ ਜੋਤਿ ਦੀ ਵਟੀ ਘਟ ਮਹਿ ਜੋਇ॥
ਬਾਹਰਿ ਭੀਤਰਿ ਭਇਆ ਪ੍ਰਗਾਸੁ॥ ਤਬ ਹੂਆ ਸਗਲ ਕਰਮ ਕਾ ਨਾਸੁ॥੭॥

*(ਗਉੜੀ ਵਾਰ ਕਬੀਰ ਕੇ, ੩੪੪-੧੮)*

(ਨ) ਬਾਹਰਿ ਰਾਖਿਓ ਰਿਦੈ ਸਮਾਲਿ॥ ਘਰਿ ਆਏ ਗੋਵਿੰਦੁ ਲੈ ਨਾਲਿ॥੧॥
ਹਰਿ ਹਰਿ ਨਾਮੁ ਸੰਤਨ ਕੈ ਸੰਗਿ॥ ਮਨੁ ਤਨੁ ਰਾਤਾ ਰਾਮ ਕੈ ਰੰਗਿ॥੧॥ਰਹਾਉ॥

*(ਗਉੜੀ ਮ:੫, ੧੯੭-੧੦)*

## ਬਾਹ ਉਲ੍ਹਾਰਕੇ ਤੁਰਨਾ (੧੮੦੦)

ਬੇਫ਼ਿਕਰੀ ਦੁਆਰਾ ਤੁਰਨਾ, ਨਿਸ਼ਚਿੰਤ ਹੋ ਕੇ ਚਲਣਾ, ਬੇਫ਼ਿਕਰੀ ਨਾਲ ਪੈਂਡਾ ਤੈਅ ਕਰਨਾ, ਖੁਸ਼ੀ ਪ੍ਰਗਟ ਕਰਕੇ ਤੁਰਨਾ।

(ੳ) ਸੁਣਿ ਸੁਣਿ ਕਾਮ ਗਹੇਲੀਏ ਕਿਆ ਚਲਹਿ ਬਾਹ ਲੁਡਾਇ॥
ਆਪਣਾ ਪਿਰੁ ਨ ਪਛਾਣਹੀ ਕਿਆ ਮੁਹੁ ਦੇਸਹਿ ਜਾਇ॥
ਜਿਨੀ ਸਖੀ ਕੰਤੁ ਪਛਾਣਿਆ ਹਉ ਤਿਨ ਕੈ ਲਾਗਉ ਪਾਇ॥
ਤਿਨ ਹੀ ਜੈਸੀ ਥੀ ਰਹਾ ਸਤਸੰਗਤਿ ਮੇਲਿ ਮਿਲਾਇ॥੧॥

*(ਸਿਰੀ ਮ:੩, ੩੭-੧੮)*

(ਅ) ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥
ਕਹੁ ਨਾਨਕ ਬਾਹ ਲੁਡਾਈਐ॥੪॥

*(ਸਿਰੀ ਮ:੧, ੨੬-੧)*

(ੲ) ਮੁੰਧ ਇਆਣੀ ਪੇਈਅੜੈ ਕਿਉ ਕਰਿ ਹਰਿ ਦਰਸਨੁ ਪਿਖੈ॥
ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ॥
ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ॥
ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ ॥
ਲੇਖਾ ਧਰਮ ਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ॥
ਮੁੰਧ ਇਆਣੀ ਪੇਈਅੜੈ ਗੁਰਮੁਖਿ ਹਰਿ ਦਰਸਨੁ ਦਿਖੈ॥

*(ਸਿਰੀ ਮ:੪, ਛੰਤ, ੭੮-੮)*

## ਬਾਗ਼ ਸੁਹਾਵੇਂ (੧੮੦੧)

ਸੋਹਣੇ ਬਾਗ਼ ਬਗ਼ੀਚੇ, ਵਡੀਆਂ ਵਡੀਆਂ ਜਾਗੀਰਾਂ, ਆਦਿ ਦੀ ਬਾਬਤ ਪਾਵਨ ਗੁਰਬਾਣੀ ਦੁਆਰਾ ਕੁਝ ਸੁਝਾਉ ਨਿਮਨ ਲਿਖਤ ਬਾਣੀ ਦੁਆਰਾ ਅੰਕਿਤ ਕੀਤੇ ਗਏ ਹਨ।

(ੳ) ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ॥
ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ॥
ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ॥੬॥

*(ਸਿਰੀ ਮ:੫, ੭੦-੧੬)*

(ਅ) ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ॥ ਹਟ ਪਟਣ ਬਾਜਾਰ ਹੁਕਮੀ ਢਹਸੀਓ॥
ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ॥ ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ॥
ਤਾਜੀ ਰਥ ਤੁਖਾਰ ਹਾਥੀ ਪਾਖਰੇ॥ ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ॥
ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ॥ ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ॥੮॥

*(ਵਾਰ ਮਾਝ ਮ:੧, ੧੪੧-੧੬)*

(ੲ) ਜਿਹ ਪ੍ਰਸਾਦਿ ਬਾਗ ਮਿਲਖ ਧਨਾ॥ ਰਾਖੁ ਪਰੋਇ ਪ੍ਰਭੁ ਅਪੁਨੇ ਮਨਾ॥

*(ਗਉੜੀ ਸੁਖਮਨੀ ਮ:੫, ੨੭੦-੭)*

(ਸ) ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ॥
ਸਭਨਾ ਫਲੁ ਲਾਗੈ ਨਾਮੁ ਏਕੋ ਬਿਨੁ ਕਰਮਾ ਕੈਸੇ ਲੇਹੀ॥੩॥

*(ਆਸਾ ਮ:੧, ੩੫੪-੧੭)*

(ਹ) ਪ੍ਰਥਮੇ ਗਰਭ ਮਾਤਾ ਕੈ ਵਾਸਾ ਊਹਾ ਛੋਡਿ ਧਰਨਿ ਮਹਿ ਆਇਆ॥
ਚਿਤ੍ਰ ਸਾਲ ਸੁੰਦਰ ਬਾਗ ਮੰਦਰ ਸੰਗਿ ਨ ਕਛਹੂ ਜਾਇਆ॥੧॥
ਅਵਰ ਸਭ ਮਿਥਿਆ ਲੋਭ ਲਬੀ॥
ਗੁਰਿ ਪੂਰੈ ਦੀਓ ਹਰਿ ਨਾਮਾ ਜੀਅ ਕਉ ਏਹਾ ਵਸਤੁ ਫਬੀ॥੧॥ਰਹਾਉ॥

*(ਗੂਜਰੀ ਮ:੫, ੪੯੭-੧੦)*

(ਕ) ਤਖਤੁ ਸਭਾ ਮੰਡਨ ਦੋਲੀਚੇ॥ ਸਗਲ ਮੇਵੇ ਸੁੰਦਰ ਬਾਗੀਚੇ॥
ਆਖੇੜ ਬਿਰਤਿ ਰਾਜਨ ਕੀ ਲੀਲਾ॥ ਮਨੁ ਨ ਸੁਹੇਲਾ ਪਰਪੰਚੁ ਹੀਲਾ॥੩॥

*(ਗਉੜੀ ਗੁਆਰੇਰੀ ਮ:੫, ੧੭੯-੧੬)*

(ਖ) ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ॥
ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ॥
ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਹਰਿ ਉਰਿ ਲਿਵ ਲਾਗੁ॥
ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ॥

*(ਬਿਲਾਵਲ ਵਾਰ ਮ:੪, ੮੪੯-੭)*

## ਬਾਜ਼ਾਰੀ (੧੯੦੭)

ਉਹ ਘਟੀਆ ਵਿਅਕਤੀ ਜੋ ਬਾਜ਼ਾਰਾਂ ਵਿਚ ਬੇਅਰਥ ਘੁਮਦਾ ਹੈ। ਮਰਿਆਦਾ ਰਹਿਤ, ਸੱਭਿਅਤਾ ਰਹਿਤ, ਅਸੱਭਿਆ। ਇਸ ਪਰਥਾਂਇ ਕਬੀਰ ਜੀ ਨੇ ਕੁਝ ਆਲੋਚਕ ਨਿੰਦਕਾਂ ਨੂੰ ਸਮਝਾਇਆ ਹੈ। ਸਰੀਰ ਨੂੰ ਭੀ ਬਾਜ਼ਾਰ ਆਖਿਆ ਜਾਂਦਾ ਹੈ।

(ੳ) ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ॥
ਸਤਰੰਜ ਬਾਜੀ ਪਕੈ ਨਾਹੀ ਕਚੀ ਆਵੈ ਸਾਰੀ॥

*(ਆਸਾ ਮ:੧, ੩੫੯-੧੬)*

(ਅ) ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ॥
ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ॥੩॥

*(ਆਸਾ ਵਾਰ ਮ:੧, ੪੬੪-੧੭)*

(ੲ) ਬਜਾਰੀ ਸੋ ਜੁ ਬਜਾਰਹਿ ਸੋਧੈ॥ ਪਾਂਚ ਪਲੀਤਹ ਕਉ ਪਰਬੋਧੈ॥
ਨਉ ਨਾਇਕ ਕੀ ਭਗਤਿ ਪਛਾਨੈ॥ ਸੋ ਬਾਜਾਰੀ ਹਮ ਗੁਰ ਮਾਨੇ॥੩॥

*(ਗੋਂਡ ਕਬੀਰ, ੮੭੭-੧੭)*

(ਸ) ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥
ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥੬॥

*(ਮਾਰੂ ਮ:੧, ੧੦੧੩-੭)*

(ਹ) ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ॥ ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ॥੧੨॥

*(ਮਲਾਰ ਵਾਰ ਮ:੧, ੧੨੮੩-੧੭)*

(ਕ) ਆਵਾ ਗਉਣੁ ਬਜਾਰੀਆ ਬਾਜਾਰੁ ਜਿਨੀ ਰਚਾਇਆ॥
ਇਕੁ ਥਿਰੁ ਸਚਾ ਸਾਲਾਹਣਾ ਜਿਨ ਮਨਿ ਸਚਾ ਭਾਇਆ॥੨੫॥

*(ਮਲਾਰ ਵਾਰ ਮ:੧, ੧੨੯੦-੧੩)*

## ਬਾਂਗ ਦੇਣੀ (੧੯੦੩)

ਅੱਲਾਹ ਦੀ ਇਬਾਦਤ ਵਾਸਤੇ ਇਕ ਮੋਮਨ ਦਾ ਮਸਜਿਦ ਦੇ ਮੀਨਾਰ ਤੇ ਖੜ੍ਹੇ ਹੋ ਕੇ ਇਸਲਾਮੀ ਭਰਾਵਾਂ ਨੂੰ ਸੱਦਾ ਦੇਣਾ, ਕਿ ਖ਼ੁਦਾ ਦੀ ਸੱਲਾਤ ਵਾਸਤੇ ਮਸੀਤ ਵਿਚ ਆ ਜੁੜੋ। ਹੋਰ ਜਾਣਕਾਰੀ ਵਾਸਤੇ ਦੇਖੋ, ਸਹੀਹ ਬੁਖ਼ਾਰੀ ਸ਼ਰੀਫ, ਪੰਨਾ ੨੯੫ ਤੋਂ ੩੫੨ ਤਕ, ਬਾਬ ਨ: ੩੯੨ ਤੋਂ ੫੨੬ ਤਕ, ਪਹਿਲੀ ਜਿਲਦ।

(ੳ) ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ ਕਲਾਣ॥ ਇਕਿ ਦਾਤੇ ਇਕਿ ਮੰਗਤੇ ਨਾਮੁ ਤੇਰਾ ਪਰਵਾਣੁ॥
ਨਾਨਕ ਜਿਨ੍ਹੀ ਸੁਣਿ ਕੈ ਮੰਨਿਆ ਹਉ ਤਿਨਾ ਵਿਟਹੁ ਕੁਰਬਾਣੁ॥੨॥

*(ਸੂਹੀ ਵਾਰ ਮ:੧, ੭੯੦-੪)*

(ਅ) ਸਗਲੀ ਜਾਨਿ ਕਰਹੁ ਮਉਦੀਫਾ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ॥
ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ॥੧੦॥

*(ਮਾਰੂ ਮ:੫, ਸੋਲਹੇ, ੧੦੮੪-੬)*

(ੲ) ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥
ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥੧੮੪॥

*(ਸਲੋਕ ਕਬੀਰ, ੧੩੭੪-੭)*

## ਬਾਜ਼ੀਗਰ (੧੯੦੪)

ਖੇਡ ਤਮਾਸ਼ਾ ਕਰਨ ਵਾਲਾ, ਪਾਵਨ ਗੁਰਬਾਣੀ ਦੁਆਰਾ ਵਾਹਿਗੁਰੂ ਜੀ ਵਾਸਤੇ ਭੀ ਬਾਜੀਗਰ ਦਾ ਸਬਦ ਵਰਤਿਆ ਗਿਆ ਹੈ ਕਿਉਂਕਿ ਪਰਮਾਤਮਾ ਭੀ ਦੁਨਿਆਵੀ ਖੇਡ ਤਮਾਸ਼ਾ ਰਚਦਾ, ਉਜਾੜਦਾ ਹੈ। ਬਾਜੀ ਇਹ ਰਚਨਾ ਹੈ, ਬਾਜੀਗਰ ਰਚਨਹਾਰ ਹੈ।

(ੳ) ਕਹਿ ਰਵਿਦਾਸ ਬਾਜੀ ਜਗੁ ਭਾਈ॥ ਬਾਜੀਗਰ ਸਉ ਮੁੋਹਿ ਪ੍ਰੀਤਿ ਬਨਿ ਆਈ॥੩॥

*(ਆਸਾ ਰਵਿਦਾਸ, ੪੮੭-੭)*

(ਅ) ਬਾਜੀਗਰ ਡੰਕ ਬਜਾਈ॥ ਸਭ ਖਲਕ ਤਮਾਸੇ ਆਈ॥
ਬਾਜੀਗਰ ਸ੍ਵਾਂਗੁ ਸਕੇਲਾ॥ ਅਪਨੇ ਰੰਗ ਰਵੈ ਅਕੇਲਾ॥੨॥

*(ਸੋਰਠਿ ਕਬੀਰ, ੬੫੫-੩)*

(ੲ) ਐਥੈ ਗੋਇਲੜਾ ਦਿਨ ਚਾਰੇ॥ ਖੇਲੁ ਤਮਾਸਾ ਧੁੰਧੂਕਾਰੇ॥
ਬਾਜੀ ਖੇਲਿ ਗਏ ਬਾਜੀਗਰ ਜਿਉ ਨਿਸਿ ਸੁਪਨੈ ਭਖਲਾਈ ਹੇ॥੯॥

*(ਮਾਰੂ ਮ:੧, ਸੋਲਹੇ, ੧੦੨੩-੧)*

(ਸ) ਬਾਜੀਗਰਿ ਇਕ ਬਾਜੀ ਪਾਈ॥ ਪੂਰੇ ਗੁਰ ਤੇ ਨਦਰੀ ਆਈ॥
ਸਦਾ ਅਲਿਪਤੁ ਰਹੈ ਗੁਰ ਸਬਦੀ ਸਾਚੇ ਸਿਉ ਚਿਤੁ ਲਾਇਦਾ॥੩॥

*(ਮਾਰੂ ਮ:੩, ਸਲੋਕ, ੧੦੬੧-੧੮)*

(ਹ) ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥
ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ॥ ਤਬ ਏਕੋ ਏਕੰਕਾਰਾ॥੧॥

*(ਸੂਹੀ ਮ:੫, ੭੩੬-੧੧)*

(ਕ) ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥
ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ॥੩॥

*(ਗਉੜੀ ਮ:੫, ੨੦੬-੮)*

## ਬਾਜੇ ਕਦੋਂ ਵਜਦੇ ਹਨ? (੧੮੦੫)

ਸ਼ਬਦ ਦੀ ਧੁੰਨੀ ਅੰਤਹਕਰਣ ਵਿਚ ਗੂੰਜ ਉਠਣੀ। ਹੋਰ ਜਾਣਕਾਰੀ ਵਾਸਤੇ ਦੇਖੋ, "ਅਨਹਤ ਸਬਦੁ", "ਪੰਚ ਸਬਦ"।

(ੳ) ਬਾਜਹਿ ਬਾਜੇ ਧੁਨਿ ਆਕਾਰਾ॥ ਆਪਿ ਵਜਾਏ ਵਜਾਵਣਹਾਰਾ॥
ਘਟਿ ਘਟਿ ਪਉਣੁ ਵਹੈ ਇਕ ਰੰਗੀ ਮਿਲਿ ਪਵਣੈ ਸਭ ਵਜਾਇਦਾ॥੪॥

*(ਮਾਰੂ ਮ:੩, ਸੋਲਹੇ, ੧੦੬੧-੧੯)*

(ਅ) ਗੁਰਮਤਿ ਰਾਮੁ ਜਪੈ ਜਨੁ ਪੂਰਾ॥ ਤਿਤੁ ਘਟ ਅਨਹਤ ਬਾਜੇ ਤੂਰਾ॥੨॥

*(ਗਉੜੀ ਮ:੧, ੨੨੮-੫)*

(ੲ) ਨੰਨਾ ਨਰਕਿ ਪਰਹਿ ਤੇ ਨਾਹੀ॥ ਜਾ ਕੈ ਮਨਿ ਤਨਿ ਨਾਮੁ ਬਸਾਹੀ॥
ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ॥ ਬਿਖੁ ਮਾਇਆ ਮਹਿ ਨਾ ਓਇ ਖਪਤੇ॥
ਨੰਨਾਕਾਰੁ ਨ ਹੋਤਾ ਤਾ ਕਹੁ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ॥
ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ॥ ਤਹ ਬਾਜੇ ਨਾਨਕ ਅਨਹਦ ਤੂਰੇ॥੩੬॥

*(ਗਉੜੀ ਬਾਵਨ ਅਖਰੀ ਮ:੫, ੨੫੭-੧੮)*

(ਸ) ਬਾਰਸਿ ਬਾਰਹ ਉਗਵੈ ਸੂਰ॥ ਅਹਿਨਿਸਿ ਬਾਜੇ ਅਨਹਦ ਤੂਰ॥
ਦੇਖਿਆ ਤਿਹੂੰ ਲੋਕ ਕਾ ਪੀਉ॥ ਅਚਰਜੁ ਭਇਆ ਜੀਵ ਤੇ ਸੀਉ॥੧੩॥

*(ਗਉੜੀ ਥਿੰਤੀ ਕਬੀਰ, ੩੪੪-੩)*

(ਹ) ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ॥ ਨਿਤ ਬਾਜੇ ਅਨਹਤ ਬੀਨਾ॥ਰਹਾਉ॥

*(ਸੋਰਠਿ ਮ:੫, ੬੨੨-੧੧)*

(ਕ) ਗੁਰੁ ਪੂਰਾ ਆਰਾਧੇ॥ ਕਾਰਜ ਸਗਲੇ ਸਾਧੇ॥ ਸਗਲ ਮਨੋਰਥ ਪੂਰੇ॥ ਬਾਜੇ ਅਨਹਦ ਤੂਰੇ॥੧॥

*(ਸੋਰਠਿ ਮ:੫, ੬੨੯-੧)*

(ਖ) ਗੁਰਿ ਦਿਖਲਾਈ ਮੋਰੀ॥ ਜਿਤੁ ਮਿਰਗ ਪੜਤ ਹੈ ਚੋਰੀ॥
ਮੂੰਦਿ ਲੀਏ ਦਰਵਾਜੇ॥ ਬਾਜੀਅਲੇ ਅਨਹਦ ਬਾਜੇ॥੧॥

*(ਸੋਰਠਿ ਕਬੀਰ, ੬੫੬-੧੦)*

(ਗ) ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ॥
ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ॥੪॥

*(ਧਨਾਸਰੀ ਮ:੫, ੬੭੨-੧)*

(ਘ) ਕਰੌੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ॥
ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ॥
ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ॥

ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ॥
ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ॥
ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ॥੩॥

*(ਸੂਹੀ ਮ:੫, ਛੰਤ, ੭੮੧-੫)*

(ਙ) ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ॥ ਸੁਖ ਉਪਜੇ ਬਾਜੇ ਅਨਹਦ ਤੂਰੇ॥੧॥ਰਹਾਉ॥

*(ਬਿਲਾਵਲੁ ਮ:੫, ੮੦੬-੧੨)*

(ਚ) ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ॥
ਕਹਿ ਕਬੀਰ ਸੰਸਾ ਭ੍ਰਮੁ ਚੂਕੋ ਧ੍ਰੂ ਪ੍ਰਹਿਲਾਦ ਨਿਵਾਜਾ॥੨॥

*(ਬਿਲਾਵਲੁ ਕਬੀਰ, ੮੫੬-੧੧)*

(ਛ) ਪੰਚ ਸਬਦ ਤਹ ਪੂਰਨ ਨਾਦ॥ ਅਨਹਦ ਬਾਜੇ ਅਚਰਜ ਬਿਸਮਾਦ॥
ਕੇਲ ਕਰਹਿ ਸੰਤ ਹਰਿ ਲੋਗ॥ ਪਾਰਬ੍ਰਹਮ ਪੂਰਨ ਨਿਰਜੋਗ॥੧॥
ਸੂਖ ਸਹਜ ਆਨੰਦ ਭਵਨ॥
ਸਾਧਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ॥੧॥ਰਹਾਉ॥

*(ਰਾਮਕਲੀ ਮ:੫, ੮੮੮-੧੬)*

## ਬਾਤੂਨੀ (੧੮੦੬)

ਕਰਣੀ ਵਿਹੂਣਾ, ਬਹੁਤੀਆਂ ਗੱਲਾਂ ਮਾਰਨ ਵਾਲਾ, ਜੋ ਗੱਲੀਂ ਬਾਤੀਂ ਵਡਾ ਬਣਨ ਦੀ ਕੋਸ਼ਿਸ਼ ਕਰੇ। ਬਹੁਤੀ ਸ਼ੇਖੀ ਮਾਰਨ ਵਾਲਾ, ਟਾਅਰਾਂ ਮਾਰਨ ਵਾਲਾ। ਦੇਖੋ, "ਗੱਲ ਬਾਤ ਦੇ ਧਨੀ"।

(ੳ) ਬਾਤ ਚੀਤ ਸਭ ਰਹੀ ਸਿਆਨਪ॥ ਜਿਸਹਿ ਜਨਾਵਹੁ ਸੋ ਜਾਨੈ ਨਾਨਕ॥੩੯॥

*(ਗਉੜੀ ਬਾਵਨ ਅਖਰੀ, ਮ:੫, ੨੫੮-੧੨)*

(ਅ) ਸਾਸਤ੍ਰ ਬੇਦ ਪੁਰਾਣ ਪੜ੍ਹੰਤਾ॥ ਪੂਕਾਰੰਤਾ ਅਜਾਣੰਤਾ॥
ਜਾਂ ਬੂਝੈ ਤਾਂ ਸੂਝੈ ਸੋਈ॥ ਨਾਨਕੁ ਆਖੈ ਕੂਕ ਨ ਹੋਈ॥੧॥

*(ਸਾਰੰਗ ਵਾਰ ਮ:੧, ੧੨੪੨-੧੩)*

(ੲ) ਸਭੁ ਕੋਈ ਚਲਨ ਕਹਤ ਹੈ ਊਹਾਂ॥ ਨਾ ਜਾਨਉ ਬੈਕੁੰਠੁ ਹੈ ਕਹਾਂ॥੧॥ਰਹਾਉ॥
ਆਪ ਆਪ ਕਾ ਮਰਮੁ ਨ ਜਾਨਾਂ॥ ਬਾਤਨ ਹੀ ਬੈਕੁੰਠੁ ਬਖਾਨਾਂ॥੧॥
ਜਬ ਲਗੁ ਮਨ ਬੈਕੁੰਠ ਕੀ ਆਸ॥ ਤਬ ਲਗੁ ਨਾਹੀ ਚਰਨ ਨਿਵਾਸ॥੨॥
ਖਾਈ ਕੋਟੁ ਨ ਪਰਲ ਪਗਾਰਾ। ਨਾ ਜਾਨਉ ਬੈਕੁੰਠ ਦੁਆਰਾ॥੩॥
ਕਹਿ ਕਮੀਰ ਅਬ ਕਹੀਐ ਕਾਹਿ॥ ਸਾਧਸੰਗਤਿ ਬੈਕੁੰਠੈ ਆਹਿ॥੪॥

*(ਭੈਰਉ ਕਬੀਰ, ੧੧੬੧-੧੦)*

## ਬਾਦਿਸ਼ਾਹੁ (੧੮੦੭)

ਪਾਤਿਸ਼ਾਹ, ਰਾਜਾ, ਰਾਣਾ, ਸੁਲਤਾਨ, ਜੋ ਹਕੂਮਤ ਕਰਦਾ ਹੈ।

(ੳ) ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ॥ ਅੰਮ੍ਰਿਤ ਨਾਮ ਮਹਾ ਰਸ ਪੀਨੇ॥੨॥

*(ਗਉੜੀ ਮ:੫, ੨੦੧-੭)*

(ਅ) ਬਾਦਿਸਾਹ ਸਾਹ ਵਾਪਾਰੀ ਮਰਨਾ॥ ਜੋ ਦੀਸੈ ਸੋ ਕਾਲਹਿ ਖਰਨਾ॥੨॥

*(ਸੂਹੀ ਮ:੫, ੭੪੦-੩)*

## ਬਾਪੂ ਵਾਲਾ ਬੇ-ਜਾਤਿ ਨਹੀਂ (੧੮੦੮)

ਭਾਵ ਜਿਸ ਦਾ ਬਾਪ ਹੋਵੇ ਹਰਾਮੀਂ ਨਹੀਂ ਹੋ ਸਕਦਾ। ਬਾਪੂ ਸੱਚਾ ਸਤਿਗੁਰੂ ਜੀ ਹੈ, ਬਾਪੂ ਹੋਰ ਕੋਈ ਦੁਨਿਆਵੀ ਇਨਸਾਨ ਨਹੀਂ ਹੋ ਸਕਦਾ ਹੈ। ਜਿਵੇਂ ਮਨਮਤੀਏ ਕਿਸੇ ਸੁਆਰਥ ਦੀ ਪੂਰਤੀ ਵਾਸਤੇ ਕਿਸੇ ਵਿਅਕਤੀ ਨੂੰ ਬਾਪੂ ਆਖਦੇ ਹਨ, ਇਹ ਗੁਰਮਤਿ ਦੇ ਪ੍ਰਤਿਕੂਲ ਕਰਮ ਹੈ।

(ੳ) ਚਖਿ ਛੋਡੀ ਸਹਸਾ ਨਹੀ ਕੋਇ॥ ਬਾਪੁ ਦਿਸੈ ਵੇਜਾਤਿ ਨ ਹੋਇ॥
ਏਕੇ ਕਉ ਨਾਹੀ ਭਉ ਕੋਇ॥ ਕਰਤਾ ਕਰੇ ਕਰਾਵੈ ਸੋਇ॥੩॥

*(ਬਿਲਾਵਲੁ ਮ:੧, ੭੯੬-੩)*

(ਅ) ਬਾਪੁ ਹਮਾਰਾ ਸਦ ਚਰੰਜੀਵੀ॥ ਭਾਈ ਹਮਾਰੇ ਸਦ ਹੀ ਜੀਵੀ॥
ਮੀਤ ਹਮਾਰੇ ਸਦਾ ਅਬਿਨਾਸੀ॥ ਕੁਟੰਬੁ ਹਮਾਰਾ ਨਿਜ ਘਰਿ ਵਾਸੀ॥੧॥
ਹਮ ਸੁਖੁ ਪਾਇਆ ਤਾਂ ਸਭਹਿ ਸੁਹੇਲੇ॥ ਗੁਰਿ ਪੂਰੈ ਪਿਤਾ ਸੰਗਿ ਮੇਲੇ॥੧॥ਰਹਾਉ॥

*(ਭੈਰਉ ਮ:੫, ੧੧੪੧-੯)*

(ੲ) ਪਿਤਾ ਹਮਾਰੇ ਪ੍ਰਗਟੇ ਮਾਝ॥ ਪਿਤਾ ਪੂਤ ਰਲਿ ਕੀਨੀ ਸਾਂਝ॥
ਕਹੁ ਨਾਨਕ ਜਉ ਪਿਤਾ ਪਤੀਨੇ॥ ਪਿਤਾ ਪੂਤ ਏਕੈ ਰੰਗਿ ਲੀਨੇ॥੪॥

*(ਭੈਰਉ ਮ:੫, ੧੧੪੧-੧੪)*

(ਸ) ਬਾਪਿ ਦਿਲਾਸਾ ਮੇਰੋ ਕੀਨ੍ਾ॥ ਸੇਜ ਸੁਖਾਲੀ ਮੁਖਿ ਅੰਮ੍ਰਿਤੁ ਦੀਨ੍ਾ॥
ਤਿਸੁ ਬਾਪ ਕਉ ਕਿਉ ਮਨਹੁ ਵਿਸਾਰੀ॥ ਆਗੈ ਗਇਆ ਨ ਬਾਜੀ ਹਾਰੀ॥੧॥
ਮੁਈ ਮੇਰੀ ਮਾਈ ਹਉ ਖਰਾ ਸੁਖਾਲਾ॥ ਪਹਿਰਉ ਨਹੀ ਦਗਲੀ ਲਗੈ ਨ ਪਾਲਾ॥੧॥ਰਹਾਉ॥
ਬਲਿ ਤਿਸੁ ਬਾਪੈ ਜਿਨਿ ਹਉ ਜਾਇਆ॥ ਪੰਚਾ ਤੇ ਮੇਰਾ ਸੰਗੁ ਚੁਕਾਇਆ॥
ਪੰਚ ਮਾਰਿ ਪਾਵਾ ਤਲਿ ਦੀਨੇ॥ ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ॥੨॥
ਪਿਤਾ ਹਮਾਰੋ ਵਡ ਗੋਸਾਈ॥ ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ॥
ਸਤਿਗੁਰ ਮਿਲੇ ਤ ਮਾਰਗੁ ਦਿਖਾਇਆ॥ ਜਗਤ ਪਿਤਾ ਮੇਰੈ ਮਨਿ ਭਾਇਆ॥੩॥
ਹਉ ਪੂਤੁ ਤੇਰਾ ਤੂੰ ਬਾਪੁ ਮੇਰਾ॥ ਏਕੈ ਠਾਹਰ ਦੁਹਾ ਬਸੇਰਾ॥
ਕਹੁ ਕਬੀਰ ਜਨਿ ਏਕੋ ਬੂਝਿਆ॥ ਗੁਰ ਪ੍ਰਸਾਦਿ ਮੈ ਸਭੁ ਕਿਛੁ ਸੂਝਿਆ॥੪॥

*(ਆਸਾ ਕਬੀਰ, ੪੭੬-੬)*

(ਹ) ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ॥
ਜਿਸੁ ਸਿਮਰਤ ਦੁਖੁ ਕੋਈ ਨ ਲਾਗੈ ਭਉਜਲੁ ਪਾਰਿ ਉਤਾਰਾ॥
ਆਦਿ ਜੁਗਾਦਿ ਭਗਤਨ ਕਾ ਰਾਖਾ ਉਸਤਤਿ ਕਰਿ ਕਰਿ ਜੀਵਾ॥
ਨਾਨਕ ਨਾਮੁ ਮਹਾ ਰਸੁ ਮੀਠਾ ਅਨਦਿਨੁ ਮਨਿ ਤਨਿ ਪੀਵਾ॥੧॥

*(ਸੂਹੀ ਮ:੫, ਛੰਤ, ੭੭੮-੨)*

(ਕ) ਅਪਨੇ ਸੇਵਕ ਕਉ ਆਪਿ ਸਹਾਈ॥ ਨਿਤ ਪ੍ਰਤਿਪਾਰੈ ਬਾਪ ਜੈਸੇ ਮਾਈ॥੧॥

*(ਗਉੜੀ ਮ:੫, ੨੦੨-੧੩)*

(ਖ) ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ॥

*(ਗਉੜੀ ਬਾਵਨ ਅਖਰੀ ਮ:੫, ੨੫੦-੧)*

(ਗ) ਆਪਨ ਆਪੁ ਆਪਹਿ ਉਪਾਇਓ॥ ਆਪਹਿ ਬਾਪ ਆਪ ਹੀ ਮਾਇਓ॥

*(ਗਉੜੀ ਬਾਵਨ ਅਖਰੀ ਮ:੫, ੨੫੦-੯)*

(ਘ) ਜਿਸ ਕੇ ਸੇ ਫਿਰਿ ਤਿਨ ਹੀ ਸਮ੍ਾਲੇ ਬਿਨਸੇ ਸੋਗ ਸੰਤਾਪ॥
ਹਾਥ ਦੇਇ ਰਾਖੇ ਜਨ ਅਪਨੇ ਹਰਿ ਹੋਏ ਮਾਈ ਬਾਪ॥੧॥

*(ਟੋਡੀ ਮ:੫, ੭੧੪-੧੫)*

(ਙ) ਨਾਰਾਇਣ ਸੰਤ ਕੋ ਮਾਈ ਬਾਪ॥੩॥

*(ਗੋਂਡ ਮ:੫, ੮੯੮-੪)*

(ਚ) ਮੋ ਕਉ ਤਾਰਿ ਲੇ ਰਾਮਾ ਤਾਰਿ ਲੇ॥
ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ॥੧॥ਰਹਾਉ॥

*(ਗੋਂਡ ਨਾਮਦੇਉ, ੮੭੩-੧੬)*

(ਛ) ਮੋਹਿ ਦੁਹਾਗਨਿ ਆਪਿ ਸੀਗਾਰੀ॥ ਰੂਪ ਰੰਗ ਦੇ ਨਾਮਿ ਸਵਾਰੀ॥
ਮਿਟਿਓ ਦੁਖੁ ਅਰੁ ਸਗਲ ਸੰਤਾਪ॥ ਗੁਰ ਹੋਏ ਮੇਰੇ ਮਾਈ ਬਾਪ॥੧॥

*(ਭੈਰਉ ਮ:੫, ੧੧੪੩-੩)*

(ਜ) ਸਚੁ ਪਰਮੇਸਰੁ ਨਿਤ ਨਵਾ॥ ਗੁਰ ਕਿਰਪਾ ਤੇ ਨਿਤ ਚਵਾ॥
ਪ੍ਰਭ ਰਖਵਾਲੇ ਮਾਈ ਬਾਪ॥ ਜਾ ਕੈ ਸਿਮਰਣਿ ਨਹੀ ਸੰਤਾਪ॥੧॥

*(ਬਸੰਤੁ ਮ:੫, ੧੧੮੩-੧੧)*

(ਝ) ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ॥ ਤਾਰਿ ਲੈ ਬਾਪ ਬੀਠੁਲਾ॥੧॥ਰਹਾਉ॥

*(ਬਸੰਤੁ ਨਾਮਦੇਉ, ੧੧੯੬-੨)*

(ਞ) ਕਾਹੇ ਪੂਤ ਝਗਰਤ ਹਉ ਸੰਗਿ ਬਾਪ॥
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥੧॥ਰਹਾਉ॥

*(ਸਾਰਗ ਮ:੪, ੧੨੦੦-੧੧)*

(ਟ) ਕਾਮ ਕ੍ਰੋਧ ਲੋਭ ਮਦ ਮਤਸਰ ਸਾਧੂ ਕੈ ਸੰਗਿ ਖਾਪ॥
ਭਗਤਿ ਵਛਲ ਭੈ ਕਾਟਨਹਾਰੇ ਨਾਨਕ ਕੇ ਮਾਈ ਬਾਪ॥੨॥

*(ਸਾਰਗ ਮ:੫, ੧੨੨੩-੧੬)*

(ਠ) ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥੧॥

*(ਮਲਾਰ ਨਾਮਦੇਵ, ੧੨੯੨-੧੬)*

(ਡ) ਨਾਨਕੁ ਬਾਰਿਕੁ ਕਛੂ ਨ ਜਾਨੈ ਰਾਖਨ ਕਉ ਪ੍ਰਭੁ ਮਾਈ ਬਾਪ॥੨॥

*(ਪ੍ਰਭਾਤੀ ਮ:੫, ੧੩੪੧-੧੫)*

(ਢ) ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ॥

ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥੨॥
ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ॥ ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ॥੩॥

*(ਸਿਰੀ ਮ:੫, ੫੧-੧੮)*

(ਣ) ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ ਨਉ ਨਿਧਿ ਤੇਰੈ ਅਖੁਟ ਭੰਡਾਰਾ॥
ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ॥੨॥

*(ਮਾਝ ਮ:੫, ੯੭-੬)*

(ਤ) ਤਾਤਾ ਕਛੂ ਨ ਹੋਈ ਹੈ ਜਉ ਤਾਪ ਨਿਵਾਰੈ ਆਪ॥
ਪ੍ਰਤਿਪਾਲੈ ਨਾਨਕ ਹਮਹਿ ਆਪਹਿ ਮਾਈ ਬਾਪ॥੩੨॥

*(ਗਉੜੀ ਬਾਵਨ ਅਖਰੀ, ਮ:੫, ੨੫੭-੩)*

(ਥ) ਪ੍ਰੀਤਮੁ ਭਾਈ ਬਾਪੁ ਮੋਰੋ ਮਾਈ ਭਗਤਨ ਕਾ ਓਲ੍ਹਾ॥੨॥

*(ਆਸਾ ਮ:੫, ੪੦੭-੬)*

(ਦ) ਹਉ ਪੂਤੁ ਤੇਰਾ ਤੂੰ ਬਾਪੁ ਮੇਰਾ॥ ਏਕੈ ਠਾਹਰ ਦੁਹਾ ਬਸੇਰਾ॥
ਕਹੁ ਕਬੀਰ ਜਨਿ ਏਕੋ ਬੂਝਿਆ ਗੁਰ ਪ੍ਰਸਾਦਿ ਮੈ ਸਭੁ ਕਿਛੁ ਸੂਝਿਆ॥੪॥

*(ਆਸਾ ਕਬੀਰ, ੪੭੬-੧੧)*

(ਧ) ਮੀਤ ਸਾਜਨ ਮਾਲੁ ਜੋਬਨੁ ਸੁਤ ਹਰਿ ਨਾਨਕ ਬਾਪੁ ਮੇਰੀ ਮਾਈ ਸੰਤਹੁ॥੮॥

*(ਰਾਮਕਲੀ ਮ:੫, ੯੧੬-੧੨)*

(ਨ) ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ॥੧॥

*(ਮਾਲੀ ਗਉੜਾ ਨਾਮਦੇਵ, ੯੮੮-੧੩)*

(ਪ) ਹਰਿ ਸੁਖਦਾਤਾ ਮੇਰੇ ਮਨ ਜਾਪੁ॥ ਹਉ ਤੁਧੁ ਸਾਲਾਹੀ ਤੂ ਮੇਰਾ ਹਰਿ ਪ੍ਰਭੁ ਬਾਪੁ॥੧॥ਰਹਾਉ॥

*(ਭੈਰਉ ਮ:੪, ੧੧੩੪-੧੪)*

## ਬਾਬਰ ਵਾਣੀ (੧੮੦੯)

ਬਾਬਰ ਦੀ ਦੋਹੀ, ਬਾਬਰ ਦੀ ਹਕੂਮਤ ਦਾ ਢੰਡੋਰਾ, ਰਾਜ ਸੱਤਾ ਮੁਨਾਦੀ, ਡੌਂਡੀ ਪਿਟੀ ਜਾਣੀ। ਸੰਨ ੧੫੨੧ ਵਿਚ ਬਾਬਰ ਬਾਦਸ਼ਾਹ ਦੀਆਂ ਫ਼ੌਜਾਂ ਨੇ ਏਮਨਾਬਾਦ ਦੇ ਸ਼ਹਿਰ ਉਪਰ ਧਾਵਾ ਕੀਤਾ, ਪਠਾਣ ਬਾਦਸ਼ਾਹ ਦੀ ਅਣਗਹਿਲੀ ਦੇ ਕਾਰਣ ਬਾਬਰ ਦੀ ਜਿੱਤ ਹੋਈ ਅਤੇ ਬਾਬਰ ਦੀਆਂ ਫ਼ੌਜਾਂ ਨੇ ਅਨੇਕ ਪ੍ਰਕਾਰ ਦੇ ਜ਼ੁਲਮ ਸਿਤਮ ਪਰਜਾ ਉਪਰ ਢਾਹੇ। ਇਸ ਜ਼ਬਰ-ਜ਼ੁਲਮ ਦੀ ਕਹਾਣੀ ਗੁਰਬਾਣੀ ਵਿਚ ਇਕ ਮਹੱਤਵ ਪੂਰਣ ਇਤਿਹਾਸਿਕ ਉਦਾਰੂਣ ਹੈ। ਬਾਬਰ ਦੀ ਫਤਿਹ ਹੋਣ ਪਿਛੋਂ ਸਤਿਗੁਰੂ ਜੀ ਨੂੰ ਭੀ ਦੂਜੇ ਕੈਦੀਆਂ ਦੇ ਨਾਲ ਚੱਕੀ ਪੀਸਣੀ ਪਈ। ਇਸ ਦੀ ਸ਼ਹਾਦਤ ਪੁਰਾਤਨ ਜਨਮ ਸਾਖੀ ਵਿਚ ਨਿਮਨ ਲਿਖਤ ਦੇ ਅਨਕੂਲ ਹੈ। "ਤਬ ਡੇਰੇ ਜਾਇ ਪਾਏ ਕੋਹਾਂ ਦੁਹੋ ਉਪਰਿ, ਤਬ ਚਕੀਆਂ ਆਗੈ ਮਿਲੀਆ। ਆਖਿਓਨੇ ਜੋ 'ਜੋ ਦਾਣਾ ਦਲਹੁ ਸਰਕਾਰ ਕਾ' ਪਾਠਾਣੀ ਅਤੇ ਖਤਰਾਣੀਆਂ ਅਤੇ ਬਾਮਣੀਆਂ ਸਭੇ ਇਕਠੀਆਂ ਬਹਾਲੀਆਂ ਅਤੇ ਚਕੀਆਂ ਅਗੈ ਮਿਲੀਆਂ। ਤਬ ਬਾਬੇ ਨੂੰ ਭੀ ਇਕ ਚਕੀ ਮਿਲੀ॥ ਤਾਂ ਬਾਬੇ ਕੀ ਚਕੀ ਆਪੇ ਫਿਰੇ॥ ਬਾਬਾ ਬੈਠਾ ਗਾਲਾ ਹੀ ਪਾਵੈ। ਤਦਿ ਪਾਤਿਸਾਹੁ ਆਇ ਗਇਆ, ਤਬ ਬਾਬਾ ਬੋਲਿਆ ਸਬਦ ਸ੍ਰੀ ਸਤਿਗੁਰੂ ਪ੍ਰਸਾਦਿ॥

(ੳ) ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥
ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥੧॥

ਆਦੇਸੁ ਬਾਬਾ ਆਦੇਸੁ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥੧॥ਰਹਾਉ॥
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ॥੨॥
ਇਕੁ ਲਖੁ ਲਹਨ੍ਹਿ ਬਹਿਠੀਆ ਲਖੁ ਲਹਨ੍ਹਿ ਖੜੀਆ॥
ਗਰੀ ਛੁਹਾਰੇ ਖਾਂਦੀਆ ਮਾਣਨ੍ਹਿ ਸੇਜੜੀਆ॥
ਤਿਨ੍ਹ ਗਲਿ ਸਿਲਕਾ ਪਾਈਆ ਤੁਟਨ੍ਹਿ ਮੋਤਸਰੀਆ॥੩॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥੪॥
ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥੫॥
ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ॥੬॥
ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ॥
ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ॥
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ॥੭॥

*(ਆਸਾ ਮ:੧, ੪੧੭-੨)*

(ਅ) ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥੧॥
ਕਰਤਾ ਤੂੰ ਸਭਨਾ ਕਾ ਸੋਈ॥ ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥ਰਹਾਉ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥
ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ॥੨॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ॥੩॥

*(ਆਸਾ ਮ:੧, ੩੬੦-੧੨)*

(ੲ) ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥੨॥

*(ਤਿਲੰਗ ਮ:੧, ੭੨੨-੧੬)*

ਨੋਟ:- ਉਕਤ ਦਰਸਾਇਆ ਸ਼ਬਦ ਇਕ ਭਵਿੱਖ ਬਾਣੀ ਨੂੰ ਦਰਸਾਂਦਾ ਹੈ ਕਿ ਬਾਬਰ ਜੋ ਕਾਬਲ ਦਾ ਬਾਦਸ਼ਾਹ ਸੀ, ਸੰਨ ੧੫੨੧ ਮੁਤਾਬਿਕ ਸੰਮਤ ੧੫੭੮ ਵਿਚ ਹਿੰਦੁਸਤਾਨ ਤੇ ਹਮਲਾ ਕਰਕੇ ਆਇਆ। ਕਾਬਲ, ਸੰਨ ੧੫੦੫ ਵਿਚ ਬਾਬਰ ਦੇ ਕਬਜ਼ੇ ਵਿਚ ਆ ਚੁੱਕਾ ਸੀ। ਬਾਬਰ ਤੈਮੂਰ ਖਾਨਦਾਨ ਦਾ ਛੇਵਾਂ ਬਾਦਸ਼ਾਹ ਸੀ। ਇਸ ਨੇ ਸੰਮਤ ੧੫੭੮ ਵਿਚ ਸੈਦ ਪੁਰ ਤੇ ਕਬਜ਼ਾ ਕਰਕੇ ਆਪਣਾਂ ਰਾਜ ਕਾਇਮ ਕੀਤਾ, ਅਤੇ ਲਾਹੌਰ ਦੇ ਸ਼ਾਹੀ ਦਰਬਾਰ ਵਿਚ ਦਾਖ਼ਲ ਹੋਇਆ। ਪ੍ਰੰਤੂ ਇਸ ਦਾ ਲੜਕਾ ਹਮਾਯੂੰ ਸੰਨ ੧੫੪੦ ਵਿਚ ਸ਼ੇਰ ਸ਼ਾਹ ਸੂਰੀ ਕੋਲੋਂ ਹਾਰ ਖਾ ਕੇ ਈਰਾਨ ਵਿਚ ਵਾਪਸ ਚਲਾ ਗਇਆ। ਇਹ ਸੰਮਤ ੧੫੯੭ ਬਣਦਾ ਹੈ। ਮਰਦ ਕਾ ਚੇਲਾ ਸ਼ੇਰ ਸ਼ਾਹ ਸੂਰੀ ਵਾਸਤੇ ਸੰਬੋਧਨ ਕੀਤਾ ਗਇਆ ਹੈ।

ਬਾਬਰ ਦੀਆਂ ਫੌਜਾਂ ਵਲੋਂ ਹੋਏ ਜ਼ੁਲਮੋ-ਸਿਤਮ ਦਾ ਬਿਆਨ ਤੁਜ਼ਕੇ ਬਾਬਰੀ ਦੇ ਮੁਤਾਬਿਕ ਨਿਮਨ ਲਿਖਤ ਦੇ ਅਨਕੂਲ ਹੈ।

......the inhbitants of Saidpur, Who resisted, were put to the sword, their wives and children were carried into captivity, and all their property plundered.

(Tuzk-i-Babary, Memoirs of Babar,
as quoted by Teja Singh & Ganda Singh
A Short History of the Sikhs, Volume I,
1950, p 13)

(ਸ) ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ॥੧॥
ਇਹੁ ਜਗੁ ਤੇਰਾ ਤੂ ਗੋਸਾਈ॥

ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ॥੧॥ਰਹਾਉ॥
ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ॥
ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ॥
ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ॥੨॥
ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥੩॥
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥੪॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥
ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥
ਜਿਨ੍ਹ ਕੀ ਚੀਰੀ ਦਰਗਹ ਪਾਟੀ ਤਿਨ੍ਹਾ ਮਰਣਾ ਭਾਈ॥੫॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥
ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ॥
ਜਿਨ੍ਹ ਕੇ ਬੰਕੇ ਘਰੀ ਨ ਆਇਆ ਤਿਨ੍ਹ ਕਿਉ ਰੈਣਿ ਵਿਹਾਣੀ॥੬॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥੭॥

*(ਆਸਾ ਮ:੧, ੪੧੭-੧੩)*

## ਬਾਬਾਣੀਆ ਕਹਾਣੀਆ (੧੯੧੦)

ਬਜੁਰਗਾਂ ਦੀਆਂ ਕਹਾਣੀਆਂ (ਰਵਾਇਤਾਂ) ਜਿਨ੍ਹਾਂ ਨੂੰ ਪੜ੍ਹ ਸੁਣਕੇ ਪੁੱਤਰ ਸਪੁੱਤਰ ਬਣ ਜਾਂਦੇ ਹਨ।

(ੳ) ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ॥
ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ॥
ਜਾਇ ਪੁਛਹੁ ਸਿਮ੍ਰਿਤਿ ਸਾਸਤ ਬਿਆਸ ਸੁਕ ਨਾਰਦ ਬਚਨ ਸਭ ਸ੍ਰਿਸਟਿ ਕਰੇਨਿ॥
ਸਚੈ ਲਾਏ ਸਚਿ ਲਗੇ ਸਦਾ ਸਚੁ ਸਮਾਲੇਨਿ॥
ਨਾਨਕ ਆਏ ਸੇ ਪਰਵਾਣੁ ਭਏ ਜਿ ਸਗਲੇ ਕੁਲ ਤਾਰੇਨਿ॥੧॥

*(ਰਾਮਕਲੀ ਵਾਰ ਮ:੩, ੯੫੧-੪)*

## ਬਾਰਹ ਪੰਥ (੧੯੧੧)

ਜੋਗੀਆਂ ਦੇ ਬਾਰ੍ਹਾਂ ਪੰਥ, ਜਿਨ੍ਹਾਂ ਦੇ ਨਾਮ ਨਿਮਨ ਲਿਖਤ ਦੇ ਅਨੁਕੂਲ ਹਨ: ੧-ਹੇਤ, ੨-ਪਾਵ, ੩-ਆਈ, ੪-ਗਮਜ, ੫-ਪਾਗਲ, ੬-ਗੋਪਾਲ, ੭-ਕੰਥੜੀ, ੮-ਬਨ, ੯-ਧਜ, ੧੦-ਚੋਲੀ, ੧੧-ਰਾਵਲ ਅਤੇ ੧੨-ਦਾਸ ਪੰਥ।

(ੳ) ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ॥
ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ॥
ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ॥
ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ॥੯॥

*(ਰਾਮਕਲੀ ਮ:੧, ਸਿਧ ਗੋਸਟਿ, ੯੩੯-੪)*

(ਅ) ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ॥
ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥(੩੪)

*(ਰਾਮਕਲੀ ਮ:੧, ਸਿਧਗੋਸਟਿ, ੯੪੧-੧੯)*

(ੲ) ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ॥
ਜੋਗੀ ਕਾਪੜੀਆ ਸਿਰਖੂਥੇ ਬਿਨੁ ਸਬਦੈ ਗਲਿ ਫਾਸੀ॥੧॥

*(ਪ੍ਰਭਾਤੀ ਮ:੧, ੧੩੩੨-੪)*

## ਬਾਰਿਕ ਕੀ ਨਿਆਂਈ (੧੯੧੨)

ਇਕ ਬੱਚੇ ਦੀ ਤਰ੍ਹਾਂ ਆਪਣੀ ਸਿਆਣਪ ਅਤੇ ਚਤੁਰਾਈ ਤਿਆਗ ਕੇ ਸਤਿਗੁਰੂ ਦੀ ਗੋਦ (ਸਰਣਿ) ਵਿਚ ਇਕ ਮਾਸੂਮ ਬੱਚੇ ਦੀ ਹੈਸੀਅਤ ਵਿਚ ਸਮਾ ਜਾਣਾ। ਦੇਖੋ, "ਬਾਲ ਬੁਧਿ ਪਾਇਓ ਰੇ।"

(ੳ) ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ॥
ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ॥੧॥

*(ਸਿਰੀ ਮ:੫, ੫੧-੧੭)*

(ਅ) ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ॥ ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ॥
ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ ਗੁਰ ਜਲ ਮਿਲਿ ਕਮਲੁ ਵਿਗਸੈ ਜੀਉ॥੩॥

*(ਮਾਝ ਮ:੪, ੯੪-੧੩)*

(ੲ) ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ॥ ਦੇਦੇ ਤੋਟਿ ਨਾਹੀ ਪ੍ਰਭ ਰੰਗਾ॥
ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ॥੩॥

*(ਮਾਝ ਮ:੫, ੯੯-੨)*

(ਸ) ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ॥
ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ॥੧॥ਰਹਾਉ॥

*(ਗਉੜੀ ਬੈਰਾਗਣਿ ਮ:੪, ੧੬੮-੩)*

(ਹ) ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥

*(ਗਉੜੀ ਸੁਖਮਨੀ ਮ:੫, ੨੬੮-੨)*

(ਕ) ਬੰਧਨ ਕਾਟਿ ਬਿਸਾਰੇ ਅਉਗਨ ਅਪਨਾ ਬਿਰਦੁ ਸਮ੍ਹਾਰਿਆ॥
ਹੋਏ ਕ੍ਰਿਪਾਲ ਮਾਤ ਪਿਤ ਨਿਆਈ ਬਾਰਿਕ ਜਿਉ ਪ੍ਰਤਿਪਾਰਿਆ॥੧॥

*(ਆਸਾ ਮ:੫, ੩੮੨-੨)*

(ਖ) ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ॥

*(ਆਸਾ ਮ:੪, ਛੰਤ, ੪੫੦-੫)*

(ਗ) ਤੁਮ੍ਰੀ ਟੇਕ ਪੂਰੇ ਮੇਰੇ ਸਤਿਗੁਰ ਮਨ ਸਰਨਿ ਤੁਮ੍ਾਰੈ ਪਰੀ॥
ਅਚੇਤ ਇਆਨੇ ਬਾਰਿਕ ਨਾਨਕ ਹਮ ਤੁਮ ਰਾਖਹੁ ਧਾਰਿ ਕਰੀ॥੨॥

*(ਗੂਜਰੀ ਮ:੫, ੪੯੯-੧੫)*

(ਘ) ਮੇਰੇ ਠਾਕੁਰ ਹਮ ਬਾਰਿਕ ਸਰਣਿ ਤੁਮਾਰੀ॥ ਏਕੋ ਸਚਾ ਸਚੁ ਤੂ ਕੇਵਲੁ ਆਪਿ ਮੁਰਾਰੀ॥ਰਹਾਉ॥

*(ਸੋਰਠਿ ਮ:੩, ੫੯੯-੧੬)*

(ਙ) ਅਨਦਿਨੁ ਨਾਨਕੁ ਨਾਮੁ ਧਿਆਏ ਜੀਅ ਪ੍ਰਾਨ ਕਾ ਦਾਤਾ॥
ਅਪੁਨੇ ਦਾਸ ਕਉ ਕੰਠਿ ਲਾਇ ਰਾਖੈ ਜਿਉ ਬਾਰਿਕ ਪਿਤ ਮਾਤਾ॥੨॥

*(ਸੋਰਠਿ ਮ:੫, ੬੨੧-੪)*

(ਚ) ਸੋਈ ਕਰਾਇ ਜੋ ਤੁਧੁ ਭਾਵੈ॥ ਮੋਹਿ ਸਿਆਣਪ ਕਛੂ ਨ ਆਵੈ॥
ਹਮ ਬਾਰਿਕ ਤਉ ਸਰਣਾਈ॥ ਪ੍ਰਭਿ ਆਪੇ ਪੈਜ ਰਖਾਈ॥੧॥
ਮੇਰਾ ਮਾਤ ਪਿਤਾ ਹਰਿ ਰਾਇਆ॥
ਕਰਿ ਕਿਰਪਾ ਪ੍ਰਤਿਪਾਲਣ ਲਾਗਾ ਕਰੀ ਤੇਰਾ ਕਰਾਇਆ॥ਰਹਾਉ॥

*(ਸੋਰਠਿ ਮ:੫, ੬੨੬-੧੨)*

(ਛ) ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ॥
ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ॥੧॥

*(ਧਨਾਸਰੀ ਮ:੫, ੬੭੩-੧੯)*

(ਜ) ਹਮਰੇ ਪਿਤਾ ਗੋਪਾਲ ਦਇਆਲ॥ ਜਿਉ ਰਾਖੈ ਮਹਤਾਰੀ ਬਾਰਿਕ ਕਉ ਤੈਸੇ ਹੀ ਪ੍ਰਭ ਪਾਲ॥੧॥

*(ਧਨਾਸਰੀ ਮ:੫, ੬੮੦-੧੫)*

(ਝ) ਹਮ ਬਾਰਿਕ ਕਛੂਅ ਨ ਜਾਨਹ ਗਤਿ ਮਿਤਿ ਤੇਰੇ ਮੂਰਖ ਮੁਗਧ ਇਆਨਾ॥
ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ ਕਰਿ ਲੀਜੈ ਮੁਗਧੁ ਸਿਆਨਾ॥੧॥

*(ਜੈਤਸਰੀ ਮ:੪, ੬੯੭-੧)*

(ਞ) ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ॥
ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ॥੪॥

*(ਟੋਡੀ ਮ:੫, ੭੧੩-੩)*

(ਟ) ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ॥
ਪਾਰਬ੍ਰਹਮ ਪਰਮੇਸਰ ਸਤਿਗੁਰ ਹਮ ਬਾਰਿਕ ਤੁਮ੍ ਪਿਤਾ ਕਿਰਪਾਲ॥੧॥ਰਹਾਉ॥

*(ਬਿਲਾਵਲੁ ਮ:੫, ੮੨੮-੧੨)*

(ਠ) ਦਇਆ ਦਇਆ ਕਰਿ ਰਾਖਹੁ ਹਰਿ ਜੀਉ ਹਮ ਦੀਨ ਤੇਰੀ ਸਰਣਾਇ॥
ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ ਜਨ ਨਾਨਕ ਬਖਸਿ ਮਿਲਾਇ॥੫॥

*(ਰਾਮਕਲੀ ਮ:੪, ੮੮੧-੬)*

(ਡ) ਹਰਿ ਜਨ ਨਿਕਟਿ ਨਿਕਟਿ ਹਰਿ ਜਨ ਹੈ ਹਰਿ ਰਾਖੈ ਕੰਠਿ ਜਨ ਧਾਰੇ॥
ਨਾਨਕ ਪਿਤਾ ਮਾਤਾ ਹੈ ਹਰਿ ਪ੍ਰਭੁ ਹਮ ਬਾਰਿਕ ਹਰਿ ਪ੍ਰਤਿਪਾਰੇ॥੪॥

*(ਰਾਮਕਲੀ ਮ:੪, ੮੮੨-੧੩)*

(ਢ) ਹਮ ਬਾਰਿਕ ਤੁਮ ਪਿਤਾ ਹਮਾਰੇ ਤੁਮ ਮੁਖਿ ਦੇਵਹੁ ਖੀਰਾ॥
ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ॥੩॥

*(ਰਾਮਕਲੀ ਮ:੫, ੮੮੪-੧੦)*

(ਣ) ਜੋ ਪ੍ਰਭ ਕੀਆ ਸੁ ਤੁਮ ਹੀ ਜਾਨਹੁ ਹਮ ਨਹ ਜਾਣੀ ਹਰਿ ਗਹਣੇ॥
ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ ਹਮ ਕਰਹ ਪ੍ਰਭੂ ਸਿਮਰਣੇ॥੩॥

*(ਨਟ ਮ:੪, ੯੭੭-੪)*

(ਤ) ਹਮ ਬਾਰਿਕ ਕਿਛੂ ਨ ਜਾਣਹੂ ਹਰਿ ਮਾਤ ਪਿਤਾ ਪ੍ਰਤਿਪਾਲਾ॥
ਕਰੁ ਮਾਇਆ ਅਗਨਿ ਨਿਤ ਮੇਲਤੇ ਗੁਰਿ ਰਾਖੇ ਦੀਨ ਦਇਆਲਾ॥੩॥

*(ਮਾਲੀ ਗਉੜਾ ਮ:੪, ੯੮੫-੧੨)*

(ਥ) ਤੂ ਪਿਤਾ ਸਭਿ ਬਾਰਿਕ ਥਾਰੇ॥ ਜਿਉ ਖੇਲਾਵਹਿ ਤਿਉ ਖੇਲਣਹਾਰੇ।
ਉਝੜ ਮਾਰਗੁ ਸਭੁ ਤੁਮ ਹੀ ਕੀਨਾ ਚਲੈ ਨਾਹੀ ਕੋ ਵੇਪਾੜਾ॥੪॥

*(ਮਾਰੂ ਮ:੫, ਸੋਲਹੇ, ੧੦੮੧-੮)*

(ਦ) ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ ਮੋ ਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ॥
ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ ਤਿਉ ਨਾਨਕ ਹਰਿ ਗਲਿ ਲਾਵੀਐ ਰੇ॥੪॥

*(ਕੇਦਾਰਾ ਮ:੪, ੧੧੧੮-੮)*

(ਧ) ਹਮ ਬਾਰਿਕ ਹਰਿ ਪਿਤਾ ਪ੍ਰਤਿਪਾਲੀ॥ ਜਨ ਨਾਨਕ ਤਾਰਹੁ ਨਦਰਿ ਨਿਹਾਲੀ॥੪॥

*(ਭੈਰਉ ਮ:੪, ੧੧੩੪-੧੨)*

(ਨ) ਖੇਲਿ ਖਿਲਾਇ ਲਾਡ ਲਾਡਾਵੈ ਸਦਾ ਸਦਾ ਅਨਦਾਈ॥
ਪ੍ਰਤਿਪਾਲੈ ਬਾਰਿਕ ਕੀ ਨਿਆਈ ਜੈਸੇ ਮਾਤ ਪਿਤਾਈ॥੧॥

*(ਸਾਰਗ ਮ:੫, ੧੨੧੩-੧੮)*

(ਪ) ਮੇਰੋ ਮਨੁ ਜਤ ਕਤ ਤੁਝਹਿ ਸਮ੍ਹਾਰੈ॥
ਹਮ ਬਾਰਿਕ ਦੀਨ ਪਿਤਾ ਪ੍ਰਭ ਮੇਰੇ ਜਿਉ ਜਾਨਹਿ ਤਿਉ ਪਾਰੈ॥੧॥ਰਹਾਉ॥

*(ਸਾਰਗ ਮ:੫, ੧੨੧੪-੧੩)*

(ਫ) ਹਮ ਬਾਰਿਕ ਪਿਤਾ ਪ੍ਰਭੁ ਦਾਤਾ॥
ਭੂਲਹਿ ਬਾਰਿਕ ਅਨਿਕ ਲਖ ਬਰੀਆ ਅਨ ਠਉਰ ਨਾਹੀ ਜਹ ਜਾਤਾ॥੧॥ਰਹਾਉ॥
ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥
ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ॥੨॥
ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ॥
ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ॥੩॥
ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥
ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥੪॥

*(ਮਲਾਰ ਮ:੫, ੧੨੬੬-੧੨)*

(ਬ) ਰਾਮਾ ਰਮ ਰਾਮੈ ਅੰਤੁ ਨ ਪਾਇਆ॥
ਹਮ ਬਾਰਿਕ ਪ੍ਰਤਿਪਾਰੇ ਤੁਮਰੇ ਤੂ ਬਡ ਪੁਰਖੁ ਪਿਤਾ ਮੇਰਾ ਮਾਇਆ॥੧॥ਰਹਾਉ॥

*(ਕਲਿਆਨ ਮ:੪, ੧੩੧੯-੪)*

(ਭ) ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ॥
ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ॥੧॥
ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ॥
ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ॥੨॥

*(ਕਲਿਆਨ ਮ:੪, ੧੩੨੧-੨)*

(ਮ) ਹਮ ਬਾਰਿਕ ਗੁਰ ਅਗਮ ਗੁਸਾਈ ਗੁਰ ਕਰਿ ਕਿਰਪਾ ਪ੍ਰਤਿਪਾਲ॥
ਬਿਖੁ ਭਉਜਲ ਡੁਬਦੇ ਕਾਢਿ ਲੇਹੁ ਪ੍ਰਭ ਗੁਰ ਨਾਨਕ ਬਾਲ ਗੁਪਾਲ॥੪॥

*(ਪ੍ਰਭਾਤੀ ਮ:੪, ੧੩੩੫-੧੮)*

(ਯ) ਹਮ ਬਾਰਿਕ ਸਰਨਿ ਪ੍ਰਭ ਦਇਆਲ॥
ਅਵਗਣ ਕਾਟਿ ਕੀਏ ਪ੍ਰਭਿ ਅਪੁਨੇ ਰਾਖਿ ਲੀਏ ਮੇਰੈ ਗੁਰ ਗੋਪਾਲਿ॥੧॥ਰਹਾਉ॥

*(ਪ੍ਰਭਾਤੀ ਮ:੫, ੧੩੩੮-੧੬)*

(ਰ) ਆਗੈ ਹੀ ਤੇ ਸਭੁ ਕਿਛੁ ਹੂਆ ਅਵਰੁ ਕਿ ਜਾਣੈ ਗਿਆਨਾ॥
ਭੂਲ ਚੂਕ ਅਪਨਾ ਬਾਰਿਕੁ ਬਖਸਿਆ ਪਾਰਬ੍ਰਹਮ ਭਗਵਾਨਾ॥੧॥

*(ਆਸਾ ਮ:੫, ੩੮੩-੧)*

(ਲ) ਸੁਤੁ ਅਪਰਾਧ ਕਰਤ ਹੈ ਜੇਤੇ॥ ਜਨਨੀ ਚੀਤਿ ਨ ਰਾਖਸਿ ਤੇਤੇ॥੧॥
ਰਾਮਈਆ ਹਉ ਬਾਰਿਕੁ ਤੇਰਾ॥ ਕਾਹੇ ਨ ਖੰਡਸਿ ਅਵਗਨੁ ਮੇਰਾ॥੧॥ਰਹਾਉ॥
ਜੇ ਅਤਿ ਕ੍ਰੋਪ ਕਰੇ ਕਰਿ ਧਾਇਆ॥ ਤਾ ਭੀ ਚੀਤਿ ਨ ਰਾਖਸਿ ਮਾਇਆ॥੨॥

*(ਆਸਾ ਕਬੀਰ, ੪੭੮-੧੫)*

(ਵ) ਸੂਖ ਮੰਗਲ ਕਲਿਆਣ ਸਹਜ ਧੁਨਿ ਪ੍ਰਭ ਕੇ ਚਰਣ ਨਿਹਾਰਿਆ॥
ਰਾਖਨਹਾਰੈ ਰਾਖਿਓ ਬਾਰਿਕੁ ਸਤਿਗੁਰਿ ਤਾਪੁ ਉਤਾਰਿਆ॥੧॥

*(ਸੋਰਠਿ ਮ:੫, ੬੧੯-੨)*

(ੜ) ਨਾਨਕੁ ਬਾਰਿਕੁ ਕਛੂ ਨ ਜਾਨੈ ਰਾਖਨ ਕਉ ਪ੍ਰਭੁ ਮਾਈ ਬਾਪ॥੨॥

*(ਪ੍ਰਭਾਤੀ ਮ:੫, ੧੩੪੧-੧੫)*

(ੳੳ) ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥ ਬੁਲਾਇਆ ਬੋਲੈ ਗੁਰ ਕੈ ਭਾਣਿ॥
ਗੁਝੀ ਛੰਨੀ ਨਾਹੀ ਬਾਤ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ॥੪॥

*(ਆਸਾ ਮ:੫, ੩੯੬-੭)*

## ਬਾਰੂ ਕੀ ਭੀਤਿ (੧੯੧੩)

ਬਾਲੂ ਕੀ ਭੀਤ, ਰੇਤੇ ਦੀ ਕੰਧ, ਰੇਤ ਦੀ ਦੀਵਾਰ, ਬਿਨਸਨਹਾਰ ਜੀਵਨ, ਰੇਤੇ ਕੰਧ ਵਾਂਗੂ ਢਹਿ ਢੇਰੀ ਹੋ ਜਾਣ ਵਾਲਾ ਜੀਵ, ਥਿਰ ਨ ਰਹਿਣ ਵਾਲੀ ਕਾਇਆਂ।

(ੳ) ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ॥
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ॥੧॥

*(ਸੋਰਠਿ ਮ:੯, ੬੩੩-੩)*

(ਅ) ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰਿ ਕਰਤ ਮਾਨੁ॥
ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ॥੧॥
ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ॥
ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ॥੨॥

*(ਜੈਜਾਵੰਤੀ ਮ:੯, ੧੩੫੨-੬)*

(ੲ) ਅਹੰਬੁਧਿ ਕਰਮ ਕਮਾਵਨੇ॥ ਗ੍ਰਿਹ ਬਾਲੂ ਨੀਰਿ ਬਹਾਵਨੇ॥੩॥

*(ਗਉੜੀ ਮ:੫, ੨੧੧-੩)*

(ਸ) ਬਾਲੂ ਕਨਾਰਾ ਤਰੰਗ ਮੁਖਿ ਆਇਆ॥ ਸੋ ਥਾਨੁ ਮੂੜਿ ਨਿਹਚਲੁ ਕਰਿ ਪਾਇਆ॥੩॥

*(ਆਸਾ ਮ:੫, ੩੯੦-੧੨)*

(ਹ) ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ॥੧॥

*(ਬਿਲਾਵਲੁ ਮ:੫, ੮੦੮-੪)*

(ਕ) ਘਰੁ ਬਾਲੂ ਕਾ ਘੂਮਨ ਘੇਰਿ॥ ਬਰਖਸਿ ਬਾਣੀ ਬੁਦਬੁਦਾ ਹੇਰਿ॥
ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ॥ ਸਰਬ ਜੋਤਿ ਨਾਮੈ ਕੀ ਚੇਰਿ॥੨॥

*(ਬਸੰਤੁ ਮ:੧, ੧੧੯੨-੮)*

(ਖ) ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ॥ ਪੂਛਹੁ ਸਗਲ ਬੇਦ ਸਿੰਮ੍ਰਿਤੇ॥
ਮਨਮੁਖ ਕਰਮ ਕਰੈ ਅਜਾਈ॥ ਜਿਉ ਬਾਲੂ ਘਰ ਠਉਰ ਨ ਠਾਈ॥੨॥

*(ਪ੍ਰਭਾਤੀ ਮ:੫, ੧੩੪੮-੯)*

(ਗ) ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥੪੯॥

*(ਸਲੋਕ ਮ:੯, ੧੪੨੯-੨)*

## ਬਾਲ ਬੁਧਿ ਪਾਇਓ ਰੇ (੧੯੧੪)

ਹੇ ਭਾਈ! ਜਿਸ ਨੇ ਭੀ ਵਾਹਿਗੁਰੂ ਨੂੰ ਪ੍ਰਾਪਤ ਕੀਤਾ ਹੈ, ਸਾਰੀਆਂ ਸਿਆਣਪਾਂ ਤਿਆਗ ਕੇ ਬਾਲ ਬੁਧੀ ਦੁਆਰਾ ਹੀ ਪਾਇਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਬਾਰਿਕ ਕੀ ਨਿਆਂਈ"।

(ੳ) ਪਾਇਓ ਬਾਲ ਬੁਧਿ ਸੁਖੁ ਰੇ॥
ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ॥੧॥ਰਹਾਉ॥
ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ॥
ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ॥
ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ॥

ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ॥੨॥
ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ॥
ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ॥੩॥
ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ॥
ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ॥੪॥

*(ਗਉੜੀ ਮਾਲਾ ਮ:੫, ੨੧੪-੧੩)*

(ਅ) ਸੰਤ ਪ੍ਰਸਾਦਿ ਬੈਦ ਨਾਰਾਇਣ ਕਰਣ ਕਾਰਣ ਪ੍ਰਭ ਏਕ॥
ਬਾਲ ਬੁਧਿ ਪੂਰਨ ਸੁਖਦਾਤਾ ਨਾਨਕ ਹਰਿ ਹਰਿ ਟੇਕ॥੨॥

*(ਟੋਡੀ ਮ:੫, ੭੧੪-੧੩)*

(ੲ) ਧੰਨੈ ਸੇਵਿਆ ਬਾਲ ਬੁਧਿ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ॥ ਰੇ ਮਨ ਤੂ ਭੀ ਹੋਹਿ ਦਾਸੁ॥੫॥

*(ਬਸੰਤੁ ਮ:੫, ੧੧੯੨-੮)*

(ਸ) ਮੇਰੇ ਸਤਿਗੁਰ ਅਪਨੇ ਬਾਲਿਕ ਰਾਖਹੁ ਲੀਲਾ ਧਾਰਿ॥
ਦੇਹੁ ਸੁਮਤਿ ਸਦਾ ਗੁਣ ਗਾਵਾ ਮੇਰੇ ਠਾਕੁਰ ਅਗਮ ਅਪਾਰ॥੧॥ਰਹਾਉ॥

*(ਆਸਾ ਮ:੫, ੩੨੯-੧੦)*

(ਹ) ਤਾਪੁ ਲਾਹਿਆ ਗੁਰ ਸਿਰਜਨਹਾਰਿ॥
ਸਤਿਗੁਰ ਅਪਨੇ ਕਉ ਬਲਿ ਜਾਈ ਜਿਨਿ ਪੈਜ ਰਖੀ ਸਾਰੈ ਸੰਸਾਰਿ॥੧॥ਰਹਾਉ॥
ਕਰੁ ਮਸਤਕਿ ਧਾਰਿ ਬਾਲਿਕੁ ਰਖਿ ਲੀਨੋ॥ ਪ੍ਰਭਿ ਅੰਮ੍ਰਿਤ ਨਾਮੁ ਮਹਾ ਰਸੁ ਦੀਨੋ॥੧॥

*(ਬਿਲਾਵਲੁ ਮ:੫, ੮੨੧-੬)*

## ਬਾੜ ਖੇਤ ਕਉ ਖਾਈ (੧੯੧੫)

(ਜਦੋਂ ਰਾਖਾ ਖੇਤ ਨੂੰ ਉਜਾੜਨ ਲਗ ਜਾਵੇ, ਜਦੋਂ ਸਰਕਾਰ ਜਨਤਾ ਨੂੰ ਖਾਣ, ਮਾਰਨ, ਲੁਟਣ, ਖੋਹਣ ਲਗ ਜਾਵੇ।

(ੳ) ਖੋਜੀ ਲਧਮੁ ਖੋਜੁ ਛਡੀਆ ਉਜਾੜਿ॥ ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ ਛਿਜਈ॥੨॥

*(ਗੂਜਰੀ ਵਾਰ ਮ:੫, ੫੨੧-੬)*

(ਅ) ਕਹੁ ਕਬੀਰ ਇਕ ਬੁਧਿ ਬੀਚਾਰੀ॥ ਕਿਆ ਬਸੁ ਜਉ ਬਿਖੁ ਦੇ ਮਹਤਾਰੀ॥੩॥

*(ਗਉੜੀ ਕਬੀਰ, ੩੨੮-੩)*

## ਬਿਉਹਾਰਿਕ ਪਵਿਤ੍ਰਤਾ (੧੯੧੬)

ਸਮਾਜੀ ਵਰਤ ਵਰਤਾਵੇ ਦੀ ਸ੍ਰੇਸ਼ਟਤਾਈ, ਦੁਨੀਆਵੀ ਵਰਤਾਵੇ ਦੀ ਪਵਿਤ੍ਰਤਾ। ਜਿਸ ਦਾ ਸਮਾਜ ਬਿਗੜਿਆ ਹੋਇਆ ਹੈ, ਉਸ ਦਾ ਪਰਮਾਰਥ ਕਦੇ ਭੀ ਨਹੀਂ ਸੁਧਰ ਸਕਦਾ। ਇਸ ਵਾਸਤੇ ਬਹੁਤ ਹੀ ਲਾਜ਼ਮੀ ਹੈ ਕਿ ਸਾਡਾ ਸਮਾਜੀ ਜੀਵਨ, ਵਰਤ ਵਰਤਾਵਾ ਅਤੇ ਭਾਈ-ਚਾਰਕ ਜੀਵਨ ਅਤਿ ਪਾਕਦਾਮਨ ਹੋਵੇ। ਗਵਾਂਢ ਅਤੇ ਸੰਬੰਧੀਆਂ ਨਾਲ ਵਰਤਾਵਾ ਬਹੁਤ ਹੀ ਸੁਧਰਿਆ ਹੋਇਆ ਹੋਣਾ ਜ਼ਰੂਰੀ ਹੈ। ਘਰੇਲੂ ਜੀਵਨ ਦੀ ਸ੍ਰੇਸ਼ਟ ਚਾਲ ਚਲਨਾ ਹੀ ਪਰਮਾਰਥ ਦੀ ਪ੍ਰਾਪਤੀ ਦਾ ਪਹਿਲਾ ਕਦਮ ਹੈ। ਇਸ ਪਰਥਾਂਇ ਕੁਝ ਉਦਾਰਣ ਪਾਵਨ ਗੁਰਬਾਣੀ ਦੁਆਰਾ ਪ੍ਰਾਪਤ ਹੁੰਦੇ ਹਨ।

(ੳ) ਉਸਤਤਿ ਮਨ ਮਹਿ ਕਰਿ ਨਿਰੰਕਾਰ॥ ਕਰਿ ਮਨ ਮੇਰੇ ਸਤਿ ਬਿਉਹਾਰ॥

*(ਗਉੜੀ ਸੁਖਮਨੀ,ਮ:੫, ੨੮੧-੬)*

(ਅ) ਪਾਂਚੈ ਪੰਚ ਤਤ ਬਿਸਥਾਰ॥ ਕਨਿਕ ਕਾਮਿਨੀ ਜੁਗ ਬਿਉਹਾਰ॥
ਪ੍ਰੇਮ ਸੁਧਾ ਰਸੁ ਪੀਵੈ ਕੋਇ॥ ਜਰਾ ਮਰਣ ਦੁਖੁ ਫੇਰਿ ਨ ਹੋਇ॥੬॥

*(ਗਉੜੀ ਕਬੀਰ, ਥਿੰਤੀ, ੩੪੩-੧੪)*

(ੲ) ਰਸਨਾ ਰਾਮ ਰਾਮ ਰਵੰਤ॥ ਛੋਡਿ ਆਨ ਬਿਉਹਾਰ ਮਿਥਿਆ ਭਜੁ ਸਦਾ ਭਗਵੰਤ॥੧॥ਰਹਾਉ॥

*(ਗੂਜਰੀ ਮ:੫, ੫੦੧-੪)*

(ਸ) ਆਨ ਅਚਾਰ ਬਿਉਹਾਰ ਹੈ ਜੇਤੇ ਬਿਨੁ ਹਰਿ ਸਿਮਰਨ ਫੋਕ॥
ਨਾਨਕ ਜਨਮ ਮਰਣ ਭੈ ਕਾਟੇ ਮਿਲਿ ਸਾਧੂ ਬਿਨਸੇ ਸੋਕ॥੨॥

*(ਧਨਾਸਰੀ ਮ:੫, ੬੮੨-੧੭)*

(ਹ) ਆਚਾਰ ਬਿਉਹਾਰ ਜਾਤਿ ਹਰਿ ਗੁਨੀਆ॥ ਮਹਾ ਅਨੰਦ ਕੀਰਤਨ ਹਰਿ ਸੁਨੀਆ॥੩॥

*(ਟੋਡੀ ਮ:੫, ੭੧੫-੯)*

(ਕ) ਰਾਮ ਰਾਮ ਸੰਗਿ ਕਰਿ ਬਿਉਹਾਰ॥ ਰਾਮ ਰਾਮ ਰਾਮ ਪ੍ਰਾਨ ਅਧਾਰ॥
ਰਾਮ ਰਾਮ ਰਾਮ ਕੀਰਤਨੁ ਗਾਇ॥ ਰਮਤ ਰਾਮੁ ਸਭ ਰਹਿਓ ਸਮਾਇ॥੧॥

*(ਗੋਂਡ ਮ:੫, ੮੬੫-੧)*

(ਖ) ਮਾਇਆ ਲਗਿ ਭੂਲੋ ਸੰਸਾਰੁ॥
ਆਪਿ ਭੁਲਾਇਆ ਭੁਲਾਵਣਹਾਰੈ ਰਾਚਿ ਰਹਿਆ ਬਿਰਥਾ ਬਿਉਹਾਰ॥੨॥

*(ਭੈਰਉ ਮ:੫, ੧੧੪੩-੧੦)*

(ਗ) ਨਾਮੁ ਹਮਾਰੈ ਸਗਲ ਆਚਾਰ॥ ਨਾਮੁ ਹਮਾਰੈ ਨਿਰਮਲ ਬਿਉਹਾਰ॥੩॥

*(ਭੈਰਉ ਮ:੫, ੧੧੪੫-੧੮)*

(ਘ) ਹੋਹੁ ਕ੍ਰਿਪਾਲ ਨਾਮੁ ਦੇਹੁ ਅਪੁਨਾ ਬਿਨਤੀ ਏਹ ਕਹੀ॥
ਆਨ ਬਿਉਹਾਰ ਬਿਸਰੇ ਪ੍ਰਭ ਸਿਮਰਤ ਪਾਇਓ ਲਾਭੁ ਸਹੀ॥੧॥

*(ਸਾਰਗ ਮ:੫, ੧੨੨੦-੧੧)*

(ਙ) ਬਿਨਸੇ ਕਾਚ ਕੇ ਬਿਉਹਾਰ॥
ਰਾਮ ਭਜੁ ਮਿਲਿ ਸਾਧਸੰਗਤਿ ਇਹੈ ਜਗ ਮਹਿ ਸਾਰ॥੧॥ਰਹਾਉ॥

*(ਸਾਰਗ ਮ:੫, ੧੨੨੨-੫)*

(ਚ) ਅਨਿਤ ਬਿਉਹਾਰ ਅਚਾਰ ਬਿਧਿ ਹੀਨਤ ਮਮ ਮਦ ਮਾਤ ਕੋਪ ਜਰੀਆ॥
ਕਰੁਣ ਕ੍ਰਿਪਾਲ ਗੋੁਪਾਲ ਦੀਨ ਬੰਧੁ ਨਾਨਕ ਉਧਰੁ ਸਰਨਿ ਪਰੀਆ॥੨॥

*(ਕਾਨੜਾ ਮ:੫, ੧੩੦੩-੧੬)*

(ਛ) ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ॥
ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ॥੬॥

*(ਚਉਬੋਲੇ ਮ:੫, ੧੩੬੪-੩)*

(ਜ) ਇਹੀ ਅਚਾਰ ਇਹੀ ਬਿਉਹਾਰਾ ਆਗਿਆ ਮਾਨਿ ਭਗਤਿ ਹੋਇ ਤੁਮ੍ਾਰੀ॥
ਜੋ ਇਹੁ ਮੰਤ੍ਰੁ ਕਮਾਵੈ ਨਾਨਕ ਸੋ ਭਉਜਲੁ ਪਾਰਿ ਉਤਾਰੀ॥੩॥

*(ਆਸਾ ਮ:੫, ੩੭੭-੧੮)*

(ਝ) ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ॥ ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ॥੯॥

*(ਆਸਾ ਮ:੧, ੪੧੮-੧੫)*

(ਞ) ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ॥
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ॥੨॥

*(ਸੋਰਿਠ ਮ:੫, ੬੧੪-੪)*

(ਟ) ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ॥
ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ॥੧॥

*(ਸੋਰਠਿ ਮ:੫, ੬੧੪-੮)*

(ਠ) ਅਬ ਕਿਆ ਕਥੀਐ ਗਿਆਨੁ ਬੀਚਾਰਾ॥ ਨਿਜ ਨਿਰਖਤ ਗਤ ਬਿਉਹਾਰਾ॥੧॥ਰਹਾਉ॥

*(ਸੋਰਠਿ ਕਬੀਰ, ੬੫੫-੧੩)*

## ਬਿਆਸ ਰਿਸ਼ੀ (੧੮੧੭)

ਵੇਦਾਂਤ ਸੂਤ੍ਰ ਦਾ ਰਚਨਹਾਰ ਪ੍ਰਸਿੱਧ ਰਿਸ਼ੀ। ਪੌਰਾਣਿਕ ਸਾਹਿਤ ਅਨੁਸਾਰ ਬਿਆਸ ਦਾ ਜਨਮ ਯਮੁਨਾ ਨਦੀ ਦੇ ਦੀਪ ਵਿਚ ਹੋਇਆ ਸੀ। ਭਾਗਵਤ ਆਦਿ ਗ੍ਰੰਥਾਂ ਵਿਚ ਇਸ ਦੇ ਪਿਤਾ ਦਾ ਨਾਮ ਪਰਾਸ਼ਰ ਰਿਸ਼ੀ ਅਤੇ ਮਾਤਾ ਦਾ ਨਾਂ ਸਤਿਆਵਤੀ ਦਰਜ ਕੀਤਾ ਹੈ। ਬਿਆਸ ਨੇ ਇਕ ਵੇਦ ਦੇ ਚਾਰ ਭਾਗ ਕੀਤੇ। ਮਹਾਂਭਾਰਤ ਅਤੇ ਪੁਰਾਣਾਂ ਦੀ ਰਚਨਾ ਕੀਤੀ।

ਸਕੰਦ ਪੁਰਾਣ ਅਨੁਸਾਰ ਸਤਿਆਵਤੀ ਦਾ ਪੁੱਤਰ ਬਿਆਸ, ਅਠਾਰਾਂ ਪੁਰਾਣਾਂ ਦਾ ਰਚਨਹਾਰ ਹੈ।

ਵੰਸਾਵਲੀ ਦੇ ਨਾਤੇ ਬਿਆਸ, ਕੌਰਵਾਂ ਅਤੇ ਪਾਂਡਵਾਂ ਦਾ ਦਾਦਾ ਸੀ (ਮਹਾਂ ਭਾਰਤ, ਭੀਸ਼ਮ ਪਰਵ, ੨, ੨)। ਪਾਂਡਵਾਂ ਨਾਲ ਇਸ ਦਾ ਬਹੁਤਾ ਪਿਆਰ ਸੀ, ਯੁਧਿਸ਼ਟਰ ਦੇ ਰਾਜਸੂਯ ਯੱਗ ਵਿਚ ਇਹ ਹਾਜ਼ਰ ਸੀ (ਮਹਾਂ ਭਾਰਤ, ਸਭਾ ਪਰਵ, ੪੬, ੧੧-੧੨)।

ਗਾਹੇ-ਬਗਾਹੇ ਬਿਆਸ ਰਿਸ਼ੀ, ਯੁਧਿਸ਼ਟਰ ਆਦਿ ਨੂੰ ਉਪਦੇਸ਼ ਦਿੰਦਾ ਰਿਹਾ। ਮਹਾਂ ਭਾਰਤ ਦੇ ਯੁਧ ਤੋਂ ਉਪਰੰਤ ਮਰੇ ਹੋਏ ਸੰਬੰਧੀਆਂ ਲਈ ਚਿੰਤਿਤ ਯੁਧਿਸ਼ਟਰ ਨੂੰ ਦਿਲਾਸਾ ਦੇ ਕੇ ਸ਼ਾਂਤ ਕਰਦਾ ਰਿਹਾ (ਮਹਾਂ ਭਾਰਤ, ਸ਼ਾਂਤਿ ਪਰਵ, ੨੭)।

ਮਹਾਂ ਭਾਰਤ ਯੁੱਧ ਸਮੇਂ ਬਿਆਸ ਨੇ ਧ੍ਰਿਤਰਾਸ਼ਟਰ ਨੂੰ ਦਿਵਦ੍ਰਿਸ਼ਟੀ ਪ੍ਰਦਾਨ ਕੀਤੀ, ਜਿਸ ਦੁਆਰਾ ਧ੍ਰਿਤਰਾਸ਼ਟਰ ਦੂਰ ਬੈਠਾ ਹੀ ਯੁੱਧ ਰੇਖਾ ਦਾ ਦ੍ਰਿਸ਼ ਵੇਖ ਸਕਦਾ ਸੀ (ਮਹਾਂਭਾਰਤ ਭੀਸ਼ਮ ਪਰਵ, ੨)। ਜਨਮੇਜਾ ਦੇ ਰਚੇ ਸਰਪ ਯੱਗ ਵਿਚ ਭੀ ਬਿਆਸ ਵਿਦਮਾਨ ਸੀ। ਬਿਆਸ ਦੇ ਕਹਿਣ ਉਪਰ ਹੀ ਜਨਮੇਜੇ ਨੂੰ ਮਹਾਂ ਭਾਰਤ ਦੀ ਕਥਾ ਸੁਣਾਈ ਗਈ। (ਮਹਾਂ ਭਾਰਤ ਆਦਿ ਪਰਵ, ੬੦)।

ਜਨਮੇਜਾ ਵਲੋਂ ਬ੍ਰਹਮ ਹੱਤਿਆ ਅਤੇ ਕੋੜ੍ਹ ਰੋਗ ਨੂੰ ਪ੍ਰਾਪਤ ਹੋਣਾ, ਬਿਆਸ ਨੇ ਪਹਿਲਾਂ ਹੀ ਦਸ ਦਿਤਾ ਸੀ, (ਮਹਾਂ ਭਾਰਤ, ਆਦਿ ਪਰਵ, ੫੨, ੬੦, ੧, ਸ੍ਰੀ ਮਧ ਭਾਗਵਤ ਮਹਾਂ ਪੁਰਾਣ: ੧, ੧੬, ੨; ਨੌਵਾਂ ੨੨, ੩੫-੩੬)। ਹੋਰ ਜਾਣਕਾਰੀ ਵਾਸਤੇ ਦੇਖੋ, ਦਸਮ ਗ੍ਰੰਥ: 'ਗਿਆਨ ਪ੍ਰਬੋਧ'।

(ੳ) ਨਾਰਦ ਮੁਨਿ ਜਨ ਸੁਕ ਬਿਆਸ ਜਸੁ ਗਾਵਤ ਗੋਬਿੰਦ॥

ਰਸ ਗੀਧੇ ਹਰਿ ਸਿਉ ਬੀਧੇ ਭਗਤ ਰਚੇ ਭਗਵੰਤ॥

*(ਗਉੜੀ ਮ:੫, ਥਿਤੀ, ੨੯੮-੧)*

(ਅ) ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ ਛੀਪਾ॥
ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ॥੧॥

*(ਮਲਾਰ ਰਵਿਦਾਸ, ੧੨੯੩-੯)*

(ੲ) ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ॥
ਤਿਨ੍ਹਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ॥੪॥

*(ਪ੍ਰਭਾਤੀ ਮ:੧, ੧੩੪੪-੫)*

(ਸ) ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ॥
ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ ਭਾਈ॥੪॥

*(ਮਾਰੂ ਕਬੀਰ, ੧੧੦੩-੪)*

## ਬਿਆਕਰਣ (੧੯੧੮)

ਵਿਆਕਰਣ, ਉਹ ਗ੍ਰੰਥ ਜਾਂ ਕਿਤਾਬ ਜਿਸ ਵਿਚ ਕਿਸੇ ਬੋਲੀ ਅਥਵਾ ਜ਼ਬਾਨ ਦੇ ਸ਼ੁਧ ਬੋਲਣ ਜਾਂ ਲਿਖਣ ਦਾ ਨਿਯਮ ਦੱਸਿਆ ਗਿਆ ਹੋਵੇ ਜਾਂ ਬੋਲੀ ਦੀ ਨੇਮਾਵਲੀ ਬਾਰੇ ਲਿਖੀ ਗਈ ਪੁਸਤਕ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਆਕਰਣ ਸ਼ਬਦ ਦੀ ਵਰਤੋਂ ਸਤਿਗੁਰੂ ਜੀ ਨੇ ਬਿਲਕੁਲ ਹੀ ਨਹੀਂ ਕੀਤੀ ਹੈ, ਇਸ ਵਾਸਤੇ ਸ਼ੁਧ ਸ਼ਬਦ ਕੇਵਲ ਅਤੇ ਕੇਵਲ "ਬਿਆਕਰਣ" ਹੀ ਹੈ। ਭਾਵ ਅੱਖਰ 'ਬ' ਅਥਵਾ 'ਵ' ਤੋਂ ਹੈ।

(ੳ) ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ॥
ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ॥੨॥

*(ਭੈਰਉ ਮ:੧, ੧੧੨੭-੧੨)*

(ਅ) ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ॥
ਤੰਤ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ॥੨॥

*(ਆਸਾ ਕਬੀਰ ਮ:੧, ੪੭੬-੧੯)*

## ਬਿਸ਼ਟਾ/ਵਿਸ਼ਟਾ ਦੇ ਕੀੜੇ (੧੯੧੯)

ਗੰਦਗੀ ਅਤੇ ਗੰਦਗੀ ਦੇ ਕੀੜੇ, ਆਪਣੇ ਮੰਦੇ ਕਰਮਾਂ ਦੇ ਕਾਰਣ ਜੀਵ ਮਾਨਸ ਜਨਮ ਨੂੰ ਹਾਰਕੇ ਗੰਦਗੀ ਦਾ ਕੀਟ ਭੀ ਬਣ ਸਕਦਾ ਹੈ।

(ੳ) ਬਾਝੁ ਗੁਰੂ ਹੈ ਅੰਧ ਗੁਬਾਰਾ॥ ਅਗਿਆਨੀ ਅੰਧਾ ਅੰਧੁ ਅੰਧਾਰਾ॥
ਬਿਸਟਾ ਕੇ ਕੀੜੇ ਬਿਸਟਾ ਕਮਾਵਹਿ ਫਿਰਿ ਬਿਸਟਾ ਮਾਹਿ ਪਚਾਵਣਿਆ॥੫॥

*(ਮਾਝ ਮ:੩, ੧੧੬-੧੦)*

(ਅ) ਬਾਝੁ ਗੁਰੂ ਹੈ ਅੰਧ ਅੰਧਾਰਾ॥ ਜਮਕਾਲਿ ਗਰਠੇ ਕਰਹਿ ਪੁਕਾਰਾ॥
ਅਨਦਿਨੁ ਰੋਗੀ ਬਿਸਟਾ ਕੇ ਕੀੜੇ ਬਿਸਟਾ ਮਹਿ ਦੁਖੁ ਪਾਵਣਿਆ॥੭॥

*(ਮਾਝ ਮ:੩, ੧੨੫-੭)*

(ੲ) ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ॥ ਕਾਗ ਬਤਨ ਬਿਸਟਾ ਮਹਿ ਵਾਸ॥੨॥

*(ਗਉੜੀ ਮ:੫, ੨੩੯-੩)*

(ਸ) ਡਾਲੀ ਲਾਗੈ ਨਿਹਫਲੁ ਜਾਇ॥ ਅੰਧੀ ਕੰਮੀ ਅੰਧ ਸਜਾਇ॥
ਮਨਮੁਖੁ ਅੰਧਾ ਠਉਰ ਨ ਪਾਇ॥ ਬਿਸਟਾ ਕਾ ਕੀੜਾ ਬਿਸਟਾ ਮਾਹਿ ਪਚਾਇ॥੨॥

*(ਆਸਾ ਮ:੩, ੩੬੨-੮)*

(ਹ) ਬਿਸਟਾ ਅਸਤ ਰਕਤੁ ਪਰੇਟੇ ਚਾਮ॥ ਇਸੁ ਊਪਰਿ ਲੇ ਰਾਖਿਓ ਗੁਮਾਨ॥੩॥

*(ਆਸਾ ਮ:੫, ੩੭੪-੧੬)*

(ਕ) ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ॥
ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ॥੭॥

*(ਆਸਾ ਮ:੩, ੪੨੬-੧੬)*

(ਖ) ਜਿਨੀ ਨਾਮੁ ਵਿਸਾਰਿਆ ਸੇ ਮੁਏ ਮਰਿ ਜਾਹਿ॥
ਹਰਿ ਰਸ ਸਾਦੁ ਨ ਆਇਓ ਬਿਸਟਾ ਮਾਹਿ ਸਮਾਹਿ॥੬॥

*(ਆਸਾ ਮ:੩, ੪੨੮-੬)*

(ਗ) ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ॥
ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ॥
ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ॥੩॥

*(ਸੋਰਠਿ ਮ:੩, ੬੦੧-੬)*

(ਘ) ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ ਸੁਆਦੰ ਰਸਹ॥
ਕਦਾਂਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕ੍ਰਿਮਹ॥੧॥

*(ਜੈਤਸਰੀ ਵਾਰ ਮ:੫, ੭੦੭-੪)*

(ਙ) ਨਾਨਕ ਬਿਨੁ ਹਰਿ ਅਵਰੁ ਜਿ ਚਾਹਨਾ ਬਿਸਟਾ ਕ੍ਰਿਮ ਭਸਮਾ ਰਾਮ॥੩॥

*(ਬਿਲਾਵਲੁ ਮ:੫, ਛੰਤ, ੮੪੮-੮)*

(ਚ) ਐਥੈ ਨਾਵਹੁ ਭੁਲਿਆ ਫਿਰਿ ਹਥੁ ਕਿਥਾਊ ਨ ਪਾਇ॥
ਜੋਨੀ ਸਭਿ ਭਵਾਈਅਨਿ ਬਿਸਟਾ ਮਾਹਿ ਸਮਾਇ॥੨॥

*(ਮਾਰੂ ਮ:੩, ੯੯੪-੭)*

(ਛ) ਮਨਮੁਖ ਤ੍ਰਿਸਨਾ ਭਰਿ ਰਹੇ ਮਨਿ ਆਸਾ ਦਹ ਦਿਸ ਬਹੁ ਲਾਖੁ॥
ਬਿਨੁ ਨਾਵੈ ਧ੍ਰਿਗੁ ਜੀਵਦੇ ਵਿਚਿ ਬਿਸਟਾ ਮਨਮੁਖ ਰਾਖੁ॥
ਓਇ ਆਵਹਿ ਜਾਹਿ ਭਵਾਈਅਹਿ ਬਹੁ ਜੋਨੀ ਦੁਰਗੰਧ ਭਾਖੁ॥੩॥

*(ਮਾਰੂ ਮ:੪, ੯੯੭-੧੨)*

(ਜ) ਰਸ ਕਸ ਖਾਏ ਪਿੰਡੁ ਵਧਾਏ॥ ਭੇਖ ਕਰੈ ਗੁਰ ਸਬਦੁ ਨ ਕਮਾਏ॥
ਅੰਤਰਿ ਰੋਗੁ ਮਹਾ ਦੁਖੁ ਭਾਰੀ ਬਿਸਟਾ ਮਾਹਿ ਸਮਾਹਾ ਹੇ॥੧੦॥

*(ਮਾਰੂ ਮ:੩, ਸੋਲਹੇ, ੧੦੫੮-੪)*

(ਝ) ਲਖ ਚਉਰਾਸੀਹ ਆਪਿ ਉਪਾਏ॥ ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ॥
ਬਿਨੁ ਭਗਤੀ ਬਿਸਟਾ ਵਿਚਿ ਵਾਸਾ ਬਿਸਟਾ ਵਿਚਿ ਫਿਰਿ ਪਾਇਦਾ॥੧੧॥

*(ਮਾਰੂ ਮ:੩, ਸੋਲਹੇ, ੧੦੬੧-੭)*

(ਞ) ਬਿਨੁ ਕਰਮਾ ਸਭ ਭਰਮਿ ਭੁਲਾਈ॥ ਮਾਇਆ ਮੋਹਿ ਬਹੁਤੁ ਦੁਖੁ ਪਾਈ॥
ਮਨਮੁਖ ਅੰਧੇ ਠਉਰ ਨ ਪਾਈ॥ ਬਿਸਟਾ ਕਾ ਕੀੜਾ ਬਿਸਟਾ ਮਾਹਿ ਸਮਾਈ॥੧॥

*(ਬਸੰਤੁ ਮ:੩, ੧੧੭੫-੩)*

(ਟ) ਜਿਨ੍ਹੀ ਨਾਮੁ ਵਿਸਾਰਿਆ ਕਿਆ ਜਪੁ ਜਾਪਹਿ ਹੋਰਿ॥
ਬਿਸਟਾ ਅੰਦਰਿ ਕੀਟ ਸੇ ਮੁਠੇ ਧੰਧੈ ਚੋਰਿ॥ ਨਾਨਕ ਨਾਮੁ ਨ ਵੀਸਰੈ ਝੂਠੇ ਲਾਲਚ ਹੋਰਿ॥੨॥

*(ਸਾਰੰਗ ਵਾਰ ਮ:੩, ੧੨੪੭-੫)*

(ਠ) ਤੀਰਥਿ ਤੇਜੁ ਨਿਵਾਰਿ ਨ ਨ੍ਹਾਤੇ ਹਰਿ ਕਾ ਨਾਮੁ ਨ ਭਾਇਆ॥
ਰਤਨ ਪਦਾਰਥੁ ਪਰਹਰਿ ਤਿਆਗਿਆ ਜਤ ਕੋ ਤਤ ਹੀ ਆਇਆ॥
ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ॥
ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ॥੨॥

*(ਮਲਾਰ ਮ:੧, ੧੨੫੫-੩)*

(ਡ) ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ॥
ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ॥੧॥

*(ਸਿਰੀ ਮ:੩, ੨੬-੧੩)*

(ਢ) ਮਨਮੁਖ ਨਾਮੁ ਨ ਜਾਣਨੀ ਵਿਣੁ ਨਾਵੈ ਪਤਿ ਜਾਇ॥ ਸਬਦੈ ਸਾਦੁ ਨ ਆਇਓ ਲਾਗੇ ਦੂਜੈ ਭਾਇ॥
ਵਿਸਟਾ ਕੇ ਕੀੜੇ ਪਵਹਿ ਵਿਚਿ ਵਿਸਟਾ ਸੇ ਵਿਸਟਾ ਮਾਹਿ ਸਮਾਇ॥੨॥

*(ਸਿਰੀ ਮ:੩, ੨੮-੮)*

(ਣ) ਮਨਮੁਖੁ ਭੂਲਾ ਦੂਜੈ ਭਾਇ ਖੁਆਏ॥ ਨਾਮੁ ਨ ਲੇਵੈ ਮਰੈ ਬਿਖੁ ਖਾਏ॥
ਅਨਦਿਨੁ ਸਦਾ ਵਿਸਟਾ ਮਹਿ ਵਾਸਾ ਬਿਨੁ ਸੇਵਾ ਜਨਮੁ ਗਵਾਵਣਿਆ॥੬॥

*(ਮਾਝ ਮ:੩, ੧੧੯-੧੨)*

(ਤ) ਮਨਮੁਖ ਸਦਾ ਕੂੜਿਆਰ ਭਰਮਿ ਭੁਲਾਣਿਆ॥ ਵਿਸਟਾ ਅੰਦਰਿ ਵਾਸੁ ਸਾਦੁ ਨ ਜਾਣਿਆ॥

*(ਮਾਝ ਵਾਰ ਮ:੧, ੧੪੪-੮)*

(ਥ) ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ॥
ਸਹਜੇ ਨਾਮੁ ਨ ਧਿਆਇਆ ਕਿਤੁ ਆਇਆ ਸੰਸਾਰਿ॥
ਫਿਰਿ ਫਿਰਿ ਜੂਨੀ ਪਾਈਐ ਵਿਸਟਾ ਸਦਾ ਖੁਆਰੁ॥

*(ਗੂਜਰੀ ਵਾਰ ਮ:੩, ੫੧੨-੧੮)*

(ਦ) ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ॥
ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ॥੧॥

*(ਸੋਰਠਿ ਵਾਰ ਮ:੩, ੬੪੮-੬)*

(ਧ) ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥ ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥
ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥ ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥
ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥੬॥

*(ਜੈਤਸਰੀ ਵਾਰ ਮ:੫, ੭੦੭-੬)*

(ਨ) ਮਨਮੁਖ ਪਾਖੰਡੁ ਕਦੇ ਨ ਚੂਕੈ ਦੂਜੈ ਭਾਇ ਦੁਖੁ ਪਾਏ॥
ਨਾਮੁ ਵਿਸਾਰਿ ਬਿਖਿਆ ਮਨਿ ਰਾਤੇ ਬਿਰਥਾ ਜਨਮੁ ਗਵਾਏ॥
ਇਹ ਵੇਲਾ ਫਿਰਿ ਹਥਿ ਨ ਆਵੈ ਅਨਦਿਨੁ ਸਦਾ ਪਛੁਤਾਏ॥
ਮਰਿ ਮਰਿ ਜਨਮੈ ਕਦੇ ਨ ਬੂਝੈ ਵਿਸਟਾ ਮਾਹਿ ਸਮਾਏ॥੨॥

*(ਮਲਾਰ ਮ:੩, ੧੨੫੯-੧੦)*

## ਬਿਸਨ ਵਿਸਨੂ (੧੯੨੦)

ਵਿਸ਼ਨੂ ਤਿੰਨਾਂ ਦੇਵਤਿਆਂ ਵਿਚੋਂ ਇਕ ਦੇਵਤਾ ਹੈ, ਜੋ ਵਾਹਿਗੁਰੂ ਜੀ ਵਲੋਂ ਦੁਨੀਆਂ ਦੀ ਪਾਲਣਾ ਪੋਸਣਾ ਦੀ ਜ਼ਿੰਮੇਵਾਰੀ ਨਿਭਾਉਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਦੇਵੀਆਂ ਦੇਵਤੇ"। ਗੁਰਮਤਿ ਵਿਚ ਦੇਵੀ ਦੇਵਤਿਆਂ ਦੀ ਪੂਜਾ ਕਰਨੀ ਵਰਜਿਤ ਹੈ, ਪੂਜਾ ਕੇਵਲ ਵਾਹਿਗੁਰੂ ਜੀ ਦੀ, ਸਤਿਗੁਰੂ ਜੀ ਦੀ ਆਗਿਆ ਵਿਚ ਰਹਿ ਕੇ ਕਰਨੀ ਹੀ ਗੁਰਮਤਿ ਵਿਧਾਨ ਹੈ। ਦੇਖੋ, "ਪੂਜਾ"।

ਨੋਟ: "ਬਿਸਨ" ਸ਼ਬਦ ਵਾਹਿਗੁਰੂ ਜੀ ਵਾਸਤੇ ਭੀ ਵਰਤੋਂ ਵਿਚ ਆਇਆ ਹੈ। ਦੇਖੋ ਨਿਮਨ ਲਿਖਤ "ੳ" ਅਤੇ "ਅ"

(ੳ) ਵਵਾ ਬਾਰ ਬਾਰ ਬਿਸਨ ਸਮ੍ਹਾਰਿ॥ ਬਿਸਨ ਸੰਮ੍ਹਾਰਿ ਨ ਆਵੈ ਹਾਰਿ॥
ਬਲਿ ਬਲਿ ਜੇ ਬਿਸਨਤਨਾ ਜਸੁ ਗਾਵੈ॥ ਵਿਸਨ ਮਿਲੇ ਸਭ ਹੀ ਸਚੁ ਪਾਵੈ॥੩੭॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੨-੧੦)*

(ਅ) ਭਗਵੰਤ ਕੀ ਟਹਲ ਕਰੈ ਨਿਤ ਨੀਤਿ॥ ਮਨੁ ਤਨੁ ਅਰਪੈ ਬਿਸਨ ਪਰੀਤਿ॥

*(ਗਉੜੀ ਸੁਖਮਨੀ, ਮ:੫, ੨੭੪-੧੨)*

(ੲ) ਕੋਟਿ ਬਿਸਨ ਅਵਤਾਰ ਸੰਕਰ ਜਟਾਧਾਰ॥
ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ॥

*(ਆਸਾ ਮ:੫, ਛੰਤ, ੪੫੫-੧੬)*

(ਸ) ਕੋਟਿ ਬਿਸਨ ਕੀਨੇ ਅਵਤਾਰ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ॥
ਕੋਟਿ ਮਹੇਸ ਉਪਾਇ ਸਮਾਏ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ॥੧॥
ਐਸੋ ਧਣੀ ਗੁਵਿੰਦੁ ਹਮਾਰਾ॥ ਬਰਨਿ ਨ ਸਾਕਉ ਗੁਣ ਬਿਸਥਾਰਾ॥੧॥ਰਹਾਉ॥

*(ਭੈਰਉ ਮ:੫, ੧੧੫੬-੧੦)*

(ਹ) ਕਉਨੁ ਬਿਧਿ ਤਾ ਕੀ ਕਹਾ ਕਰਉ॥
ਧਰਤ ਧਿਆਨੁ ਗਿਆਨੁ ਸਸਤ੍ਰਗਿਆ ਅਜਰ ਪਦੁ ਕੈਸੇ ਜਰਉ॥੧॥ਰਹਾਉ॥
ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ॥੧॥
ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ॥
ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ॥੨॥

*(ਕਲਿਆਨ ਮ:੫, ੧੩੨੨-੧੧)*

(ਕ) ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ॥
ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ॥੪॥

*(ਗੂਜਰੀ ਮ:੧, ੫੦੪-੧)*

(ਖ) ਤੁਧੁ ਧਿਆਇਨਿ੍ ਬੇਦ ਕਤੇਬਾ ਸਣੁ ਖੜੇ॥ ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ॥
ਬ੍ਰਹਮੇ ਤੁਧੁ ਧਿਆਇਨਿ੍ ਇੰਦ੍ਰ ਇੰਦ੍ਰਾਸਣਾ॥
ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ॥

*(ਗੂਜਰੀ ਵਾਰ ਮ:੫, ੫੧੮-੭)*

(ਗ) ਜਿਨਿ ਬ੍ਰਹਮਾ ਬਿਸਨੁ ਮਹੇਸੁ ਉਪਾਏ॥ ਸਿਰਿ ਸਿਰਿ ਧੰਧੈ ਆਪੇ ਲਾਏ॥
ਜਿਸੁ ਭਾਵੈ ਤਿਸੁ ਆਪੇ ਮੇਲੇ ਜਿਨਿ ਗੁਰਮੁਖਿ ਏਕੋ ਜਾਤਾ ਹੇ॥੨॥

*(ਮਾਰੂ ਮ:੩, ਸੋਲਹੇ, ੧੦੫੧-੭)*

(ਘ) ਤੂ ਸਚਾ ਸਾਹਿਬੁ ਸਚੁ ਸਚੁ ਸਭੁ ਧਾਰਿਆ॥ ਗੁਰਮੁਖਿ ਕੀਤੋ ਥਾਟੁ ਸਿਰਜਿ ਸੰਸਾਰਿਆ॥
ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਬਿਸਥਾਰਿਆ॥
ਨਵ ਖੰਡ ਪ੍ਰਿਥਮੀ ਸਾਜਿ ਹਰਿ ਰੰਗ ਸਵਾਰਿਆ॥
ਵੇਕੀ ਜੰਤ ਉਪਾਇ ਅੰਤਰਿ ਕਲ ਧਾਰਿਆ॥
ਤੇਰਾ ਅੰਤੁ ਨ ਜਾਣੈ ਕੋਇ ਸਚੁ ਸਿਰਜਣਹਾਰਿਆ॥
ਤੂ ਜਾਣਹਿ ਸਭ ਬਿਧਿ ਆਪਿ ਗੁਰਮੁਖਿ ਨਿਸਤਾਰਿਆ॥੧॥

*(ਮਾਰੂ ਵਾਰ ਮ:੫, ੧੦੯੪-੧੧)*

(ਙ) ਏਕਸੁ ਕੀ ਸਿਰਿ ਕਾਰ ਏਕ ਜਿਨਿ ਬ੍ਰਹਮਾ ਬਿਸਨੁ ਰੁਦ੍ਰ ਉਪਾਇਆ॥
ਨਾਨਕ ਨਿਹਚਲੁ ਸਾਚਾ ਏਕੋ ਨਾ ਓਹੁ ਮਰੈ ਨ ਜਾਇਆ॥੫॥

*(ਭੈਰਉ ਮ:੩, ੧੧੩੦-੧੦)*

(ਚ) ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ॥
ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ॥੪॥

*(ਭੈਰਉ ਮ:੧, ੧੧੫੩-੧੨)*

(ਛ) ਵੇਦ ਪੜੈ ਪੜਿ ਵਾਦੁ ਵਖਾਣੈ ਬ੍ਰਹਮਾ ਬਿਸਨੁ ਮਹੇਸਾ॥
ਏਹ ਤ੍ਰਿਗੁਣ ਮਾਇਆ ਜਿਨਿ ਜਗਤੁ ਭੁਲਾਇਆ ਜਨਮ ਮਰਣ ਕਾ ਸਹਸਾ॥
ਗੁਰ ਪਰਸਾਦੀ ਏਕੋ ਜਾਣੈ ਚੂਕੈ ਮਨਹੁ ਅੰਦੇਸਾ॥੨॥

*ਮਲਾਰ ਮ:੩, ੧੨੫੭-੧੫)*

## ਬਿਸਮਾਦ ਅਵਸਥਾ (੧੮੨੧)

ਵਿਸਮਾਦ ਅਵਸਥਾ, ਆਤਮਕ ਜੀਵਨ ਦੀ ਉਹ ਅਵਸਥਾ ਜਿਸ ਵਿਚ ਜੀਵ ਵਾਹਿਗੁਰੂ ਦੀ ਰਚਨਾ ਨੂੰ ਵੇਖਕੇ ਉਸ ਦੀ ਕੁਦਰਤ ਵਿਚ ਲੀਨ ਹੋ ਜਾਂਦਾ ਹੈ, ੨. ਕੁਦਰਤ ਨੂੰ ਵੇਖਕੇ ਜਗਿਆਸੂ ਦੇ ਮਨ ਦਾ ਆਨੰਦ ਮਈ ਦਸ਼ਾ ਵਿਚ ਮੁਦਗਨ (ਲੀਨ) ਹੋ ਜਾਣਾ, ੩. ਰੱਬ ਦੀ ਰਚਨਾ ਨੂੰ ਵੇਖ ਕੇ ਰੱਬ ਤੋਂ ਸਦਕੇ ਹੋ ਜਾਣਾ, ਆਤਮਕ ਪ੍ਰਸੰਨਤਾ ਦਾ ਤਾਰੀ ਹੋ (ਵਰਤ) ਜਾਣਾ, ਅਸਚਰਜਤਾ ਦੀ ਹਾਲਤ ਦਾ ਪੈਦਾ ਹੋ ਜਾਣਾ, ਵਾਹਿਗੁਰੂ ਦੇ ਸਰਗੁਣ ਸਰੂਪ (ਕੁਦਰਤਿ) ਨੂੰ ਵੇਖਕੇ ਵਾਹੁ ਵਾਹੁ ਦੀ ਅਵਸਥਾ ਵਿਚ ਪ੍ਰਵੇਸ਼ ਕਰਿ ਜਾਣਾ, ਵਾਹਿਗੁਰੂ ਦੀ ਰਚਨਾ ਦਾ ਅੰਤ ਨ ਪਾਉਣੇ ਕਰਕੇ ਹੈਰਾਨੀ ਦੀ ਦਸ਼ਾ ਵਿਚ ਆ ਜਾਣਾ।

ਜੋ ਪ੍ਰਾਣੀ ਸੁਰਤ ਅਤੇ ਸ਼ਬਦ ਦਾ ਜੋੜ, ਤਾਲ ਮੇਲ ਕਰ ਸਕਦਾ ਹੈ, ਉਹ ਵਿਸਮਾਦੀ ਭੀ ਹੋ

ਸਕਦਾ ਹੈ। ਕਿਉਂਕਿ ਸੁਰਤੀ ਵਾਲਾ ਇਨਸਾਨ ਰਸੀਆ ਹੁੰਦਾ ਹੈ। ਰੱਬ ਦੀ ਕੁਦਰਤ ਨਾਲ ਉਸ ਦਾ ਨਜ਼ਦੀਕੀ ਤਾਲ ਮੇਲ ਹੁੰਦਾ ਹੈ। ਉਹ ਚਾਉ ਭਰਪੂਰ ਹੁੰਦਾ ਹੈ, ਰੱਬੀ ਰਚਨਾ ਦੀ ਸੁੰਦਰਤਾ ਉਸ ਦੇ ਮਨ ਨੂੰ ਟੁੰਬਦੀ ਅਤੇ ਆਤਮਿਕ ਅਵਸਥਾ ਵਿਚ ਉਚਿਆਂਦੀ ਹੈ।

ਕੁਦਰਤ ਨੂੰ ਵੇਖਣ ਦੇ ਕਈ ਢੰਗ ਹਨ: ੧-ਵਿਗਿਆਨਕ ਢੰਗ, ੨-ਦਰਸ਼ਨਾਤਮਿਕ ਢੰਗ, ੩-ਵਹਿਮ ਪ੍ਰਸਤੀ ਦਾ ਢੰਗ, ਜਿਵੇਂ ਅਨਮਤੀਏ ਦੇਵੀ ਦੇਵਤਿਆਂ, ਭੂਤ ਪ੍ਰੇਤਾਂ, ਚੰਦ, ਸੂਰਜ ਆਦਿ ਦੀ ਪੂਜਾ ਕਰਦੇ ਹਨ। ੪-ਚੌਥਾ ਢੰਗ ਕੁਦਰਤ ਨੂੰ ਰਸ ਮਈ ਢੰਗ ਦੁਆਰਾ ਤਕਣ ਵਾਲਾ ਹੈ, ਜੋ ਸੁਰਤੇ ਜਗਿਆਸੂ ਹੀ ਸੁਰਤੀ ਦੇ ਆਸਰੇ ਰੱਬ ਦੀ ਸਰਗੁਣ ਪ੍ਰਕਿਰਤੀ ਨੂੰ ਵੇਖਕੇ ਉਸ ਵਿਚ ਸਾਂਈ ਦਾ ਦੀਦਾਰ ਕਰਦੇ ਹਨ। ਇਹੀ ਕਾਰਣ ਹੈ ਕਿ ਗੁਰਮਤਿ ਵਿਚ ਉਪਰਿਤ (ਘਿਰਣਤ) ਅਵਸਥਾ ਵਰਜਿਤ ਕੀਤੀ ਗਈ ਹੈ। ਜਿਵੇਂ ਅਨਮਤੀਏ ਸੰਨਿਆਸ ਅਥਵਾ ਜੋਗ ਧਾਰਣ ਕਰਕੇ ਰੱਬ ਦੀ ਰਚਨਾ ਵਲੋਂ ਘਿਰਣਾ ਕਰਦੇ ਹਨ। ਘਿਰਣਾ ਕਰਨਾ ਹੀ ਉਨ੍ਹਾਂ ਨੇ ਮਨ ਤੇ ਕਾਬੂ ਪਾਉਣ ਦਾ ਬੇਹਤਰੀਨ ਢੰਗ ਦਰਸਾਇਆ ਹੈ। ਇਹੀ ਕਾਰਣ ਹੈ, ਕਿ ਇਨ੍ਹਾਂ ਸਾਧਿਕਾਂ ਦੇ ਮਨ ਜਨਤਾ ਦੀ ਬਾਬਤ ਘਿਰਣਾ ਦੁਆਰਾ ਲਬਾਲਬ ਭਰੇ ਪਏ ਹੁੰਦੇ ਹਨ।

ਪ੍ਰੰਤੂ ਗੁਰਮਤਿ ਦੀ ਸਿਖਿਆ ਦਾ ਵੇਗ, ਕੁਦਰਤ ਨਾਲ ਰੁਚੀ, ਨੇਹੁ, ਹੁਲਾਸ, ਚਾਉ, ਪੈਦਾ ਕਰਦਾ ਹੈ, ਸੁਰਤਿਆਂ ਨੂੰ ਰੱਬ ਦੀ ਸਰਗੁਣਤਾ ਵੇਖਕੇ ਪ੍ਰਸੰਨਤਾ ਚਾਉ ਉਤਪੰਨ ਹੁੰਦਾ ਹੈ। ਇਹੀ ਕਾਰਣ ਹੈ ਕਿ ਇਕ ਗੁਰਮਤਿ ਜਗਿਆਸੂ ਕੁਦਰਤ ਦਾ ਆਸ਼ਕ, ਬਾਂਵਰਾ ਆਸ਼ਕ ਹੈ; "ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥ (ਮਾਝ ਵਾਰ ਮ:੨, ੧੪੬-੧੦)

ਉਪਰਿਤ ਦੀ ਪ੍ਰਾਪਤੀ ਵਾਸਤੇ ਯੋਗ, ਵੇਦਾਂਤ, ਸਾਂਖ, ਬੋਧ, ਜੈਨ, ਵਿਗਿਆਨ ਵਾਦੀ, ਸੁੰਨਯਵਾਦੀ, ਅਤੇ ਗਿਆਨ ਪੰਥੀਆਂ ਦਾ ਇਹ ਅਕੀਦਾ ਹੈ ਕਿ ਦੁਨਿਆਵੀ ਲੋੜੀਦੀਆਂ ਵਸਤੂਆਂ ਵਲੋਂ ਹੱਠਧਰਮੀ ਦੁਆਰਾ ਮੂੰਹ ਮੋੜਨਾ ਹੈ, ਏਸੇ ਨੂੰ ਵੈਰਾਗ ਆਖਦੇ ਹਨ। ਸੰਸਾਰਕ ਵਸਤੂਆਂ ਲਈ ਘਿਰਣਾ ਪੈਦਾ ਕਰਨੀ ਹੀ ਖਟ ਸ਼ਾਸਤ੍ਰੀਆਂ ਦਾ ਮੁਖ ਉਦੇਸ਼ ਹੈ। ਇਸ ਤਰਾਂ ਜੀਵ ਦੇ ਅੰਤਹਕਰਣ ਵਿਚ ਘਿਰਣਾ ਦੇ ਅਭਿਆਸ ਦੁਆਰਾ ਉਪਰਿਤ ਉਤਪੰਨ ਹੁੰਦਾ ਹੈ, ਇਹੀ ਗਿਆਨ ਦੀ ਪ੍ਰਾਪਤੀ ਦਾ ਮਾਰਗ ਦਰਸਾਂਉਂਦੇ ਹਨ। ਸ਼ੰਕਰਚਾਰਯ ਨੇ ਵੈਰਾਗ ਦਾ ਚਿੰਨ ਇਹ ਲਿਖਿਆ ਹੈ, "ਦੇਹ ਤੋਂ ਲੈ ਕੇ ਜਿਤਨੇ ਭੋਗ ਪਦਾਰਥ ਹਨ, ਉਨ੍ਹਾਂ ਵਾਸਤੇ ਘ੍ਰਿਣਾ, ਉਨ੍ਹਾਂ ਪਦਾਰਥਾਂ ਦੇ ਦੇਖਣ ਸੁਣਨ ਲਈ ਘ੍ਰਿਣਾ ਪੈਦਾ ਕਰਨਾ ਹੀ ਇਸ ਦਾ ਨਾਂ ਵੈਰਾਗ ਹੈ, (ਵਿਵੇਕ ਚੂੜਾਮਣਿ-੨੧)

ਉਪਰਿਤ ਦੇ ਅਰਥ ਹਨ: ਉਦਾਸੀ, ਮੌਤ, ਵੈਰਾਗ,

ਗੁਰਮਤਿ ਦਾ ਮਾਰਗ ਸੁਰਤਿ ਅਤੇ ਸ਼ਬਦ ਦਾ ਮਾਰਗ ਹੈ, ਜੋ ਘ੍ਰਿਣਾ ਦੇ ਬਿਨਾ ਹੀ ਗਿਆਨ ਦੀ ਟੀਸੀ ਤੇ ਜਾ ਚੜ੍ਹਦਾ ਹੈ। ਸੁਰਤੀ ਦਾ ਮਾਰਗ ਵਿਸਮਾਦੀ ਮਾਰਗ ਹੈ, ਸੁਰਤੀ ਦਾ ਮਾਰਗ ਘ੍ਰਿਣਾ ਦੀ ਦੰਡਾਵਲੀ ਤੋਂ ਮੁਕਤ ਮਾਰਗ ਹੈ, ਜਗਿਆਸੂ ਦਾ ਮਨ ਵਿਸਮਾਦੀ ਖ਼ਜ਼ਾਨਿਆਂ ਦੁਆਰਾ ਲਬਾਲਬ ਭਰਪੂਰ ਹੁੰਦਾ ਹੈ। ਕੁਦਰਤ ਦੀ ਸੁੰਦਰਤਾ ਵਿਚੋਂ ਸੂਖਸ਼ਮ ਨਿਰਗੁਣਤਾ ਦੇ ਲਸ਼ਕਾਰੇ ਝਲਕ ਉਠਦੇ ਹਨ। ਸੁਰਤੀ ਦੇ ਮਾਰਗ ਵਿਚ ਰਤਨਾ, ਜਵਾਹਰਾਂ, ਮਾਣਕਾਂ, ਦੇ ਖਜ਼ਾਨੇ ਭਰਪੂਰ ਹਨ। ਇਥੇ ਸ਼ੰਕਰਚਾਰਯ ਦਾ ਦਰਸਾਇਆ ਉਹ ਭੈ ਭੀਤ ਦ੍ਰਿਸ਼ ਨਹੀਂ ਹੈ, ਜਿਸ ਵਿਚ ਦਰਸਾਇਆ ਹੈ ਕਿ ਦੇਹ ਤੋਂ ਲੈ ਕੇ ਬ੍ਰਹਮ ਤਕ ਜਿਤਨੇ ਭੀ ਭੋਗ ਪਦਾਰਥ ਹਨ ਉਨ੍ਹਾਂ ਵਾਸਤੇ ਉਪਰਿਤ ਜ਼ਰੂਰੀ ਹੈ। ਗੁਰਮਤਿ ਵਿਚ ਉਪਰਿਤ ਕਰਨਾ ਵਰਜਿਤ ਹੈ। ਇਸ ਦੇ ਥਾਂ ਸੁਰਤੀ ਦਾ ਵਿਸਮਾਦੀ ਮਾਰਗ ਦਰਸਾਇਆ ਹੈ। ਜੋ ਕੁਝ ਦਿਖਾਈ ਦਿੰਦਾ ਹੈ, ਇਹ ਸਭ ਕੁਝ ਵਾਹਿਗੁਰੂ ਦਾ ਆਪਣਾ ਹੀ ਰੂਪ ਹੈ।

ਨਿਮਨ ਲਿਖਤ ਦੁਆਰਾ ਗੁਰਮਤਿ ਦੇ ਸੁਹਿਰਦ ਪਾਠਿਕਾਂ ਲਈ ਵਿਸਮਾਦੀ ਅਵਸਥਾ ਦੇ ਉਦਾਹਰਣ ਦਰਸਾਏ ਜਾਂਦੇ ਹਨ: ਹੋਰ ਜਾਣਕਾਰੀ ਵਾਸਤੇ ਵੇਖੋ, "ਅਸਚਰਜ"।

(ੳ) ਬਿਸਮਨ ਬਿਸਮ ਭਏ ਬਿਸਮਾਦ॥ ਜਿਨਿ ਬੂਝਿਆ ਤਿਸੁ ਆਇਆ ਸ੍ਵਾਦ॥
ਪ੍ਰਭ ਕੈ ਰੰਗਿ ਰਾਚਿ ਜਨ ਰਹੇ॥ ਗੁਰ ਕੈ ਬਚਨਿ ਪਦਾਰਥ ਲਹੇ॥

*(ਗਉੜੀ ਸੁਖਮਨੀ ਮ:੫, ੨੮੫-੨)*

(ਅ) ਜਹ ਆਪਨ ਊਚ ਆਪਨ ਆਪਿ ਨੇਰਾ॥ ਤਹ ਕਉਨ ਠਾਕੁਰੁ ਕਉਨੁ ਕਹੀਐ ਚੇਰਾ॥

ਬਿਸਮਨ ਬਿਸਮ ਰਹੇ ਬਿਸਮਾਦ॥ ਨਾਨਕ ਅਪਨੀ ਗਤਿ ਜਾਨਹੁ ਆਪਿ॥੫॥

*(ਗਉੜੀ ਸੁਖਮਨੀ ਮ:੫, ਅ, ੨੮੧-੧੪)*

(ੲ) ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥
ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥
ਤਿਨਿ ਦੇਖਿਆ ਜਿਸੁ ਆਪਿ ਦਿਖਾਏ॥ ਨਾਨਕ ਤਿਸੁ ਜਨ ਸੋਝੀ ਪਾਏ॥੧॥

*(ਗਉੜੀ ਸੁਖਮਨੀ ਮ:੫, ੨੯੩-੧੬)*

(ਸ) ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ ਪੂਰਨ ਅਗਮ ਬਿਸਮਾਦ॥
ਨਾਨਕ ਰਾਮ ਨਾਮੁ ਧਨੁ ਕੀਤਾ ਪੂਰੇ ਗੁਰ ਪਰਸਾਦਿ॥੨॥

*(ਗਉੜੀ ਵਾਰ ਮ:੫, ੩੨੦-੧੯)*

(ਹ) ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ॥ ਸੋਈ ਵਰਤੈ ਜਗਿ ਜਿ ਕੀਆ ਤੁਧੁ ਧੁਰੇ॥
ਬਿਸਮੁ ਭਏ ਬਿਸਮਾਦ ਦੇਖਿ ਕੁਦਰਤਿ ਤੇਰੀਆ॥ ਸਰਣਿ ਪਰੇ ਤੇਰੀ ਦਾਸ ਕਰਿ ਗਤਿ ਹੋਇ ਮੇਰੀਆ॥

*(ਗੁਜਰੀ ਵਾਰ ਮ:੫, ੫੨੧-੨)*

(ਕ) ਪ੍ਰਭ ਕਿਰਪਾ ਤੇ ਗੁਰ ਮਿਲੇ ਹਰਿ ਹਰਿ ਬਿਸਮਾਦ॥
ਸੂਖ ਸਹਜ ਨਾਨਕ ਅਨੰਦ ਤਾ ਕੈ ਪੂਰਨ ਨਾਦ॥

*(ਬਿਲਾਵਲੁ ਮ:੫, ੮੧੦-੬)*

(ਖ) ਪ੍ਰਭ ਪੇਖੀਐ ਬਿਸਮਾਦ॥ ਚਖਿ ਅਨਦ ਪੂਰਨ ਸਾਦ॥
ਨਹ ਡੋਲੀਐ ਇਤ ਊਤ॥ ਪ੍ਰਭ ਬਸੇ ਹਰਿ ਹਰਿ ਚੀਤ॥੪॥

*(ਬਿਲਾਵਲੁ ਮ:੫, ੮੩੨-੧੩)*

(ਗ) ਸਭਿ ਥਾਨ ਦੇਖੇ ਨੈਣ ਅਲੋਇ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ॥
ਭ੍ਰਮ ਭੈ ਛੂਟੇ ਗੁਰ ਪਰਸਾਦ॥ ਨਾਨਕ ਪੇਖਿਓ ਸਭੁ ਬਿਸਮਾਦ॥੮॥

*(ਰਾਮਕਲੀ ਮ:੫, ੯੧੫-੨)*

(ਘ) ਤਪਤਿ ਬੁਝੀ ਸੀਤਲ ਆਘਾਨੇ ਸੁਨਿ ਅਨਹਦ ਬਿਸਮ ਭਏ ਬਿਸਮਾਦ॥
ਅਨਦੁ ਭਇਆ ਨਾਨਕ ਮਨਿ ਸਾਚਾ ਪੂਰਨ ਪੂਰੇ ਨਾਦ॥੨॥

*(ਸਾਰਗ ਮ:੫, ੧੨੧੨-੧੯)*

(ਙ) ਸਭ ਤੇ ਊਚ ਊਚ ਤੇ ਊਚੋ ਅੰਤੁ ਨਹੀ ਮਰਜਾਦ॥
ਬਰਨਿ ਨ ਸਾਕਉ ਨਾਨਕ ਮਹਿਮਾ ਪੇਖਿ ਰਹੇ ਬਿਸਮਾਦ॥੨॥

*(ਸਾਰਗ ਮ:੫, ੧੨੧੯-੧੪)*

(ਚ) ਮਾਈ ਰੀ ਪੇਖਿ ਰਹੀ ਬਿਸਮਾਦ॥
ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ੍ਵਾਦ॥੧॥ਰਹਾਉ॥

*(ਸਾਰਗ ਮ:੫, ੧੨੨੬-੧੨*

(ਛ) ਦੇਖਿ ਅਚਰਜੁ ਰਹੇ ਬਿਸਮਾਦਿ॥ ਘਟਿ ਘਟਿ ਸੁਰ ਨਰ ਸਹਜ ਸਮਾਧਿ॥
ਭਰਿਪੁਰਿ ਧਾਰਿ ਰਹੇ ਮਨ ਮਾਹੀ॥ ਤੁਮ ਸਮਸਰਿ ਅਵਰੁ ਕੋ ਨਾਹੀ॥੬॥

*(ਆਸਾ ਮ:੧, ੪੧੬-੮)*

(ਜ) ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ॥
ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ॥੩॥

*(ਸੋਰਠਿ ਮ:੧, ੫੯੯-੨)*

(ਝ) ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੰ ਨਿਧਿ ਪਾਈ॥੨੨॥
ਮਨਸਾ ਮਾਰਿ ਮਨੁ ਸਹਜਿ ਸਮਾਣਾ ਬਿਨੁ ਰਸਨਾ ਉਸਤਤਿ ਕਰਾਈ॥੨੩॥
ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ॥੨੪॥

*(ਰਾਮਕਲੀ ਮ:੩, ੯੧੦-੧)*

(ਞ) ਤਾ ਕਾ ਅੰਤੁ ਨ ਜਾਣੈ ਕੋਈ॥ ਪੂਰੇ ਗੁਰ ਤੇ ਸੋਝੀ ਹੋਈ॥
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ॥੧੬॥

*(ਮਾਰੂ ਮ:੧, ਸੋਲਹੇ, ੧੦੩੬-੯)*

(ਟ) ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ॥੪॥

*(ਸੋਰਿਠ ਮ:੫, ੬੧੪-੬)*

(ਠ) ਬਿਸਮਨ ਬਿਸਮ ਰਹੇ ਬਿਸਮਾਦ॥ ਨਾਨਕ ਅਪਨੀ ਗਤਿ ਜਾਨਹੁ ਆਪਿ॥੫॥

*(ਗਉੜੀ ਸੁਖਮਨੀ ਮ:੫, ੨੯੧-੧੫)*

(ਡ) ਟੂਟੇ ਮਾਇਆ ਕੇ ਬੰਧਨ ਫਾਹੇ ਹਰਿ ਰਾਮ ਨਾਮ ਲਿਵ ਲਾਗੇ॥
ਹਮਰਾ ਮਨੁ ਮੋਹਿਓ ਗੁਰ ਮੋਹਨਿ ਹਮ ਬਿਸਮ ਭਈ ਮੁਖਿ ਲਾਗੇ॥੧॥

*(ਦੇਵਗੰਧਾਰੀ ਮ:੪, ੫੨੭-੬)*

(ਢ) ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ॥
ਹਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ ਰਾਮ॥

*(ਸੂਹੀ ਮ:੧, ਛੰਤ, ੭੬੫-੮)*

(ਣ) ਪਿਤਾ ਮੇਰੋ ਬਡੋ ਧਨੀ ਅਗਮਾ॥ ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ॥੧॥ ਰਹਾਉ॥

*(ਗੂਜਰੀ ਮ:੫, ੫੦੭-੧੨)*

(ਤ) ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ॥

*(ਗਉੜੀ ਬੈਰਾਗਣਿ ਮ:੪, ੧੬੭-੮)*

(ਥ) ਹਉ ਬਿਸਮੁ ਭਈ ਜੀ ਹਰਿ ਦਰਸਨੁ ਦੇਖਿ ਅਪਾਰਾ॥
ਮੇਰਾ ਸੁੰਦਰੁ ਸੁਆਮੀ ਜੀ ਹਉ ਚਰਨ ਕਮਲ ਪਗ ਛਾਰਾ॥

*(ਸੂਹੀ ਮ:੫, ਛੰਤ, ੭੮੪-੧੫)*

(ਦ) ਨਾਨਕ ਸੁਣਿ ਵੇਖਿ ਰਹਿਆ ਵਿਸਮਾਦੁ ਮੇਰਾ ਪ੍ਰਭੁ ਰਵਿਆ ਸ੍ਰਬ ਥਾਈ॥੨੧॥

*(ਰਾਮਕਲੀ ਮ:੩, ੯੧੨-੧੭)*

(ਧ) ਅਨਦਿਨੁ ਕੀਰਤਨੁ ਕਰਹਿ ਦਿਨ ਰਾਤਿ॥ ਸਤਿਗੁਰਿ ਗਵਾਈ ਵਿਚਹੁ ਜੂਠਿ ਭਰਾਂਤਿ॥
ਪਰਪੰਚ ਵੇਖਿ ਰਹਿਆ ਵਿਸਮਾਦੁ॥ ਗੁਰਮੁਖਿ ਪਾਈਐ ਨਾਮ ਪ੍ਰਸਾਦੁ॥੩॥

*(ਬਸੰਤੁ ਮ:੩, ੧੧੭੩-੧੯)*

(ਨ) ਵਿਸਮਾਦੁ ਨਾਦ ਵਿਸਮਾਦੁ ਵੇਦ॥ ਵਿਸਮਾਦੁ ਜੀਅ ਵਿਸਮਾਦੁ ਭੇਦ॥
ਵਿਸਮਾਦੁ ਰੂਪ ਵਿਸਮਾਦੁ ਰੰਗ॥
ਵਿਸਮਾਦੁ ਨਾਗੇ ਫਿਰਹਿ ਜੰਤ॥ ਵਿਸਮਾਦੁ ਪਉਣੁ ਵਿਸਮਾਦੁ ਪਾਣੀ॥
ਵਿਸਮਾਦੁ ਅਗਨੀ ਖੇਡਹਿ ਵਿਡਾਣੀ॥ ਵਿਸਮਾਦੁ ਧਰਤੀ ਵਿਸਮਾਦੁ ਖਾਣੀ॥
ਵਿਸਮਾਦੁ ਸਾਦਿ ਲਗਹਿ ਪਰਾਣੀ॥ ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ॥
ਵਿਸਮਾਦੁ ਭੁਖ ਵਿਸਮਾਦੁ ਭੋਗੁ॥ ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ॥
ਵਿਸਮਾਦੁ ਉਝੜ ਵਿਸਮਾਦੁ ਰਾਹ॥ ਵਿਸਮਾਦੁ ਨੇੜੈ ਵਿਸਮਾਦੁ ਦੂਰਿ॥
ਵਿਸਮਾਦੁ ਦੇਖੈ ਹਾਜਰਾ ਹਜੂਰਿ॥ ਵੇਖਿ ਵਿਡਾਣੁ ਰਹਿਆ ਵਿਸਮਾਦੁ॥
ਨਾਨਕ ਬੁਝਣੁ ਪੂਰੈ ਭਾਗਿ॥੧॥

*(ਆਸਾ ਵਾਰ ਮ:੧, ੪੬੩-੧੮)*

## ਬਿਹੰਗਮ (੧੮੨੨)

ਜਿਸ ਆਦਮੀ ਦਾ ਕੋਈ ਘਰ ਘਾਟ ਨਾ ਹੋਵੇ, ਵਿਰਕਤ ਸਾਧੂ। ਇਕ ਪੰਛੀ ਦਾ ਨਾਮ ਭੀ ਬਿਹੰਗਮ ਹੈ, "ਕਰਤ ਹੈ ਨਿਹਾਲ ਚਾਲ ਚਲੇ ਹੈਂ ਬਿਹੰਗਮ ਕੀ" (ਪੂਰਨ ਭਗਤ) ਭਾਵ ਪੰਛੀ ਜੈਸੀ ਵਿਰਤੀ ਦਾ ਧਾਰਨੀ।

(ੳ) ਗਗਾ ਗੁਰ ਕੇ ਬਚਨ ਪਛਾਨਾ॥ ਦੂਜੀ ਬਾਤ ਨ ਧਰਈ ਕਾਨਾ॥
ਰਹੈ ਬਿਹੰਗਮ ਕਤਹਿ ਨ ਜਾਈ॥ ਅਗਹ ਗਹੈ ਗਹਿ ਗਗਨ ਰਹਾਈ॥੮॥

*ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੦-੧੧)*

## ਬਿਖੁ ਬਿਖੀਅਰੁ ਬਿਖਿਆਧਨੁ (੧੮੨੩)

ਬਿਖੁ: ਜ਼ਹਿਰ, ਵਿਹ, ਵਿਸ, ਵਿਖ, ਮੁਹਰਾ। ਬਿਖੀਅਰੁ: ਬਿਸੀਅਰ, ਸੱਪ, ਜ਼ਹਿਰੀਲਾ, ਵਿਹੁ ਭਰਿਆ।

ਬਿਖਿਆ ਧਨ: ਜ਼ਹਿਰੀਲੀ ਕਮਾਈ ਦੁਆਰਾ ਕਮਾਇਆ ਹੋਇਆ ਸਰਮਾਇਆ, ਜ਼ਹਿਰੀਲਾ ਧਨ ਜੋ ਅੰਤ ਦੇ ਸਮੇਂ ਜ਼ਹਿਰ ਦੀ ਨਿਆਂਈ ਦੁਖਦਾਇਕ ਸਾਬਤ ਹੁੰਦਾ ਹੈ। ਕਈ ਅਵਸਰ ਐਸੇ ਭੀ ਜੀਵਨ ਕਾਲ ਦੇ ਦੌਰਾਨ ਵਾਪਰਦੇ ਹਨ ਜਦੀ ਬਿਖ ਵਿਚੋਂ ਅੰਮ੍ਰਿਤ ਦੀ ਪ੍ਰਾਪਤੀ ਭੀ ਹੁੰਦੀ ਹੈ। ਹੋਰ ਜਾਣਕਾਰੀ ਵਾਸਤੇ ਵੇਖੋ, "ਹਰਿ ਧਨੁ"। ਬਿਖਿਆ ਦੀ ਉਪਜ ਦੁਰਮਤਿ ਹੈ। ਅਉਖਧੁ ਗੁਰਮਤਿ ਹੈ।

(ੳ) ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ॥
ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ॥੫॥

*(ਸੂਹੀ ਮ:੪, ੭੩੪-੮)*

(ਅ) ਬਿਖਿਆ ਕਾ ਧਨੁ ਬਹੁਤੁ ਅਭਿਮਾਨੁ॥ ਅਹੰਕਾਰਿ ਡੂਬੈ ਨ ਪਾਵੈ ਮਾਨੁ॥
ਆਪੁ ਛੋਡਿ ਸਦਾ ਸੁਖੁ ਹੋਈ॥ ਗੁਰਮਤਿ ਸਾਲਾਹੀ ਸਚੁ ਸੋਈ॥੩॥

*(ਧਨਾਸਰੀ ਮ:੩, ੬੬੬-੫)*

(ੲ) ਬਿਖਿਆ ਅਜਹੁ ਸੁਰਤਿ ਸੁਖ ਆਸਾ॥ ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ॥੧॥ਰਹਾਉ॥

*(ਗਉੜੀ ਗੁਆਰੇਰੀ ਕਬੀਰ, ੩੩੦-੬)*

(ਸ) ਬਿਖੁ ਅੰਮ੍ਰਿਤੁ ਕਰਤਾਰਿ ਉਪਾਏ॥ ਸੰਸਾਰ ਬਿਰਖ ਕਉ ਦੁਇ ਫਲ ਲਾਏ॥
ਆਪੇ ਕਰਤਾ ਕਰੇ ਕਰਾਏ॥ ਜੋ ਤਿਸੁ ਭਾਵੈ ਤਿਸੈ ਖਵਾਏ॥੩॥

ਨਾਨਕ ਜਿਸ ਨੋ ਨਦਰਿ ਕਰੇਇ॥ ਅੰਮ੍ਰਿਤ ਨਾਮੁ ਆਪੇ ਦੇਇ॥
ਬਿਖਿਆ ਕੀ ਬਾਸਨਾ ਮਨਹਿ ਕਰੇਇ॥ ਆਪਣਾ ਭਾਣਾ ਆਪਿ ਕਰੇਇ॥੪॥

*(ਬਸੰਤ ਮ:੩, ੧੧੭੨-੭)*

(ਹ) ਤਾ ਕਾ ਕਹਿਆ ਦਰਿ ਪਰਵਾਣੁ॥ ਬਿਖੁ ਅੰਮ੍ਰਿਤੁ ਦੁਇ ਸਮ ਕਰਿ ਜਾਣੁ॥੧॥
ਕਿਆ ਕਹੀਐ ਸਰਬੇ ਰਹਿਆ ਸਮਾਇ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ॥੧॥ਰਹਾਉ॥

*(ਪ੍ਰਭਾਤੀ ਮ:੧, ੧੩੨੮-੧੪)*

(ਕ) ਮੈਲਾਗਰ ਬੇਰ੍ਹੇ ਹੈ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥੨॥

*(ਗੂਜਰੀ ਰਵਿਦਾਸ, ੫੨੫-੧੩)*

(ਖ) ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ॥
ਬਿਖਿਆ ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ॥੪੮॥

*(ਰਾਮਕਲੀ ਮ:੧, ਓਅੰਕਾਰੁ, ੯੩੭-੪)*

(ਗ) ਕਹਾ ਨਰ ਅਪਨੋ ਜਨਮੁ ਗਵਾਵੈ॥
ਮਾਇਆ ਮਦਿ ਬਿਖਿਆ ਰਸਿ ਰਚਿਓ ਰਾਮ ਸਰਨਿ ਨਹੀ ਆਵੈ॥੧॥ਰਹਾਉ॥

*(ਸਾਰੰਗ ਮ:੯, ੧੨੩੧-੧੬)*

(ਘ) ਮਨ ਕਰਿ ਕਬਹੂ ਨ ਹਰਿ ਗੁਨ ਗਾਇਓ॥
ਬਿਖਿਆਸਕਤ ਰਹਿਓ ਨਿਸਿ ਬਾਸੁਰ ਕੀਨੋ ਅਪਨੋ ਭਾਇਓ॥੧॥ਰਹਾਉ॥

*(ਸਾਰੰਗ ਮ:੯, ੧੨੩੧-੧੯)*

(ਙ) ਮਾਈ ਮਨੁ ਮੇਰੋ ਬਸਿ ਨਾਹਿ॥
ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥੧॥ਰਹਾਉ॥

*(ਸੋਰਠਿ ਮ:੯, ੬੩੨-੧੭)*

(ਚ) ਬਿਖਿਆ ਕਾ ਸਭੁ ਧੰਧੁ ਪਸਾਰੁ॥ ਵਿਰਲੈ ਕੀਨੋ ਨਾਮ ਅਧਾਰੁ॥੧॥ਰਹਾਉ॥

*(ਭੈਰਉ ਮ:੫, ੧੧੪੫-੩)*

(ਛ) ਬਿਖਿਆ ਕਦੇ ਹੀ ਰਜੈ ਨਾਹੀ ਮੂਰਖ ਭੁਖ ਨ ਜਾਈ॥

*(ਮਲਾਰ ਵਾਰ ਮ:੧, ੧੨੮੭-੯)*

(ਜ) ਬਿਖਿਆ ਕੈ ਧਨਿ ਸਦਾ ਦੁਖੁ ਹੋਇ॥ ਨਾ ਸਾਥਿ ਜਾਇ ਨ ਪਰਾਪਤਿ ਹੋਇ॥੧॥

*(ਧਨਾਸਰੀ ਮ:੩, ੬੬੫-੧੫)*

(ਝ) ਅਗਿਆਨੀ ਅੰਧਾ ਬਹੁ ਕਰਮ ਦ੍ਰਿੜਾਏ॥ ਮਨਹਠਿ ਕਰਮ ਫਿਰਿ ਜੋਨੀ ਪਾਏ॥
ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ ਦੁਰਮਤਿ ਕਾ ਦੋਰਾਹਾ ਹੇ॥੯॥

*(ਮਾਰੂ ਮ:੩, ਸੋਲਹੇ, ੧੦੫੫-੧੯)*

(ਞ) ਰੇ ਮਨ ਕਉਨ ਗਤਿ ਹੋਇ ਹੈ ਤੇਰੀ॥
ਇਹ ਜਗ ਮਹਿ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨਿ॥
ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ॥੧॥ਰਹਾਉ॥

*(ਜੈਜਾਵੰਤੀ ਮ:੯, ੧੩੫੨-੧੧)*

(ਟ) ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ॥
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ॥੨॥

*(ਸਲੋਕ ਮ:੯, ੧੪੨੬-੧੧)*

(ਠ) ਚਰਣ ਕਮਲ ਉਰ ਅੰਤਰਿ ਧਾਰਹੁ॥ ਬਿਖਿਆ ਬਨ ਤੇ ਜੀਉ ਉਧਾਰਹੁ॥

*(ਮਾਰੂ ਮ:੫, ੧੦੦੪-੧੪)*

(ਡ) ਸੇਵਹੁ ਸਤਿਗੁਰ ਸਮੁੰਦੁ ਅਥਾਹਾ॥ ਪਾਵਹੁ ਨਾਮੁ ਰਤਨੁ ਧਨੁ ਲਾਹਾ॥
ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ॥੮॥

*(ਮਾਰੂ ਮ:੧, ਸੋਲਹੇ, ੧੦੪੩-੫)*

(ਢ) ਮਨਮੁਖੁ ਭੂਲਾ ਠਉਰ ਨ ਪਾਏ॥ ਜੋ ਧੁਰਿ ਲਿਖਿਆ ਸੁ ਕਰਮ ਕਮਾਏ॥
ਬਿਖਿਆ ਰਾਤੇ ਬਿਖਿਆ ਖੋਜੈ ਮਰਿ ਜਨਮੈ ਦੁਖੁ ਤਾਹਾ ਹੇ॥੧੩॥

*(ਮਾਰੂ ਮ:੩, ਸੋਲਹੇ, ੧੦੫੭-੬)*

(ਣ) ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ॥
ਗੋਬਿੰਦੁ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ॥੧॥ਰਹਾਉ॥

*(ਸਾਰਗ ਮ:੫, ੧੨੦੫-੧੦)*

(ਤ) ਜਾ ਕਉ ਤੂ ਰਾਖਹਿ ਰਖਨਹਾਰ॥ ਸਤਿਗੁਰੂ ਮਿਲਾਵਹਿ ਕਰਹਿ ਸਾਰ॥
ਬਿਖੁ ਹਉਮੈ ਮਮਤਾ ਪਰਹਰਾਇ॥ ਸਭਿ ਦੂਖ ਬਿਨਾਸੇ ਰਾਮ ਰਾਇ॥੩॥

*(ਬਸੰਤੁ ਮ:੧, ੧੧੬੯-੧੬)*

(ਥ) ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ॥
ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ॥੧॥ਰਹਾਉ॥

*(ਭੈਰਉ ਮ:੧, ੧੧੨੭-੧੧)*

(ਦ) ਬਿਖੈ ਨਾਦ ਕਰਨ ਸੁਣਿ ਭੀਨਾ॥ ਹਰਿ ਜਸੁ ਸੁਨਤ ਆਲਸੁ ਮਨਿ ਕੀਨਾ॥੩॥

*(ਸੂਹੀ ਮ:੫, ੭੩੮-੧੮)*

(ਧ) ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ॥
ਕੰਧੀ ਦਿਸਿ ਨ ਆਵਈ ਨਾ ਉਰਵਾਰੁ ਨ ਪਾਰੁ॥
ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ॥੧॥

*(ਮਾਰੂ ਮ:੧, ੧੦੦੯-੧੧)*

(ਨ) ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ॥
ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ॥੨॥

*(ਬਿਲਾਵਲੁ ਕਬੀਰ, ੮੫੫-੧੯)*

(ਪ) ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ॥
ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਓ॥

*(ਬਿਲਵਲੁ ਮ:੫, ੮੦੨-੧੮)*

(ਫ) ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ॥
ਸੁਖੁ ਪਾਈਐ ਹਰਿ ਭਜੁ ਸੰਤ ਸੰਤ ਸੰਗਤੀ ਮਿਲਿ ਸਤਿਗੁਰੂ ਗੁਰੁ ਸਾਧੋ॥
ਜਿਉ ਛੁਹਿ ਪਾਰਸ ਮਨੂਰ ਭਏ ਕੰਚਨ ਤਿਉ ਪਤਿਤ ਜਨ ਮਿਲਿ ਸੰਗਤੀ ਸੁਧ ਹੋਵਤ ਗੁਰਮਤੀ ਸੁਧ ਹਾਧੋ॥੧॥

*(ਕਾਨੜਾ ਮ:੪, ੧੨੯੭-੧੪)*

(ਬ) ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ॥
ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ॥
ਜਿਨ ਕਉ ਪੂਰਬਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ॥
ਮਿਲਿ ਸਤਿਗੁਰ ਨਿਰਮਲੁ ਹੋਇਆ ਬਿਖੁ ਹਉਮੈ ਗਇਆ ਬਿਲਾਇ॥

*(ਸਲੋਕ ਮ:੩, ੧੪੧੫-੫)*

(ਭ) ਗੋਬਿੰਦ ਤਿਆਗਿ ਆਨ ਲਾਗਹਿ ਅੰਮ੍ਰਿਤੋ ਡਾਰਿ ਭੂਮਿ ਪਾਗਹਿ॥
ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ॥੧॥

*(ਕਾਨੜਾ ਮ:੫, ੧੩੦੩-੧੮)*

(ਮ) ਤਿਆਗਿ ਗੁੋਪਾਲ ਅਵਰ ਜੋ ਕਰਣਾ ਤੇ ਬਿਖਿਆ ਕੇ ਖੂਹ॥
ਦਰਸ ਪਿਆਸ ਮੇਰਾ ਮਨੁ ਮੋਹਿਓ ਕਾਢੀ ਨਰਕ ਤੇ ਧੂਹ॥੧॥

*(ਸਾਰਗ ਮ:੫, ੧੨੨੨-੨)*

(ਯ) ਬਿਖੁ ਠਗਉਰੀ ਖਾਇ ਮੂਠੋ ਚਿਤਿ ਨ ਸਿਰਜਨਹਾਰ॥
ਗੋਬਿੰਦ ਗੁਪਤ ਹੋਇ ਰਹਿਓ ਨਿਆਰੋ ਮਾਤੰਗ ਮਤਿ ਅਹੰਕਾਰ॥੩॥

*(ਸਾਰੰਗ ਮ:੫, ੧੨੨੯-੫)*

(ਰ) ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ॥੧॥
ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ॥
ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ॥੨॥

*(ਆਸਾ ਧੰਨਾ, ੪੮੭-੧੧)*

(ਲ) ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ॥
ਬਿਖੁ ਫਲੁ ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ॥
ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨੁ ਪਰਤਾਪਏ॥

*(ਆਸਾ ਮ:੧, ਛੰਤ, ੪੩੮-੧੮)*

(ਵ) ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥

*(ਮਾਂਝ ਮ:੫, ਬਾਰਹ ਮਾਹਾ, ੧੩੫-੧੫)*

(ੜ) ਬਿਖਿਆ ਬਿਆਪਿਆ ਸਗਲ ਸੰਸਾਰੁ॥ ਬਿਖਿਆ ਲੈ ਡੂਬੀ ਪਰਵਾਰੁ॥੧॥
ਰੇ ਨਰ ਨਾਵ ਚਉੜਿ ਕਤ ਬੋੜੀ॥ ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ॥੧॥ਰਹਾਉ॥

*(ਗਉੜੀ ਕਬੀਰ, ੩੨੮-੨)*

(ੳੳ) ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ ਸਾਚਾ ਨਾਮੁ ਨ ਭਾਇਆ॥

*(ਵਡਹੰਸ ਮ:੩, ੫੭੦-੮)*

(ੳਅ) ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ॥
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥ਰਹਾਉ॥

*(ਧਨਾਸਰੀ ਮ:੫, ੬੭੨-੪)*

(ੳੲ) ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥

*(ਮਾਂਝ, ਮ:੫, ਬਾਰਹ ਮਾਹਾ, ੧੩੪-੧੧)*

(ੳਸ) ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ॥ ਬਿਖਿਆ ਰਾਤਾ ਬਹੁਤੁ ਦੁਖੁ ਪਾਵੈ॥
ਜਮ ਕਾ ਗਲਿ ਜੇਵੜਾ ਨਿਤ ਕਾਲੁ ਸੰਤਾਵੈ॥੪॥

*(ਗਉੜੀ ਮ:੩, ੨੩੧-੨)*

(ੳਹ) ਬਿਖੁ ਸੰਚੈ ਹਟਵਾਣੀਆ ਬਹਿ ਹਾਟਿ ਕਮਾਇ॥
ਮੋਹ ਝੂਠੁ ਪਸਾਰਾ ਝੂਠ ਕਾ ਝੂਠੇ ਲਪਟਾਇ॥

*(ਗਉੜੀ ਗੁਆਰੇਰੀ ਮ:੪, ੧੬੬-੧੦)*

(ੳਕ) ਬਿਖੈ ਕਉੜਤਣਿ ਸਗਲ ਮਾਹਿ ਜਗਤਿ ਰਹੀ ਲਪਟਾਇ॥
ਨਾਨਕ ਜਨਿ ਵੀਚਾਰਿਆ ਮੀਠਾ ਹਰਿ ਕਾ ਨਾਉ॥੨॥

*(ਗਉੜੀ ਵਾਰ ਮ:੫, ੩੨੦-੧੪)*

(ੳਖ) ਪ੍ਰਭ ਤੁਧਹੁ ਖਾਲੀ ਕੋ ਨਹੀ ਦਰਿ ਗੁਰਮੁਖਾ ਨੋ ਸਾਬਾਸਿ॥
ਬਿਖੁ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ ਅਰਦਾਸਿ॥੪॥

*(ਸਿਰੀ ਮ:੪, ੪੦-੨)*

(ੳਗ) ਬਿਖੁ ਮਾਇਆ ਚਿਤੁ ਮੋਹਿਆ ਭਾਈ ਚਤੁਰਾਈ ਪਤਿ ਖੋਇ॥
ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ॥੨॥

*(ਸੋਰਠਿ ਮ:੧, ੬੩੨-੧)*

(ੳਘ) ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ॥ ਬਿਖੁ ਮਾਇਆ ਮਹਿ ਨਾ ਓਇ ਖਪਤੇ॥

*(ਗਉੜੀ ਬਾਵਨ ਅਖਰੀ, ਮ:੫, ੨੫੭-੧੮)*

(ੳਙ) ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ ਗਗਨ ਮੰਡਲ ਮਹਿ ਧਿਆਨਾਨਾਂ॥
ਬਿਖੈ ਰੋਗ ਭੈ ਬੰਧਨ ਭਾਗੇ ਮਨ ਨਿਜ ਘਰਿ ਸੁਖੁ ਜਾਨਾਨਾ॥੧॥

*(ਗਉੜੀ ਕਬੀਰ, ੩੩੮-੧੬)*

(ੳਚ) ਮਨਮੁਖਿ ਅੰਧਾ ਅੰਧੁ ਕਮਾਵੈ ਬਿਖੁ ਖਟੇ ਸੰਸਾਰੇ॥
ਮਾਇਆ ਮੋਹਿ ਸਦਾ ਦੁਖੁ ਪਾਏ ਬਿਨੁ ਗੁਰ ਅਤਿ ਪਿਆਰੇ॥੨॥

*(ਸੂਹੀ ਮ:੩, ੭੫੩-੧੦)*

(ੳਛ) ਲਾਖ ਭਗਤ ਆਰਾਧਹਿ ਜਪਤੇ ਪੀਉ ਪੀਉ॥

ਕਵਨ ਜੁਗਤਿ ਮੇਲਾਵਉ ਨਿਰਗੁਣ ਬਿਖਈ ਜੀਉ॥੨॥

*(ਆਸਾ ਮ:੫, ੩੯੨-੮)*

(ੳਜ) ਜਿਨਿ ਮੋਹੇ ਬ੍ਰਹਮੰਡ ਖੰਡ ਤਾਹੂ ਮਹਿ ਪਾਉ॥
ਰਾਖਿ ਲੇਹੁ ਇਹੁ ਬਿਖਈ ਜੀਉ ਦੇਹੁ ਅਪੁਨਾ ਨਾਉ॥੧॥ਰਹਾਉ॥

*(ਸੂਹੀ ਮ:੫, ੭੪੫-੧੨)*

(ੳਝ) ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ॥
ਗੋਬਿੰਦੁ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ॥੧॥ਰਹਾਉ॥

*(ਸਾਰਗ ਮ:੫, ੧੨੦੫-੧੦)*

(ੳਞ) ਕਰਹੁ ਗਤਿ ਦਇਆਲ ਸੰਤਹੁ ਮੋਰੀ॥
ਤੁਮ ਸਮਰਥ ਕਾਰਨ ਕਰਨਾ ਤੂਟੀ ਤੁਮ ਹੀ ਜੋਰੀ॥੧॥ਰਹਾਉ॥
ਜਨਮ ਜਨਮ ਕੇ ਬਿਖਈ ਤੁਮ ਤਾਰੇ ਸੁਮਤਿ ਸੰਗਿ ਤੁਮਾਰੈ ਪਾਈ॥
ਅਨਿਕ ਜੋਨਿ ਭ੍ਰਮਤੇ ਪ੍ਰਭ ਬਿਸਰਤ ਸਾਸਿ ਸਾਸਿ ਹਰਿ ਗਾਈ॥੧॥
ਜੋ ਜੋ ਸੰਗਿ ਮਿਲੇ ਸਾਧੂ ਕੈ ਤੇ ਤੇ ਪਤਿਤ ਪੁਨੀਤਾ॥
ਕਹੁ ਨਾਨਕ ਜਾ ਕੇ ਵਡਭਾਗਾ ਤਿਨਿ ਜਨਮੁ ਪਦਾਰਥੁ ਜੀਤਾ॥੨॥

*(ਸਾਰਗ ਮ:੫, ੧੨੧੨-੨)*

(ੳਟ) ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ ਕਾਰ ਕਰੀਠਾ॥
ਬਿਸੀਅਰ ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ॥੩॥
ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਠਾ॥
ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ॥੪॥

*(ਗਉੜੀ ਪੂਰਬੀ ਮ:੪, ੧੭੧-੧੫)*

(ੳਠ) ਬਿਸੀਅਰ ਬਿਸੂ ਭਰੇ ਹੈ ਪੂਰਨ ਗੁਰੁ ਗਰੁੜ ਸਬਦੁ ਮੁਖਿ ਪਾਵੈਗੋ॥
ਮਾਇਆ ਭੁਇਅੰਗ ਤਿਸੁ ਨੇੜਿ ਨ ਆਵੈ ਬਿਖੁ ਝਾਰਿ ਝਾਰਿ ਲਿਵ ਲਾਵੈਗੋ॥੨॥

*(ਕਾਨੜਾ ਮ:੪, ੧੩੧੦-੧੨)*

(ੳਡ) ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ॥ ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ॥
ਨਾਨਕ ਗੁਰ ਬਿਨੁ ਘਾਟੇ ਘਾਟ॥੩੮॥

*(ਰਾਮਕਲੀ ਮ:੧, ਸਿਧ ਗੋਸਟਿ, ੯੪੨-੯)*

(ੳਢ) ਸਤਿਗੁਰੁ ਸਾਜਨੁ ਪੁਰਖੁ ਵਡ ਪਾਇਆ ਹਰਿ ਰਸਕਿ ਰਸਕਿ ਫਲ ਲਾਗਿਬਾ॥
ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ ਗੁਰ ਬਚਨੀ ਬਿਸੁ ਹਰਿ ਕਾਢਿਬਾ॥੧॥

*(ਜੈਤਸਰੀ ਮ:੪, ੬੯੨-੮)*

(ੳਣ) ਜਗਤ ਉਧਾਰਣੁ ਨਵ ਨਿਧਾਨੁ ਭਗਤਹ ਭਵ ਤਾਰਣੁ॥
ਅੰਮ੍ਰਿਤ ਬੂੰਦ ਹਰਿ ਨਾਮੁ ਬਿਸੁ ਕੀ ਬਿਖੈ ਨਿਵਾਰਣੁ॥

*(ਸਵਈਏ ਮ:੪ ਕੇ, ਕਲ੍ਯ, ੧੩੯੨-੧੨)*

(ੳਤ) ਅੰਧੇ ਖਾਵਹਿ ਬਿਸੂ ਕੇ ਗਟਾਕ॥
ਨੈਨ ਸ੍ਰਵਨ ਸਰੀਰੁ ਸਭੁ ਹੁਟਿਓ ਸਾਸੁ ਗਇਓ ਤਤ ਘਾਟ॥੧॥ਰਹਾਉ॥
ਅਨਾਥ ਰਞਾਣਿ ਉਦਰੁ ਲੇ ਪੋਖਹਿ ਮਾਇਆ ਗਈਆ ਹਾਟਿ॥
ਕਿਲਬਿਖ ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਹਿ ਛਾਂਟਿ॥੧॥
ਨਿੰਦਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਉਪਰਿ ਮਟਾਕ॥
ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ॥੨॥

*(ਸਾਰਗ ਮ:੫, ੧੨੨੪-੧੭)*

## ਬਿਖੜਾ ਪੈਂਡਾ (੧੯੨੪)

ਕਠਿਨ ਮਾਰਗ, ਔਖਾ ਰਸਤਾ, ਔਖੀ ਘਾਟੀ, ਬਿਖੜਾ ਥਾਨ, ਬਿਖੜਾ ਦਾਉ। ਹੋਰ ਜਾਣਕਾਰੀ ਵਾਸਤੇ ਦੇਖੋ, "ਕਠਨ", "ਪੁਰਸਲਾਤ"। ਆਪਣੇ ਅੰਤਹਕਰਣ ਵਿਚ ਰਸਾਈ ਕਰਨਾ ਭੀ ਬਿਖੜਾ ਪੈਂਡਾ ਹੈ, ਬਿਖੜਾ ਪੈਂਡਾ ਜਮ ਮਾਰਗ ਭੀ ਆਖਿਆ ਜਾਂਦਾ ਹੈ।

(ੳ) ਬਿਖਮ ਥਾਨ ਬਹੁਤ ਬਹੁ ਧਰੀਆ ਅਨਿਕ ਰਾਖ ਸੂਰੂਟਾ॥
ਬਿਖਮ ਗਾਰ੍ਹ ਕਰੁ ਪਹੁਚੈ ਨਾਹੀ ਸੰਤ ਸਾਨਥ ਭਏ ਲੂਟਾ॥੧॥

*(ਸਾਰਗ ਮ:੫, ੧੨੧੦-੧੪)*

(ਅ) ਬਿਖਮ ਸਾਗਰੁ ਤੇਈ ਜਨ ਤਰੇ॥ ਨਾਨਕ ਜਾ ਕਉ ਨਦਰਿ ਕਰੇ॥੪॥

*(ਗਉੜੀ ਮ:੫, ੧੯੩-੧੧)*

(ੲ) ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ ਨ ਵਿਸਾਰਿ॥
ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ॥੨॥

*(ਜੈਤਸਰੀ ਵਾਰ ਮ:੫, ੭੦੬-੮)*

(ਸ) ਬਿਖਮੋ ਬਿਖਮੁ ਅਖਾੜਾ ਮੈ ਗੁਰ ਮਿਲਿ ਜੀਤਾ ਰਾਮ॥
ਗੁਰ ਮਿਲਿ ਜੀਤਾ ਹਰਿ ਹਰਿ ਕੀਤਾ ਤੂਟੀ ਭੀਤਾ ਭਰਮ ਗੜਾ॥
ਪਾਇਆ ਖਜਾਨਾ ਬਹੁਤੁ ਨਿਧਾਨਾ ਸਾਣਥ ਮੇਰੀ ਆਪਿ ਖੜਾ॥
ਸੋਈ ਸੁਗਿਆਨਾ ਸੋ ਪਰਧਾਨਾ ਜੋ ਪ੍ਰਭਿ ਅਪਨਾ ਕੀਤਾ॥
ਕਹੁ ਨਾਨਕ ਜਾਂ ਵਲਿ ਸੁਆਮੀ ਤਾ ਸਰਸੇ ਭਾਈ ਮੀਤਾ॥੪॥

*(ਆਸਾ ਮ:੫, ਛੰਤ, ੪੫੩-੧)*

(ਹ) ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ॥
ਜੋ ਤੁਮ ਧਿਆਵਹਿ ਜਗਦੀਸ ਤੇ ਜਨ ਭਉ ਬਿਖਮੁ ਤਰਾ॥
ਬਿਖਮ ਭਉ ਤਿਨ ਤਰਿਆ ਸੁਹੇਲਾ ਜਿਨ ਹਰਿ ਹਰਿ ਨਾਮੁ ਧਿਆਇਆ॥

*(ਤੁਖਾਰੀ ਮ:੪, ਛੰਤ, ੧੧੧੪-੧੧)*

(ਕ) ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ॥ ਚੜਿ ਲੰਘਾ ਜੀ ਬਿਖਮੁ ਭੁਇਅੰਗਾ ਰਾਮ॥
ਬਿਖਮੁ ਭੁਇਅੰਗਾ ਅਨਤ ਤਰੰਗਾ ਗੁਰਮੁਖਿ ਪਾਰਿ ਲੰਘਾਏ॥
ਹਰਿ ਬੋਹਿਥਿ ਚੜਿ ਵਡਭਾਗੀ ਲੰਘੈ ਗੁਰੁ ਖੇਵਟੁ ਸਬਦਿ ਤਰਾਏ॥
ਅਨਦਿਨੁ ਹਰਿ ਰੰਗਿ ਹਰਿ ਗੁਣ ਗਾਵੈ ਹਰਿ ਰੰਗੀ ਹਰਿ ਰੰਗਾ॥

ਜਨ ਨਾਨਕ ਨਿਰਬਾਣ ਪਦੁ ਪਾਇਆ ਹਰਿ ਉਤਮੁ ਹਰਿ ਪਦੁ ਚੰਗਾ॥੨॥
ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ॥
ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ॥
ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ ਮਨੁ ਜਿਣੈ ਗੁਰਮੁਖਿ ਜੀਤਿਆ॥
ਅਘੜੋ ਘੜਾਵੈ ਸਬਦੁ ਪਾਵੈ ਅਪਿਉ ਹਰਿ ਰਸੁ ਪੀਤਿਆ॥
ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ ਹਰਿ ਰੰਗੁ ਤੁਰੀ ਚੜਾਇਆ॥
ਮਹਾ ਮਾਰਗੁ ਪੰਥੁ ਬਿਖੜਾ ਜਨ ਨਾਨਕ ਪਾਰਿ ਲੰਘਾਇਆ॥੩॥

*(ਵਡਹੰਸੁ ਮ:੪, ਘੋੜੀਆ, ੫੭੫-੯)*

(ਖ) ਮਨਿ ਤਨਿ ਵਸਿਆ ਸਚਾ ਸੋਈ॥ ਬਿਖੜਾ ਥਾਨੁ ਨ ਦਿਸੈ ਕੋਈ॥
ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ॥੨॥

*(ਮਾਝ ਮ:੫, ੧੦੭-੨)*

(ਗ) ਕਬੀਰ ਭਾਰ ਪਰਾਈ ਸਿਰਿ ਚਰੈ ਚਲਿਓ ਚਾਹੈ ਬਾਟ॥
ਅਪਨੇ ਭਾਰਹਿ ਨਾ ਡਰੈ ਆਗੈ ਅਉਘਟ ਘਾਟ॥੯੯॥

*(ਸਲੋਕ ਕਬੀਰ, ੧੩੬੯-੪)*

(ਘ) ਜਿਥੈ ਅਉਘਟੁ ਆਇ ਬਨਤੁ ਹੈ ਪ੍ਰਾਣੀ॥ ਤਿਥੈ ਹਰਿ ਧਿਆਈਐ ਸਾਰਿੰਗਪਾਣੀ॥
ਜਿਥੈ ਪੁਤੁ ਕਲਤ੍ਰੁ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ॥੧੧॥

*(ਮਾਰੂ ਮ:੫, ਸੋਲਹੇ, ੧੦੭੬-੭)*

## ਬਿਗੜਨਾ/ਬਿਗੜੀ ਸੰਵਾਰਨਾ (੧੯੨੫)

ਵਿਗੜ ਜਾਣਾ, ਕੰਮ ਦਾ ਨਾ ਰਹਿਣਾ, ਖਰਾਬ ਹੋ ਜਾਣਾ, ਲੜਨਾ, ਝਗੜਾ ਕਰਨਾ, ਪ੍ਰਯੋਜਨ ਦਾ ਖਰਾਬ ਹੋ ਜਾਣਾ। ੨-ਬਿਗੜੀ ਸੰਵਾਰਨਾ: ਖਰਾਬ ਹੋਈ ਵਸਤੂ ਦਾ ਸੁਧਾਰ ਕਰਨਾ, ਕੁਰਾਹੇ ਜਾਂਦੇ ਜੀਵਨ ਨੂੰ ਸੁਰਾਹੇ ਪਾ ਦੇਣਾ। ੩-ਬਿਗਰਨਾ: ਸ਼ਕਲ ਦਾ ਤਬਦੀਲ ਹੋਣਾ, ਅਣ ਬਣ ਹੋ ਜਾਣਾ, ਬਦਲੀ ਹੋ ਜਾਣਾ, ਇਰਾਦਾ ਬਦਲ ਦੇਣਾ, ਟੁਟ ਜਾਣਾ।

(ੳ) ਰੇ ਮਨ ਮੇਰੇ ਤੂ ਗੋਵਿਦ ਭਾਜੁ॥
ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ॥੧॥ਰਹਾਉ॥

*(ਭੈਰਉ ਮ:੫, ੧੧੩੮-੧੨)*

(ਅ) ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ॥
ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ॥੨॥

*(ਸੋਰਠਿ ਮ:੯, ੬੩੩-੫)*

(ੲ) ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ॥
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ॥੨॥

*(ਤਿਲੰਗ ਮ:੯, ਕਾਫੀ, ੭੨੬-੧੭)*

(ਸ) ਕਹਾ ਭੂਲਿਓ ਰੇ ਝੂਠੇ ਲੋਭ ਲਾਗ॥ ਕਛੁ ਬਿਗਰਿਓ ਨਾਹਿਨ ਅਜਹੁ ਜਾਗ॥੧॥ਰਹਾਉ॥

*(ਬਸੰਤੁ ਮ:੯, ੧੧੮੬-੨)*

(ਹ) ਰਾਖਿ ਲੇਹੁ ਹਮ ਤੇ ਬਿਗਰੀ॥
ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਰੀ॥੧॥ਰਹਾਉ॥

*(ਬਿਲਾਵਲੁ ਕਬੀਰ, ੮੫੬-੧੨)*

(ਕ) ਸੰਤ ਕਾ ਦੋਖੀ ਬਿਗੜ ਰੂਪੁ ਹੋਇ ਜਾਇ॥ ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ॥

*(ਗਉੜੀ ਸੁਖਮਨੀ ਮ:੫, ੨੮੦-੧੪)*

(ਖ) ਪ੍ਰਥਮੇ ਤੇਰੀ ਨੀਕੀ ਜਾਤਿ॥ ਦੁਤੀਆ ਤੇਰੀ ਮਨੀਐ ਪਾਂਤਿ॥
ਤ੍ਰਿਤੀਆ ਤੇਰਾ ਸੁੰਦਰ ਥਾਨੁ॥ ਬਿਗੜ ਰੂਪੁ ਮਨ ਮਹਿ ਅਭਿਮਾਨੁ॥੧॥
ਸੋਹਨੀ ਸਰੂਪਿ ਸੁਜਾਣਿ ਬਿਚਖਨਿ॥ ਅਤਿ ਗਰਬੈ ਮੋਹਿ ਫਾਕੀ ਤੂੰ॥੧॥ਰਹਾਉ॥
ਅਤਿ ਸੂਚੀ ਤੇਰੀ ਪਾਕਸਾਲ॥ ਕਰਿ ਇਸਨਾਨੁ ਪੂਜਾ ਤਿਲਕੁ ਲਾਲ॥
ਗਲੀ ਗਰਬਹਿ ਮੁਖਿ ਗੋਵਹਿ ਗਿਆਨ॥ ਸਭ ਬਿਧਿ ਖੋਈ ਲੋਭਿ ਸੁਆਨ॥੨॥
ਕਾਪਰ ਪਹਿਰਹਿ ਭੋਗਹਿ ਭੋਗ॥ ਆਚਾਰ ਕਰਹਿ ਸੋਭਾ ਮਹਿ ਲੋਗ॥
ਚੋਆ ਚੰਦਨ ਸੁਗੰਧ ਬਿਸਥਾਰ॥ ਸੰਗੀ ਖੋਟਾ ਕ੍ਰੋਧੁ ਚੰਡਾਲ॥੩॥
ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥
ਸੁਇਨਾ ਰੂਪਾ ਤੁਝ ਪਹਿ ਦਾਮ॥ ਸੀਲੁ ਬਿਗਾਰਿਓ ਤੇਰਾ ਕਾਮ॥੪॥
ਜਾ ਕਉ ਦ੍ਰਿਸਟਿ ਮਇਆ ਹਰਿ ਰਾਇ॥ ਸਾ ਬੰਦੀ ਤੇ ਲਈ ਛਡਾਇ॥
ਸਾਧਸੰਗਿ ਮਿਲਿ ਹਰਿ ਰਸੁ ਪਾਇਆ॥ ਕਹੁ ਨਾਨਕ ਸਫਲ ਓਹ ਕਾਇਆ॥੫॥

*(ਆਸਾ ਮ:੫, ੩੭੪-੧)*

(ਗ) ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ॥
ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ॥੧॥

*(ਦੇਵਗੰਧਾਰੀ ਮ:੪, ੫੨੮-੮)*

(ਘ) ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ॥ ਹਉ ਬਿਘੜੈ ਰੂਪਿ ਰਹਾ ਬਿਕਰਾਲ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ॥ ਮੈ ਏਹਾ ਆਸ ਏਹੋ ਆਧਾਰੁ॥੧॥ਰਹਾਉ॥

*(ਸਿਰੀ ਮ:੧, ੨੪-੧੪)*

(ਙ) ਟੂਟੀ ਤੰਤੁ ਨ ਬਜੈ ਰਬਾਬੁ॥ ਭੂਲਿ ਬਿਗਾਰਿਓ ਅਪਨਾ ਕਾਜੁ॥੨॥

*(ਆਸਾ ਕਬੀਰ, ੪੭੮-੧੩)*

(ਚ) ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ॥ ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥੨॥

*(ਜੈਤਸਰੀ ਰਵਿਦਾਸ, ੭੧੦-੧੬)*

(ਛ) ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ॥
ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ॥੨॥
ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ॥
ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ॥੩॥

*(ਤਿਲੰਗ ਮ:੯, ਕਾਫੀ, ੭੨੭-੪)*

(ਜ) ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ॥
ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ॥
ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ॥
ਜਨੁ ਨਾਨਕੁ ਦਾਸੁ ਹਰਿ ਕਾਂਢਿਆ ਹਰਿ ਪੈਜ ਰਖਾਏ॥੪॥

*(ਆਸਾ ਮ:੪, ਛੰਤ, ੪੫੦-੪)*

(ਝ) ਜਿਨੂ ਦਰੁ ਸੂਝੈ ਸੇ ਬਾਰਹ ਮਾਹਾ,ਕਦੇ ਨ ਵਿਗਾੜਹਿ ਸਤਿਗੁਰਿ ਬੂਝ ਬੁਝਾਈ॥
ਸਚੁ ਸੰਜਮੁ ਕਰਣੀ ਕਿਰਤਿ ਕਮਾਵਹਿ ਆਵਣ ਜਾਣੁ ਰਹਾਈ॥੬॥

*(ਸਾਰਗ ਮ:੩, ੧੨੩੪-੧੮)*

## ਬਿਗਾਨਾ, ਬੇਗਾਨਾ (੧੮੨੬)

ਵੇਗਾਨਾ, ਵਿਗਾਨਾ, ਪਰਾਇਆ, ਦੂਜਾ, ਜੋ ਅਪਣਾ ਨਹੀ ਹੈ, ਓਪਰਾ। ਹੋਰ ਜਾਣਕਾਰੀ ਵਾਸਤੇ ਦੇਖੋ, "ਅਪਨਾ ਅਤੇ ਬੇਗਾਨਾ"।

(ੳ) ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ॥
ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ॥
ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ॥੨॥

*(ਮਾਰੂ ਮ:੫, ੧੦੦੩-੩)*

(ਅ) ਅਬ ਮੋਰੋ ਠਾਕੁਰ ਸਿਉ ਮਨੁ ਮਾਨਾਂ॥
ਸਾਧ ਕ੍ਰਿਪਾਲ ਦਇਆਲ ਭਏ ਹੈ ਇਹੁ ਛੇਦਿਓ ਦੁਸਟੁ ਬਿਗਾਨਾ॥੧॥ਰਹਾਉ॥

*(ਸਾਰਗ ਮ:੫, ੧੨੧੦-੨)*

(ੲ) ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ॥ ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ॥੧॥ਰਹਾਉ॥

*(ਗਉੜੀ ਮ:੫, ੧੯੨-੧੨)*

(ਸ) ਕਾਹੇ ਭ੍ਰਮਿ ਭ੍ਰਮਹਿ ਬਿਗਾਨੇ॥
ਨਾਮ ਬਿਨਾ ਕਿਛੁ ਕਾਮਿ ਨ ਆਵੈ ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ॥੧॥ਰਹਾਉ॥

*(ਰਾਮਕਲੀ ਮ:੫, ੮੯੬-੨)*

(ਹ) ਮੇਰੇ ਮਨ ਮਨ ਹੀ ਉਲਟਿ ਸਮਾਨਾ॥
ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ॥੧॥ਰਹਾਉ॥

*(ਗਉੜੀ ਬੈਰਾਗਣਿ ਕਬੀਰ, ੩੩੩-੪)*

(ਕ) ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ॥
ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ॥੪॥

*(ਬਿਲਾਵਲੁ ਮ:੧, ੭੯੫-੭)*

## ਬਿਗਾਰੀ/ਬੇਗਾਰੀ (੧੮੨੭)

ਵੇਗਾਰੀ, ਵਿਗਾਰੀ, ਬਿਨਾ ਮਜ਼ਦੂਰੀ ਦਿੱਤਿਆਂ ਕੰਮ ਕਰਵਾਉਣ ਦਾ ਭਾਵ/ਜਾਂ ਕ੍ਰਿਆ। ਮੁਫ਼ਤ ਕੰਮ ਕਰਨ ਦੀ ਕ੍ਰਿਆ, ਜਿਸ ਕੰਮ ਕਰਨ ਬਦਲੇ ਕੋਈ ਇਵਜ਼ਾਨਾ ਨਾ ਮਿਲੇ, ਫੋਕਟ ਕੰਮ ਕਰਨਾ।

(ੳ) ਬਹੁਤੁ ਦਰਬੁ ਕਰਿ ਮਨੁ ਨ ਅਘਾਨਾ॥ ਅਨਿਕ ਰੂਪ ਦੇਖਿ ਨਹ ਪਤੀਆਨਾ॥

ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ॥ ਓਹ ਬਿਨਸੈ ਓਇ ਭਸਮੈ ਢੇਰੀ॥੧॥
ਬਿਨੁ ਹਰਿ ਭਜਨ ਦੇਖਉ ਬਿਲਲਾਤੇ॥ ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ॥੧॥ਰਹਾਉ॥
ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ॥ ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ॥
ਜਿਉ ਸੁਪਨੈ ਹੋਇ ਬੈਸਤ ਰਾਜਾ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ॥੨॥
ਜਿਉ ਰਾਖਾ ਖੇਤ ਊਪਰਿ ਪਰਾਏ॥ ਖੇਤੁ ਖਸਮ ਕਾ ਰਾਖਾ ਉਠਿ ਜਾਏ॥
ਉਸੁ ਖੇਤ ਕਾਰਣਿ ਰਾਖਾ ਕੜੈ॥ ਤਿਸ ਕੈ ਪਾਲੈ ਕਛੂ ਨ ਪੜੈ॥੩॥
ਜਿਸ ਕਾ ਰਾਜੁ ਤਿਸੈ ਕਾ ਸੁਪਨਾ॥ ਜਿਨਿ ਮਾਇਆ ਦੀਨੀ ਤਿਨਿ ਲਾਈ ਤ੍ਰਿਸਨਾ॥
ਆਪਿ ਬਿਨਾਹੇ ਆਪਿ ਕਰੇ ਰਾਸਿ॥ ਨਾਨਕ ਪ੍ਰਭ ਆਗੈ ਅਰਦਾਸਿ॥੪॥

*(ਗਉੜੀ ਗੁਆਰੇਰੀ ਮ:੫, ੧੭੯-੬)*

(ਅ) ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ॥ ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ॥੧॥ਰਹਾਉ॥

*(ਤਿਲੰਗ ਨਾਮਦੇਵ, ੭੨੭-੧੬)*

(ੲ) ਨਿਤ ਦਿਨਸੁ ਰਾਤਿ ਲਾਲਚੁ ਕਰੇ ਭਰਮੈ ਭਰਮਾਇਆ॥
ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ॥
ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮਿ ਹਰਿ ਲਾਇਆ॥੧॥

*(ਗਉੜੀ ਬੈਰਾਗਣਿ ਮ:੪, ੧੬੬-੧੩)*

## ਬਿਘਨ ਪੈਣਾ (੧੯੨੮)

ਅਟਕਾਰ ਪੈਣੀ, ਰੁਕਾਵਟ ਪੈ ਜਾਣੀ, ਅੜਿਚਣ ਪੈ ਜਾਣੀ, ਕਿਸੇ ਕਾਰਜ ਦਾ ਸਿਰੇ ਨਾ ਚੜ੍ਹਨਾ, ਕਾਰਜ ਦਾ ਅਧੂਰਾ ਰਹਿ ਜਾਣਾ, ਪ੍ਰਤਿਬੰਧ ਕਰਮ ਦਾ ਉਠ ਖਲੋਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਰਬਿਘਨ"।

(ੳ) ਕੋਟਿ ਬਿਘਨ ਹਿਰੇ ਖਿਨ ਮਾਹਿ॥ ਹਰਿ ਹਰਿ ਕਥਾ ਸਾਧਸੰਗਿ ਸੁਨਾਹਿ॥੧॥

*(ਗਉੜੀ ਮ:੫, ੧੯੫-੧੭)*

(ਅ) ਅਨਿਕ ਬਿਘਨ ਜਹ ਆਇ ਸੰਘਾਰੈ॥ ਹਰਿ ਕਾ ਨਾਮੁ ਤਤਕਾਲ ਉਧਾਰੈ॥

*(ਗਉੜੀ ਸੁਖਮਨੀ ਮ:੫, ੨੬੪-੮)*

(ੲ) ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥
ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ॥੧॥

*(ਸੋਰਠਿ ਮ:੫, ੬੧੧-੧੧)*

(ਸ) ਕੋਟਿ ਬਿਘਨ ਨਹੀ ਆਵਹਿ ਨੇਰਿ॥ ਅਨਿਕ ਮਾਇਆ ਹੈ ਤਾ ਕੀ ਚੇਰਿ॥
ਅਨਿਕ ਪਾਪ ਤਾ ਕੇ ਪਾਨੀਹਾਰ॥ ਜਾ ਕਉ ਮਇਆ ਭਈ ਕਰਤਾਰ॥੧॥

*(ਰਾਮਕਲੀ ਮ:੫, ੮੮੮-੪)*

(ਹ) ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥

*(ਗਉੜੀ ਸੁਖਮਨੀ ਮ:੫, ੨੬੨-੧੫)*

(ਕ) ਤਾ ਕਉ ਬਿਘਨੁ ਨ ਲਾਗੈ ਕੋਇ॥ ਜਾ ਕੈ ਰਿਦੈ ਬਸੈ ਹਰਿ ਸੋਇ॥

*(ਗਉੜੀ ਸੁਖਮਨੀ ਮ:੫, ੨੮੮-੧੦)*

(ਖ) ਤਤੁ ਵੀਚਾਰਹੁ ਸੰਤ ਜਨਹੁ ਤਾ ਤੇ ਬਿਘਨੁ ਨ ਲਾਗੈ॥
ਖੀਨ ਭਏ ਸਭਿ ਤਸਕਰਾ ਗੁਰਮੁਖਿ ਜਨੁ ਜਾਗੈ॥੧॥ਰਹਾਉ॥

*(ਆਸਾ ਮ:੫, ੩੯੯-੮)*

(ਗ) ਪੂਰਾ ਸਤਿਗੁਰੁ ਤਾਂ ਮਿਲੈ ਜਾਂ ਨਦਰਿ ਕਰੇਈ॥
ਕਿਲਵਿਖ ਪਾਪ ਸਭ ਕਟੀਅਹਿ ਫਿਰਿ ਦੁਖੁ ਬਿਘਨੁ ਨ ਹੋਈ॥੨॥

*(ਆਸਾ ਮ:੩, ਕਾਫੀ, ੪੨੪-੧੯)*

(ਘ) ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ॥

*(ਆਸਾ ਮ:੪, ਛੰਤ, ੪੫੧-੮)*

(ਙ) ਪੂਰਨ ਹੋਵੈ ਆਸ ਨਾਇ ਮੰਨਿ ਵਸਾਇਐ॥ ਕੋਇ ਨ ਲਗੈ ਬਿਘਨੁ ਆਪੁ ਗਵਇਐ॥

*(ਗੂਜਰੀ ਵਾਰ ਮ:੫, ੫੨੦-੪)*

(ਚ) ਕਰਮ ਧਰਮ ਤਤੁ ਗਿਆਨੁ ਸੰਤਾ ਸੰਗੁ ਹੋਇ॥ ਜਪੀਐ ਅੰਮ੍ਰਿਤ ਨਾਮੁ ਬਿਘਨੁ ਨ ਲਗੈ ਕੋਇ॥

*(ਗੂਜਰੀ ਵਾਰ ਮ:੫, ੫੨੧-੯)*

(ਛ) ਰਾਮੁ ਰਮਹੁ ਬਡਭਾਗੀਹੋ ਜਲਿ ਥਲਿ ਮਹੀਅਲਿ ਸੋਇ॥
ਨਾਨਕ ਨਾਮਿ ਅਰਾਧਿਐ ਬਿਘਨੁ ਨ ਲਾਗੈ ਕੋਇ॥੨॥

*(ਗੂਜਰੀ ਵਾਰ ਮ:੫, ੫੨੧-੧੨)*

(ਜ) ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ॥
ਨਾਨਕ ਨਾਮਿ ਧਿਆਇਐ ਬਿਘਨੁ ਨ ਲਾਗੈ ਕੋਇ॥੧॥ਮ:੫॥
ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥
ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ॥੨॥

*(ਗੂਜਰੀ ਵਾਰ ਮ:੫, ੫੨੪-੨)*

(ਝ) ਤਾ ਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ॥
ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ॥੩॥

*(ਸੋਰਠਿ ਮ:੫, ੬੧੬-੧)*

(ਞ) ਜੈ ਜੈ ਕਾਰੁ ਜਗਤ੍ਰ ਮਹਿ ਲੋਚਹਿ ਸਭਿ ਜੀਆ॥
ਸੁਪ੍ਰਸੰਨ ਭਏ ਸਤਿਗੁਰ ਪ੍ਰਭੂ ਕਛੁ ਬਿਘਨੁ ਨ ਥੀਆ॥੧॥

*(ਬਿਲਾਵਲੁ ਮ:੫, ੮੦੮-੧)*

(ਟ) ਸਦਾ ਸਦਾ ਹਰਿ ਧਿਆਈਐ ਕਿਛੁ ਬਿਘਨੁ ਨ ਲਾਗੈ॥
ਨਾਨਕ ਨਾਮੁ ਸਲਾਹੀਐ ਭਇ ਦੁਸਮਨ ਭਾਗੈ॥੨॥

*(ਬਿਲਾਵਲੁ ਮ:੫, ੮੧੨-੧੨)*

(ਠ) ਰਾਮੁ ਜਪਤ ਕਛੁ ਬਿਘਨੁ ਨ ਵਿਆਪੈ॥ ਗੁਰ ਪ੍ਰਸਾਦਿ ਅਪੁਨਾ ਪ੍ਰਭੁ ਜਾਪੈ॥੧॥ਰਹਾਉ॥

*(ਗੋਂਡ ਮ:੫, ੮੬੯-੨)*

(ਡ) ਗੁਰ ਪਰਸਾਦੀ ਹਉਮੈ ਛੂਟੈ ਜੀਵਨ ਮੁਕਤੁ ਸੋ ਹੋਇ॥

ਨਾਨਕ ਜਿਸ ਨੋ ਬਖਸੇ ਤਿਸੁ ਮਿਲੈ ਤਿਸੁ ਬਿਘਨੁ ਨ ਲਾਗੈ ਕੋਇ॥੨॥

(ਰਾਮਕਲੀ ਵਾਰ ਮ:੩, ੯੪੮-੧੦)

(ਢ) ਅਗਮੁ ਅਗੋਚਰੁ ਗੁਰੂ ਦਿਖਾਇਆ॥ ਭੂਲਾ ਮਾਰਗਿ ਸਤਿਗੁਰਿ ਪਾਇਆ॥
ਗੁਰ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜ੍ਹਾਇਆ ਗਿਆਨਾਂ ਹੇ॥੫॥

(ਮਾਰੂ ਮ:੫, ਸੋਲਹੇ, ੧੦੭੫-੫)

(ਣ) ਨਾਮੁ ਜਪਤ ਹੋਵਤ ਉਧਾਰ॥ ਨਾਮੁ ਜਪਤ ਸੁਖ ਸਹਜ ਸਾਰ॥
ਨਾਮੁ ਜਪਤ ਪਤਿ ਸੋਭਾ ਹੋਇ॥ ਨਾਮੁ ਜਪਤ ਬਿਘਨੁ ਨਾਹੀ ਕੋਇ॥੨॥

(ਬਸੰਤੁ ਮ:੫, ੧੧੮੧-੩)

(ਤ) ਮਨ ਰੇ ਹੁਕਮੁ ਮੰਨਿ ਸੁਖੁ ਹੋਇ॥
ਪ੍ਰਭ ਭਾਣਾ ਅਪਣਾ ਭਾਵਦਾ ਜਿਸੁ ਬਖਸੇ ਤਿਸੁ ਬਿਘਨੁ ਨ ਕੋਇ॥੧॥ਰਹਾਉ॥

(ਮਲਾਰ ਮ:੩, ੧੨੫੮-੩)

(ਥ) ਮਨਿ ਤਨਿ ਵਸਿਆ ਹਰਿ ਪ੍ਰਭੁ ਸੋਈ॥ ਕਲਿ ਕਲੇਸ ਕਿਛੁ ਬਿਘਨੁ ਨ ਹੋਈ॥
ਸਦਾ ਸਦਾ ਪ੍ਰਭੁ ਜੀਅ ਕੈ ਸੰਗਿ॥ ਉਤਰੀ ਮੈਲੁ ਨਾਮ ਕੈ ਰੰਗਿ॥੨॥

(ਪ੍ਰਭਾਤੀ ਮ:੫, ੧੩੩੯-੧੧)

## ਬਿਛੂ ਲੜਨਾ (੧੯੨੯)

ਡੰਗ ਮਾਰਨ ਵਾਲਾ ਇਕ ਪ੍ਰਕਾਰ ਦਾ ਕੀੜਾ ਲੜ ਜਾਣਾ, ਜਿਸ ਦੇ ਲੜਿਆਂ ਬਹੁਤ ਹੀ ਜ਼ਿਆਦਾ ਦਰਦ ਹੁੰਦਾ ਹੈ। ਕੌੜੇ ਵਚਨ ਦਾ ਚੁਭ ਜਾਣਾ।

(ੳ) ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ॥
ਕੂੜਿ ਕਪਟਿ ਅਹੰਕਾਰਿ ਰੀਝਾਨਾ॥ ਨਾਮੁ ਸੁਨਤ ਜਨੁ ਬਿਛੂਅ ਡਸਾਨਾ॥੨॥

(ਰਾਮਕਲੀ ਮ:੫, ੮੯੨-੧੯)

## ਬਿੰਜਨ (੧੯੩੦)

ਰੋਟੀ ਆਦਿ ਨਾਲ ਲਾ ਕੇ ਖਾਣ ਵਾਲੀ ਭਾਜੀ, ਅਨੇਕਾਂ ਪ੍ਰਕਾਰ ਦੇ ਛਕਣ ਯੋਗ ਭੋਜਨ। ਹੋਰ ਜਾਣਕਾਰੀ ਵਾਸਤੇ ਦੇਖੋ, "ਛਤੀਹ ਭੋਜਨ"

(ੳ) ਲਾਖ ਕੋਟਿ ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ॥
ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ ॥੩॥

(ਗੂਜਰੀ ਮ:੫, ੪੯੭-੫)

(ਅ) ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ॥
ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ॥੧॥

(ਬਿਹਾਗੜਾ ਮ:੫, ਛੰਤ, ੫੪੨-੧੭)

(ੲ) ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ ਖੋਤ॥
ਆਠ ਪਹਰ ਮਹਾ ਸ੍ਰਮੁ ਪਾਇਆ ਜੈਸੇ ਬਿਰਖ ਜੰਤੀ ਜੋਤ॥੧॥

(ਕੇਦਾਰਾ ਮ:੫, ੧੧੨੧-੧੩)

(ਸ) ਮੈ ਨੀਰੇ ਅਨਿਕ ਭੋਜਨ ਬਹੁ ਬਿੰਜਨ ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੈ॥

ਹਰਿ ਰਸੁ ਚਾਹੈ ਪ੍ਰਿਅ ਪ੍ਰਿਅ ਮੁਖਿ ਟੇਰੈ ਜਿਉ ਅਲਿ ਕਮਲਾ ਲੋਭਾਂਗੈ॥੧॥

*(ਸਾਰਗ ਮ:੫, ੧੨੦੯-੧੮)*

(ਹ) ਅਨਿਕ ਪ੍ਰਕਾਰ ਭੋਜਨ ਬਹੁ ਕੀਏ ਬਹੁ ਬਿੰਜਨ ਮਿਸਟਾਏ॥
ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ॥੨॥

*(ਮਲਾਰ ਮ:੫, ੧੨੬੬-੨)*

## ਬਿੰਦ ਝੱਟ (੧੮੩੧)

ਅੱਖ ਦੇ ਝਮਕੇ ਜਿਤਨਾ ਸਮਾਂ, ਇਕ ਲਮਹਾ,

(ੳ) ਬਬਾ ਬਿੰਦਹਿ ਬਿੰਦ ਮਿਲਾਵਾ॥ ਬਿੰਦਹਿ ਬਿੰਦਿ ਨ ਬਿਛੁਰਨ ਪਾਵਾ॥
ਬੰਦਉ ਹੋਇ ਬੰਦਗੀ ਗਹੈ॥ ਬੰਦਕ ਹੋਇ ਬੰਧ ਸੁਧਿ ਲਹੈ॥੨੯॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੧-੧੯)*

(ਅ) ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ॥
ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ॥੪॥
ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ॥੧॥ਰਹਾਉ॥

*(ਧਨਾਸਰੀ ਮ:੧, ੬੬੦-੮)*

(ੲ) ਹਭਿ ਰੰਗ ਮਾਣਹਿ ਜਿਸੁ ਸੰਗਿ ਤੈ ਸਿਉ ਲਾਈਐ ਨੇਹੁ॥
ਸੋ ਸਹੁ ਬਿੰਦ ਨ ਵਿਸਰਉ ਨਾਨਕ ਜਿਨਿ ਸੁੰਦਰੁ ਰਚਿਆ ਦੇਹੁ॥੨॥

*(ਜੈਤਸਰੀ ਵਾਰ ਮ:੫, ੭੦੬-੮)*

(ਸ) ਜਿਨਾ ਗੁਰੁ ਨਹੀ ਭੇਟਿਆ ਭੈ ਕੀ ਨਾਹੀ ਬਿੰਦ॥ ਆਵਣੁ ਜਾਵਣੁ ਦੁਖੁ ਘਣਾ ਕਦੇ ਨ ਚੂਕੈ ਚਿੰਦ॥
ਕਾਪੜ ਜਿਵੈ ਪਛੋੜੀਐ ਘੜੀ ਮੁਹਤ ਘੜੀਆਲੁ॥
ਨਾਨਕ ਸਚੇ ਨਾਮ ਬਿਨੁ ਸਿਰਹੁ ਨ ਚੁਕੈ ਜੰਜਾਲੁ॥੧॥

*(ਮਾਰੂ ਵਾਰ ਮ:੩, ੧੦੮੮-੧)*

(ਹ) ਜਿਨ ਕਉ ਅੰਦਰਿ ਗਿਆਨੁ ਨਹੀ ਭੈ ਕੀ ਨਾਹੀ ਬਿੰਦ॥
ਨਾਨਕ ਮੁਇਆ ਕਾ ਕਿਆ ਮਾਰਣਾ ਜਿ ਆਪਿ ਮਾਰੇ ਗੋਵਿੰਦ॥੧॥

*(ਮਾਰੂ ਵਾਰ ਮ:੩, ੧੦੯੩-੧੨)*

(ਕ) ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ॥
ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ॥(੧੨)

*(ਮਾਰੂ ਵਾਰ ਮ:੫, ੧੦੯੮-੧੨)*

(ਖ) ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ॥
ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ॥
ਨਾ ਹਉ ਥਕਾਂ ਨ ਠਾਕੀਆ ਏਵਡ ਰਖਹਿ ਜੋਤਿ॥
ਨਾਨਕ ਚਸਿਅਹੁ ਚੁਖ ਬਿੰਦ ਉਪਰਿ ਆਖਣੁ ਦੋਸੁ॥੨॥

*(ਸਾਰੰਗ ਵਾਰ ਮ:੧, ੧੨੪੧-੧੧)*

(ਗ) ਬਿੰਦਕ ਗਾਲ੍ਹਿ ਸੁਣੀ ਸਚੇ ਤਿਸੁ ਧਣੀ॥
ਸੂਖੀ ਹੂੰ ਸੁਖੁ ਪਾਇ ਮਾਇ ਨ ਕੀਮ ਗਣੀ॥੨॥

*(ਆਸਾ ਮ:੫, ੩੯੭-੫)*

(ਗ) ਮਨੁ ਤਨੁ ਹੋਇ ਨਿਹਾਲੁ ਬਿੰਦਕ ਨਦਰਿ ਝਾਕੁ॥

*(ਰਾਮਕਲੀ ਵਾਰ ਮ:੫, ੯੫੯-੯)*

(ਘ) ਚਰਨ ਚਲਉ ਮਾਰਗਿ ਗੋਬਿੰਦ॥ ਮਿਟਹਿ ਪਾਪ ਜਪੀਐ ਹਰਿ ਬਿੰਦ॥

*(ਗਉੜੀ ਸੁਖਮਨੀ ਮ:੫, ੨੮੧-੮)*

(ਙ) ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ॥
ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ॥

*(ਸੋਰਠਿ ਮ:੧, ੬੩੪-੧੩)*

## ਬਿੰਦ ਅਤੇ ਰਕਤ (੧੮੩੨)

ਪਿਤਾ ਦੇ ਵੀਰਜ ਦਾ ਕਤਰਾ, ਮਾਤਾ ਦੇ ਲਹੂ ਵਿਚ ਰਹਿਣ ਵਾਲੇ ਉਹ ਕਿਟਾਣੂ ਜੋ ਪਿਤਾ ਦੇ ਵੀਰਜ ਨਾਲ ਮਿਲ ਕੇ ਕਾਂਇਆ ਦੀ ਸਾਜਨਾ ਕਰਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਜਤੀ ਅਤੇ ਸਤੀ"

(ੳ) ਮਾ ਕੀ ਰਕਤੁ ਪਿਤਾ ਬਿਦੁ ਧਾਰਾ॥ ਮੂਰਤਿ ਸੂਰਤਿ ਕਰਿ ਆਪਾਰਾ॥
ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ॥੪॥

*(ਮਾਰੂ ਮ:੧, ੧੦੨੨-੧੪)*

(ਅ) ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ॥
ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ॥
ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ॥੫॥

*(ਸਿਰੀ ਮ:੧, ੬੩-੪)*

(ੲ) ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ॥
ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ॥੧॥

*(ਆਸਾ ਕਬੀਰ, ੪੮੧-੧੨)*

(ਸ) ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥
ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ॥

*(ਜੈਤਸਰੀ ਵਾਰ ਮ: ੫, ੭੦੬-੬)*

(ਹ) ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ॥
ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ॥੧॥

*(ਮਾਰੂ ਮ:੧, ੧੦੧੩-੧੬)*

(ਕ) ਬਿੰਦੁ ਰਕਤੁ ਮਿਲਿ ਪਿੰਡੁ ਸਰੀਆ॥ ਪਉਣੁ ਪਾਣੀ ਅਗਨੀ ਮਿਲਿ ਜੀਆ॥
ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ॥੪॥

*(ਮਾਰੂ ਮ:੧, ਸੋਲਹੇ, ੧੦੨੬-੧੮)*

## ਬਿੱਦਿਆ (੧੯੩੩)

ਵਿੱਦਿਆ, ਇਲਮ, ਪੜ੍ਹਾਈ, ਹੁਨਰ, ਵਿਗਿਆਨ, ਸਾਇੰਸ। ਬਿੱਦਿਆ ਸ਼ਬਦ ਦੀ ਵਰਤੋਂ ਤਦ ਕੀਤੀ ਗਈ ਹੈ, ਕਿ ਗੁਰਬਾਣੀ ਵਿਚ ਵਧੇਰੇ ਕਰਕੇ ਬਿੱਦਿਆ ਸ਼ਬਦ ਹੀ ਵਰਤਿਆ ਗਿਆ ਹੈ। ਵਿੱਦਿਆ ਸ਼ਬਦ ਕੇਵਲ ਤਿੰਨ ਦਫ਼ਾ ਹੀ ਸਮੁੱਚੀ ਗੁਰਬਾਣੀ ਵਿਚ ਆਇਆ ਹੈ। ਜਦੋਂ ਕਿ ਬਿੱਦਿਆ ਸ਼ਬਦ ਤੇਰਾਂ (੧੩) ਦਫ਼ਾ ਆਇਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਪੜ੍ਹਾਈ ਪੜ੍ਹਨਾ"

(ੳ) ਵਿਦਿਆ ਵੀਚਾਰੀ ਤਾਂ ਪਰਉਪਕਾਰੀ॥ ਜਾਂ ਪੰਚ ਰਾਸੀ ਤਾਂ ਤੀਰਥ ਵਾਸੀ॥੧॥

*(ਆਸਾ ਮ:੧, ੩੫੬-੧੪)*

(ਅ) ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥
ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ॥੧॥

*(ਪ੍ਰਭਾਤੀ ਮ:੧, ੧੩੨੯-੫)*

(ੲ) ਬਿਦਿਆ ਤਪੁ ਜੋਗੁ ਪ੍ਰਭ ਧਿਆਨੁ॥ ਗਿਆਨੁ ਸ੍ਰੇਸਟ ਊਤਮ ਇਸਨਾਨੁ॥
... ... ..
ਇਹ ਫਲ ਤਿਸੁ ਜਨ ਕੈ ਮੁਖਿ ਭਨੇ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ॥੬॥

*(ਗਉੜੀ ਸੁਖਮਨੀ ਮ:੫, ੨੯੫-੧੯)*

(ਸ) ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ॥੧॥ਰਹਾਉ॥
ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ॥੧॥
ਅਤਿ ਸੁੰਦਰ ਬਹੁ ਚਤੁਰ ਸਿਆਨੇ ਬਿਦਿਆ ਰਸਨਾ ਚਾਰ॥੨॥
ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ॥੩॥
ਕਹੁ ਨਾਨਕ ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ ਸੰਗਾਰ॥੪॥

*(ਦੇਵਗੰਧਾਰੀ ਮ:੫, ੫੩੪-੧੨)*

(ਹ) ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ॥
ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ॥੧॥
ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ॥
ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ॥੨॥

*(ਸੋਰਠਿ ਮ:੯, ੬੩੨-੯)*

(ਕ) ਬਿਦਿਆ ਮਹਿ ਬਿਦੁਅੰਸੀ ਰਚਿਆ ਨੈਨ ਦੇਖਿ ਸੁਖੁ ਪਾਵਹਿ॥
ਜੈਸੇ ਰਸਨਾ ਸਾਦਿ ਲੁਭਾਨੀ ਤਿਉ ਹਰਿ ਜਨ ਹਰਿ ਗੁਣ ਗਾਵਹਿ॥੩॥

*(ਸੋਰਠਿ ਮ:੫, ੬੧੩-੮)*

(ਖ) ਬਿਦਿਆ ਨ ਪਰਉ ਬਾਦੁ ਨਹੀ ਜਾਨਉ॥ ਹਰਿ ਗੁਨ ਕਥਤ ਸੁਨਤ ਬਉਰਾਨੋ॥੧॥

*(ਬਿਲਾਵਲੁ ਕਬੀਰ, ੮੫੫-੧੨)*

(ਗ) ਮੁੰਦ੍ਰਾ ਫਟਕ ਬਨਾਈ ਕਾਨਿ॥ ਮੁਕਤਿ ਨਹੀ ਬਿਦਿਆ ਬਿਗਿਆਨਿ॥
ਜਿਹਵਾ ਇੰਦ੍ਰੀ ਸਾਦਿ ਲੋਭਾਨਾ॥ ਪਸੂ ਭਏ ਨਹੀ ਮਿਟੈ ਨੀਸਾਨਾ॥੬॥

*(ਰਾਮਕਲੀ ਮ:੧, ੯੦੩-੧੪)*

(ਘ) ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ॥

ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ॥੩॥

*(ਮਾਰੂ ਕਬੀਰ ੧੧੦੩-੩)*

(ਙ) ਬਿਨੁ ਬਿਦਿਆ ਕਹਾ ਕੋਈ ਪੰਡਿਤ॥ ਬਿਨੁ ਅਮਰੈ ਕੈਸੇ ਰਾਜ ਮੰਡਿਤ॥
ਬਿਨੁ ਬੂਝੇ ਕਹਾ ਮਨੁ ਠਹਰਾਨਾ॥ ਨਾਮ ਬਿਨਾ ਸਭੁ ਜਗੁ ਬਉਰਾਨਾ॥੩॥

*(ਭੈਰਉ ਮ:੫, ੧੧੪੦-੧੨)*

(ਚ) ਬਿਦਿਆ ਕੋਟਿ ਸਭੈ ਗੁਨ ਕਹੈ॥ ਤਉ ਪਾਰਬ੍ਰਹਮ ਕਾ ਅੰਤੁ ਨ ਲਹੈ॥੬॥

*(ਭੈਰਉ ਕਬੀਰ, ੧੧੬੩-੬)*

(ਛ) ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ॥
ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੦-੨)*

(ਜ) ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ॥
ਕਹੁ ਨਾਨਕ ਗੁਰਿ ਅਮਿਉ ਪੀਆਇਆ ਰਸਕਿ ਰਸਕਿ ਬਿਗਸਾਨਾ ਰੇ॥੪॥

*(ਆਸਾ ਮ:੫, ੩੮੨-੧)*

(ਝ) ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ॥
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ॥੧੮੧॥

*(ਸਲੋਕ ਕਬੀਰ, ੧੩੭੪-੪)*

(ਞ) ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ॥
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ॥
ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ॥
ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ॥
ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨ੍ਹਿ ਬੈਠੇ ਸੁਤੇ॥
ਚਾਕਰ ਨਹਦਾ ਪਾਇਨ੍ਹਿ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥
ਜਿਥੈ ਜੀਆਂ ਹੋਸੀ ਸਾਰ॥ ਨਕੀ ਵਢੀ ਲਾਇਤਬਾਰ॥੨॥

*(ਮਲਾਰ ਵਾਰ ਮ:੧,੧੨੮੮-੫)*

## ਬਿੰਦ੍ਰਾਬਨ (੧੮੩੪)

ਹਿੰਦੁਸਤਾਨ ਵਿਚ ਮਥਰਾ ਜ਼ਿਲ੍ਹੇ ਦਾ ਇਕ ਮਸ਼ਹੂਰ ਤੀਰਥ, ਜਿਥੇ ਸ੍ਰੀ ਕ੍ਰਿਸ਼ਨ ਨੇ ਆਪਣਾ ਬਚਪਨ ਅਤੇ ਚੜ੍ਹਦੀ ਜਵਾਨੀ ਦੇ ਦਿਨ ਗੁਜ਼ਾਰੇ ਹਨ। ਇਹ ਅਸਥਾਨ ਜਮੁਨਾ ਨਦੀ ਦੇ ਕਿਨਾਰੇ ਵਸਦਾ ਹੈ, ਜੋ ਕੇਦਾਰ ਦੀ ਪੁਤ੍ਰੀ ਵ੍ਰਿੰਦਾ ਦਾ ਤਪ ਅਸਥਾਨ ਹੈ। ਰਾਧਾ ਦਾ ਨਾਉ ਭੀ ਵ੍ਰਿੰਦਾ ਹੀ ਆਖਿਆ ਜਾਂਦਾ ਹੈ। ਜਿਸ ਬਨ ਵਿਚ ਸ੍ਰੀ ਕ੍ਰਿਸ਼ਨ ਨੇ ਰਾਧਾ ਨਾਲ ਕ੍ਰੀੜਾ ਕੀਤੀ, ਇਸ ਬ੍ਰਨ ਦਾ ਨਾਮ ਭੀ ਬਿੰਦ੍ਰਾਬਨ ਹੈ।

(ੳ) ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ॥
ਜਾ ਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ।੨।

*(ਗਉੜੀ ਕਬੀਰ, ੩੩੮-੬)*

(ਅ) ਧਨਿ ਧਨਿ ਬਨ ਖੰਡ ਬਿੰਦ੍ਰਾਬਨਾ॥ ਜਹ ਖੇਲੈ ਸ੍ਰੀ ਨਾਰਾਇਨਾ॥੩॥

ਬੇਨੁ ਬਜਾਵੈ ਗੋਧਨੁ ਚਰੈ॥ ਨਾਮੇ ਕਾ ਸੁਆਮੀ ਆਨਦ ਕਰੈ॥੪॥

*(ਮਾਲੀ ਗਉੜਾ ਨਾਮਦੇਵ, ੯੮੮-੧੭)*

## ਬਿਧਵਾ (੧੯੩੫)

ਜਿਸ ਇਸਤ੍ਰੀ ਦਾ ਪਤੀ ਮਰ ਗਿਆ ਹੋਵੇ, ਬੇਵਾ, ਰੰਡੀ, ਜਿਸ ਦਾ ਧਵ(ਪਤਿ) ਮਰ ਗਿਆ ਹੋਵੇ, ਫ਼ਾਰਸੀ ਵਿਚ ਬੇਵਹ ਆਖਿਆ ਜਾਂਦਾ ਹੈ। ਬੇ-ਧਵ, ਵਿਡੋਅ, ਗੁਰਮਤਿ ਵਿਚ ਬਿਧਵਾ ਵਾਸਤੇ ਪੁਨਰ ਵਿਵਾਹ ਕਰਨਾ ਯੋਗ ਦਰਸਾਇਆ ਗਇਆ ਹੈ, ਜਿਵੇ : ਇਸਤ੍ਰੀ ਕਾ ਭਰਤਾ ਕਾਲਬਾਸ ਹੋਇਆ ਹੋਇ, ਚਾਹੀਏ ਉਸ ਕੇ ਪਿਛੇ ਜਤ ਸਤ ਸੀਲ ਪਾਲੇ, ਕਿਤੇ ਵਲ ਚਿਤ ਡੁਲਾਵੈ ਨਾਹੀਂ ਜੋ ਜਾਨੇ ਕਿਸੀ ਉਪਾਉ ਰਹਿਤ ਕਰ ਰਹਿ ਨਾਹੀ ਸਕਤੀ, ਤਬ ਸੰਜੋਗ ਕਰੇ, (ਪ੍ਰੇਮ ਸੁਮਾਰਗ) ਦੇਖੋ ਮਹਾਨ ਕੋਸ਼, ਪੰਨਾ ੬੬,

(ੳ) ਜਿਉ ਤਨੁ ਬਿਧਵਾ ਪਰ ਕਉ ਦੇਈ॥ ਕਾਮਿ ਦਾਮਿ ਚਿਤੁ ਪਰ ਵਸਿ ਸੇਈ॥
ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ॥੬॥

*(ਗਉੜੀ ਮ:੧, ੨੨੬-੨)*

(ਅ) ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥ ਬਿਧਵਾ ਕਸ ਨ ਭਈ ਮਹਤਾਰੀ॥੧॥

*(ਗਉੜੀ ਕਬੀਰ, ੩੨੮-੧੦)*

(ੲ) ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥

*(ਆਸਾ ਮ:੧, ੪੭੩-੮)*

## ਬਿਨ ਸਤਿਗੁਰ (੧੯੩੬)

ਸਤਿਗੁਰੂ ਤੋਂ ਬਿਨਾ, ਸਤਿਗੁਰੂ ਵਾਲੇ ਬਣੇ ਤੋਂ ਬਿਨਾ। ਹੋਰ ਜਾਣਕਾਰੀ ਵਾਸਤੇ ਦੇਖੋ "ਨਿਗੁਰਾ"

(ੳ) ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ॥੧॥

*(ਸੋਰਠਿ ਮ:੩, ੬੦੧-੧੯)*

(ਅ) ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ॥
ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ॥

*(ਮਾਰੂ ਵਾਰ ਮ:੧, ੧੦੯੩-੧)*

(ੲ) ਪੂਰਬ ਜਨਮ ਕੋ ਲੇਖੁ ਨ ਮਿਟਈ ਜਨਮਿ ਮਰੈ ਕਾ ਕਉ ਦੋਸੁ ਧਰੇ॥
ਬਿਨੁ ਗੁਰ ਬਾਦਿ ਜੀਵਣੁ ਹੋਰੁ ਮਰਣਾ ਬਿਨੁ ਗੁਰ ਸਬਦੈ ਜਨਮੁ ਜਰੇ॥੯॥

*(ਮਾਰੂ ਮ:੧, ੧੦੧੪-੮)*

## ਬਿਨੁ ਸੰਗਤ ਸਾਧ ਕੀ (੧੯੩੭)

ਹੋਰ ਜਾਣਕਾਰੀ ਵਾਸਤੇ ਦੇਖੋ, " ਸਾਧ ਕੀ ਮਹਿਮਾ",

(ੳ) ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ॥
ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ॥
ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ॥੩॥

*(ਸਿਰੀ ਮ:੧, ੨੦-੧੪)*

(ਅ) ਸੰਗਤਿ ਸੰਤ ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ॥
ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਣੀ ਚੀਕੜੁ ਪਾਵੈਗੋ॥੩॥

*(ਕਾਨੜਾ ਮ:੪, ੧੩੦੯-੩)*

(ੲ) ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ॥

ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ॥੧੯੫॥

*(ਸਲੋਕ ਕਬੀਰ, ੧੩੭੪-੧੯)*

(ਸ) ਬਿਨੁ ਸਾਧੂ ਜੋ ਜੀਵਨਾ ਤੇਤੋ ਬਿਰਥਾਰੀ॥
ਮਿਲਤ ਸੰਗਿ ਸਭਿ ਭ੍ਰਮ ਮਿਟੇ ਗਤਿ ਭਈ ਹਮਾਰੀ॥੧॥
ਜਾ ਦਿਨ ਭੇਟੇ ਸਾਧ ਮੋਹਿ ਉਆ ਦਿਨ ਬਲਿਹਾਰੀ॥
ਤਨੁ ਮਨੁ ਅਪਨੋ ਜੀਅਰਾ ਫਿਰਿ ਫਿਰਿ ਹਉ ਵਾਰੀ॥੧॥ਰਹਾਉ॥
ਏਤ ਛਡਾਈ ਮੋਹਿ ਤੇ ਇਤਨੀ ਦ੍ਰਿੜਤਾਰੀ॥
ਸਗਲ ਰੇਨ ਇਹੁ ਮਨੁ ਭਇਆ ਬਿਨਸੀ ਅਪਧਾਰੀ॥੨॥
ਨਿੰਦ ਚਿੰਦ ਪਰ ਦੂਖਨਾ ਏ ਖਿਨ ਮਹਿ ਜਾਰੀ॥
ਦਇਆ ਮਇਆ ਅਰੁ ਨਿਕਟਿ ਪੇਖੁ ਨਾਹੀ ਦੂਰਾਰੀ॥੩॥
ਤਨ ਮਨ ਸੀਤਲ ਭਏ ਅਬ ਮੁਕਤੇ ਸੰਸਾਰੀ॥
ਹੀਤ ਚੀਤ ਸਭ ਪ੍ਰਾਨ ਧਨ ਨਾਨਕ ਦਰਸਾਰੀ॥੪॥

*(ਬਿਲਾਵਲੁ ਮ:੫, ੮੧੦-੧੩)*

(ਹ) ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ॥
ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥
ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ॥੧॥

*(ਸਿਰੀ ਮ:੫, ੫੨-੯)*

(ਕ) ਬਿਨੁ ਸਾਧ ਨ ਪਾਈਐ ਹਰਿ ਕਾ ਸੰਗੁ॥ ਬਿਨੁ ਗੁਰ ਮੈਲ ਮਲੀਨ ਅੰਗੁ॥
ਬਿਨੁ ਹਰਿ ਨਾਮ ਨ ਸੁਧੁ ਹੋਇ॥ ਗੁਰ ਸਬਦਿ ਸਲਾਹੇ ਸਾਚੁ ਸੋਇ ॥੨॥

*(ਬਸੰਤੁ ਮ:੧, ੧੧੬੯-੧੪)*

(ਖ) ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥
ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥੧੯੨॥

*(ਕਬੀਰ, ੧੩੭੪-੧੬)*

## ਬਿਨੁ ਸਬਦੈ (੧੯੩੮)

ਸਤਿਗੁਰੂ ਦੀ ਸਿਖਿਆ ਤੋਂ ਬਿਨਾ, ਵਾਹਿਗੁਰੂ ਦੇ ਨਾਮ ਤੋਂ ਬਿਨਾ, ਵਾਹਿਗੁਰੂ ਦੇ ਹੁਕਮ ਤੋਂ ਬਿਨਾ, ਵਾਹਿਗੁਰੂ ਦੀ ਜੋਤਿ ਤੋਂ ਬਿਨਾ।

(ੳ) ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ॥ ਗੁਰਮੁਖਿ ਓਅੰਕਾਰਿ ਸਚਿ ਸਮਾਇਆ॥੧੬॥

*(ਮਲਾਰ ਵਾਰ ਮ:੧, ੧੨੮੫-੯)*

(ਅ) ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ॥
ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰ ਧਾਰਿ॥੩੪॥

*(ਰਾਮਕਲੀ ਮ:੧, ਸਿਧ ਗੋਸਟਿ, ੯੪੨-੧)*

(ਣ) ਬਹੁਤੇ ਭੇਖ ਕਰੇ ਭੇਖਧਾਰੀ॥ ਬਿਨੁ ਸਬਦੈ ਹਉਮੈ ਕਿਨੈ ਨ ਮਾਰੀ॥
ਜੀਵਤੁ ਮਰੈ ਤਾ ਮੁਕਤਿ ਪਾਏ ਸਚੈ ਨਾਇ ਸਮਾਇਆ॥੧੪॥

*(ਮਾਰੂ ਮ:੩, ਸੋਲਹੇ, ੧੦੬੭-੧੮)*

(ਸ) ਮਨਮੁਖਿ ਕਦੇ ਨ ਦਰਗਹ ਸੀਝੈ॥ ਬਿਨੁ ਸਬਦੈ ਕਿਉ ਅੰਤਰੁ ਰੀਝੈ॥
ਬਾਧੇ ਆਵਹਿ ਬਾਧੇ ਜਾਵਹਿ ਸੋਝੀ ਬੂਝ ਨ ਕਾਈ ਹੇ॥੭॥

*(ਮਾਰੂ ਮ:੧, ਸੋਲਹੇ, ੧੦੨੩-੧੮)*

(ਹ) ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ॥ ਬਿਨੁ ਸਬਦੈ ਕੋਇ ਨ ਪਾਵੈ ਪਾਰਾ॥
ਜੋ ਸਬਦਿ ਰਾਤੇ ਮਹਾ ਬੈਰਾਗੀ ਸੋ ਸਚੁ ਸਬਦੇ ਲਾਹਾ ਹੇ॥੪॥

*(ਮਾਰੂ ਮ:੩, ੧੦੫੪-੧੨)*

(ਕ) ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ॥
ਬਿਨੁ ਸਬਦੈ ਜਗਿ ਆਨੑੇਰੁ ਹੈ ਸਬਦੇ ਪਰਗਟੁ ਹੋਇ॥
ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ॥
ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ॥
ਨਾਨਕ ਨਦਰੀ ਪਾਈਐ ਕਰਮਿ ਪਰਾਪਤਿ ਹੋਇ॥੨॥

*(ਸਾਰੰਗ ਵਾਰ ਮ:੩, ੧੨੫੦-੪)*

(ਖ) ਕਾਇਆ ਨਗਰੁ ਢਹੈ ਢਹਿ ਢੇਰੀ॥ ਬਿਨੁ ਸਬਦੈ ਚੂਕੈ ਨਹੀ ਫੇਰੀ॥
ਸਾਚੁ ਸਲਾਹੇ ਸਾਚਿ ਸਮਾਵੈ ਜਿਨਿ ਗੁਰਮੁਖਿ ਏਕੋ ਜਾਤਾ ਹੇ॥੧੫॥

*(ਮਾਰੂ ਮ:੩, ਸੋਲਹੇ, ੧੦੫੨-੪)*

(ਗ) ਬਿਨੁ ਸਬਦੈ ਜਗਤੁ ਬਰਲਿਆ ਕਹਣਾ ਕਛੂ ਨ ਜਾਇ॥
ਹਰਿ ਰਖੇ ਸੇ ਉਬਰੇ ਸਬਦਿ ਰਹੇ ਲਿਵ ਲਾਇ॥
ਨਾਨਕ ਕਰਤਾ ਸਭ ਕਿਛੁ ਜਾਣਦਾ ਜਿਨਿ ਰਖੀ ਬਣਤ ਬਣਾਇ॥੩੬॥

*(ਸਲੋਕ ਮ:੩, ੧੪੧੨-੭)*

(ਘ) ਮਾਇਆ ਮੋਹੁ ਚੁਕਾਇਆ ਗੁਰਮਤੀ ਸਹਜਿ ਸੁਭਾਇ॥
ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ॥
ਸਬਦੇ ਨਾਮੁ ਧਿਆਈਐ ਸਬਦੇ ਸਚਿ ਸਮਾਇ॥੪॥

*(ਸਿਰੀ ਮ:੩, ੬੬-੧੯)*

(ਙ) ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ॥
ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ॥ਰਹਾਉ॥

*(ਸੋਰਠਿ ਮ:੩, ੬੦੦-੫)*

## ਬਿਨੁ ਸਿਮਰਨ (੧੮੩੯)

ਵਾਹਿਗੁਰੂ ਦੀ ਯਾਦ ਤੋਂ ਬਿਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਨਾਮ ਵਿਹੂਣੇ।"

(ੳ) ਬਿਨੁ ਸਿਮਰਨ ਜੈਸੇ ਸਰਪ ਆਰਜਾਰੀ॥ ਤਿਉ ਜੀਵਹਿ ਸਾਕਤ ਨਾਮੁ ਬਿਸਾਰੀ॥੧॥

ਏਕ ਨਿਮਖ ਜੋ ਸਿਮਰਨ ਮਹਿ ਜੀਆ॥ ਕੋਟਿ ਦਿਨਸ ਲਾਖ ਸਦਾ ਥਿਰੁ ਥੀਆ॥੧॥ਰਹਾਉ॥
ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ॥ ਕਾਗ ਬਤਨ ਬਿਸਟਾ ਮਹਿ ਵਾਸ॥੨॥
ਬਿਨੁ ਸਿਮਰਨ ਭਏ ਕੂਕਰ ਕਾਮ॥ ਸਾਕਤ ਬੇਸੁਆ ਪੂਤ ਨਿਨਾਮ॥੩॥
ਬਿਨੁ ਸਿਮਰਨ ਜੈਸੇ ਸੀਙ ਛਤਾਰਾ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ॥੪॥
ਬਿਨੁ ਸਿਮਰਨ ਗਰਧਭ ਕੀ ਨਿਆਈ॥ ਸਾਕਤ ਥਾਨ ਭਰਿਸਟ ਫਿਰਾਹੀ॥੫॥
ਬਿਨੁ ਸਿਮਰਨ ਕੂਕਰ ਹਰਕਾਇਆ॥ ਸਾਕਤ ਲੋਭੀ ਬੰਧੁ ਨ ਪਾਇਆ॥੬॥
ਬਿਨੁ ਸਿਮਰਨ ਹੈ ਆਤਮ ਘਾਤੀ॥ ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ॥੭॥
ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ॥
ਕਹੁ ਨਾਨਕ ਗੁਰਿ ਜਗਤੁ ਤਰਾਇਆ॥੮॥

*(ਗਉੜੀ ਮ:੫, ੨੩੯-੭)*

## ਬਿਨ ਕਰਮਾ (੧੮੪੦)

ਬਿਨਾ ਕਿਸਮਤ ਤੋਂ, ਬਿਨਾ ਚੰਗੇ ਕਰਮ ਕੀਤਿਆਂ। ਚੰਗੇ ਕਰਮਾ ਦਾ ਸਦਕਾ ਹੀ ਚੰਗੀ ਕਿਸਮਤ ਬਣਦੀ ਹੈ, ਇਹੀ ਕਾਰਣ ਹੈ ਕਿ ਕਰਮ ਦਾ ਮੂਲ ਭੀ ਚੰਗੀ ਕਿਸਮਤ ਹੀ ਹੈ। ਚੰਗੇ ਪੂਰਬਲੇ ਕਰਮਾ ਤੋਂ ਬਿਨਾ ਨਿਮਨ ਲਿਖਤ ਵਸਤੂ ਦੀ ਪ੍ਰਾਪਤੀ ਨਹੀਂ ਹੁੰਦੀ ਹੈ।

(ੳ) ਬਿਨੁ ਕਰਮਾ ਹੋਰ ਫਿਰੈ ਘਨੇਰੀ॥ ਮਰਿ ਮਰਿ ਜੰਮੈ ਚੁਕੈ ਨ ਫੇਰੀ॥
ਬਿਖੁ ਕਾ ਰਾਤਾ ਬਿਖੁ ਕਮਾਵੈ ਸੁਖੁ ਨ ਕਬਹੂ ਪਾਇਆ॥੧੩॥

*(ਮਾਰੂ ਮ:੩, ਸੋਲਹੇ, ੧੦੬੭-੧੭)*

(ਅ) ਬਿਨੁ ਕਰਮਾ ਕਿਛੂ ਨ ਪਾਈਐ ਜੇ ਬਹੁਤੁ ਲੋਚਾਹੀ॥
ਆਵੈ ਜਾਇ ਜੰਮੈ ਮਰੈ ਗੁਰ ਸਬਦਿ ਛੁਟਾਹੀ॥
ਆਪਿ ਕਰੈ ਕਿਸੁ ਆਖੀਐ ਦੂਜਾ ਕੋ ਨਾਹੀ॥੧੬॥

*(ਮਾਰੂ ਵਾਰ ਮ:੩, ੧੦੯੨-੧)*

(ੲ) ਕਾਰਣੁ ਕਰਤੈ ਜੋ ਕੀਆ ਸੋਈ ਹੈ ਕਰਣਾ॥
ਜੇ ਸਉ ਧਾਵਹਿ ਪ੍ਰਾਣੀਆ ਪਾਵਹਿ ਧੁਰਿ ਲਹਣਾ॥
ਬਿਨੁ ਕਰਮਾ ਕਿਛੂ ਨ ਲਭਈ ਜੇ ਫਿਰਹਿ ਸਭ ਧਰਣਾ॥
ਗੁਰ ਮਿਲਿ ਭਉ ਗੋਵਿੰਦ ਕਾ ਭੈ ਡਰੁ ਦੂਰਿ ਕਰਣਾ॥
ਭੈ ਤੇ ਬੈਰਾਗੁ ਊਪਜੈ ਹਰਿ ਖੋਜਤ ਫਿਰਣਾ॥

*(ਮਾਰੂ ਵਾਰ ਮ:੫, ੧੧੦੨-੬)*

(ਸ) ਬਿਨੁ ਕਰਮੈ ਨਾਉ ਨ ਪਾਈਐ ਪੂਰੈ ਕਰਮਿ ਪਾਇਆ ਜਾਇ॥
ਨਾਨਕ ਨਦਰਿ ਕਰੇ ਜੇ ਆਪਣੀ ਤਾ ਗੁਰਮਤਿ ਮੇਲਿ ਮਿਲਾਇ॥੧॥

*(ਸੋਰਠਿ ਵਾਰ ਮ:੩, ੬੪੮-੧੧)*

(ਹ) ਬਿਨੁ ਕਰਤੂਤੀ ਮੁਕਤਿ ਨ ਪਾਈਐ॥ ਮੁਕਤਿ ਪਦਾਰਥੁ ਨਾਮੁ ਧਿਆਈਐ॥੧॥ਰਹਾਉ॥

*(ਗਉੜੀ ਮ:੫, ੨੦੧-੩)*

(ਕ) ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ ਜੇ ਲੋਚੈ ਸਭੁ ਕੋਇ॥
ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ॥੩॥
ਨਾਨਕ ਐਸੇ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ ਗੁਰ ਆਗੈ ਜੀਉ ਧਰੇਇ॥
ਸਤਿਗੁਰ ਕਾ ਭਾਣਾ ਚਿਤਿ ਕਰੇ ਸਤਿਗੁਰੁ ਆਪੇ ਕ੍ਰਿਪਾ ਕਰੇਇ॥੪॥

*(ਗੂਜਰੀ ਮ:੩, ੪੯੦-੬)*

(ਖ) ਬਿਨੁ ਭਗਤੀ ਨਹੀ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ॥
ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ॥੨॥

*(ਬਸੰਤੁ ਹਿੰਡੋਲ ਮ:੧, ੧੧੭੧-੧੭)*

(ਗ) ਬਿਨੁ ਭਾਗਾ ਗੁਰੁ ਸੇਵਿਆ ਨ ਜਾਇ॥ ਮਨਮੁਖ ਭੂਲੇ ਮੁਏ ਬਿਲਲਾਇ॥
ਜਿਨ ਕਉ ਨਦਰਿ ਹੋਵੈ ਗੁਰ ਕੇਰੀ ਹਰਿ ਜੀਉ ਆਪਿ ਮਿਲਾਇਦਾ॥੧੪॥

*(ਮਾਰੂ ਮ:੩, ਸੋਲਹੇ, ੧੦੬੫-੧੬)*

(ਘ) ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ॥
ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ॥
ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ॥੩॥

*(ਸਿਰੀ ਮ:੪, ੪੦-੧੬)*

## ਬਿਨ ਬੂਝੇ (੧੮੪੧)

ਬਿਨਾ ਜਾਣੇ ਤੋਂ, ਬਿਨਾ ਗਿਆਤ ਤੋਂ, ਬਿਨਾ ਜਾਣਕਾਰੀ ਤੋਂ, ਬਿਨਾ ਪਛਾਣ ਤੋਂ, ਬਿਨਾ ਅਨੁਭਵ ਤੋਂ, ਸਮਝੇ ਤੋਂ ਬਿਨਾ, ਬੋਧ ਤੋਂ ਬਿਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਸੂਝ ਅਤੇ ਬੂਝ"

(ੳ) ਬੇਦ ਪਾਠ ਸੰਸਾਰ ਕੀ ਕਾਰ॥ ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ॥
ਬਿਨੁ ਬੂਝੇ ਸਭ ਹੋਇ ਖੁਆਰ॥ ਨਾਨਕ ਗੁਰਮੁਖਿ ਉਤਰਸਿ ਪਾਰਿ॥੧॥

*(ਸੂਹੀ ਵਾਰ, ਮ:੧, ੭੯੧-੩)*

(ਅ) ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ॥ ਹਉਮੈ ਆਵੈ ਜਾਇ ਭਰਮਿ ਭੁਲਾਵਣਾ॥੧॥ਰਹਾਉ॥

*(ਸੂਹੀ ਮ:੧, ੭੫੨-੮)*

(ੲ) ਗੁਰਮੁਖਿ ਹੋਵੈ ਸੁ ਕਰੈ ਬੀਚਾਰੁ॥ ਸਚੁ ਸੰਜਮੁ ਕਰਣੀ ਹੈ ਕਾਰ॥
ਵਰਤੁ ਨੇਮੁ ਨਿਤਾਪ੍ਰਤਿ ਪੂਜਾ॥ ਬਿਨੁ ਬੂਝੇ ਸਭੁ ਭਾਉ ਹੈ ਦੂਜਾ॥੭॥

*(ਬਿਲਾਵਲੁ ਮ:੩, ਵਾਰ ਸਤ, ੮੪੧-੧੫)*

(ਸ) ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ॥ ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ॥੫॥

*(ਸੂਹੀ ਮ:੫, ੭੬੨-੧)*

(ਹ) ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ॥
ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ॥੨॥

*(ਪ੍ਰਭਾਤੀ ਮ:੧, ੧੩੩੨-੬)*

(ਕ) ਬਿਨੁ ਬੂਝੇ ਕਿਛੁ ਸੂਝੈ ਨਾਹੀ॥ ਮੋਇਆ ਰੋਂਹਿ ਰੋਂਦੇ ਮਰਿ ਜਾਹੀ॥

*(ਮਲਾਰ ਵਾਰ ਮ:੧, ੧੨੮੭-੩)*

(ਖ) ਭਾਈ ਰੇ ਗੁਰਮੁਖਿ ਬੂਝੈ ਕੋਇ॥ ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ॥੧॥ਰਹਾਉ॥

*(ਸਿਰੀ ਮ:੩, ੩੩-੧)*

(ਗ) ਅਨਿਕ ਜਨਮ ਭ੍ਰਮੇ ਜੋਨਿ ਮਾਹਿ॥ ਹਰਿ ਸਿਮਰਨ ਬਿਨੁ ਨਰਕਿ ਪਾਹਿ॥
ਭਗਤਿ ਬਿਹੂਨਾ ਖੰਡ ਖੰਡ॥ ਬਿਨੁ ਬੂਝੇ ਜਮੁ ਦੇਤ ਡੰਡ॥੧॥

*(ਬਸੰਤੁ ਮ:੫, ੧੧੯੨-੧੪)*

(ਘ) ਜਹ ਜਹ ਦੇਖਉ ਤਹ ਤਹ ਸਾਚਾ॥ ਬਿਨੁ ਬੂਝੇ ਝਗਰਤ ਜਗੁ ਕਾਚਾ॥੪॥
ਗੁਰੁ ਸਮਝਾਵੈ ਸੋਝੀ ਹੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥੫॥
ਕਰਿ ਕਿਰਪਾ ਰਾਖਹੁ ਰਖਵਾਲੇ॥ ਬਿਨੁ ਬੂਝੇ ਪਸੂ ਭਏ ਬੇਤਾਲੇ॥੬॥

*(ਗਉੜੀ ਮ:੧, ੨੨੪-੨)*

(ਙ) ਬਿਨੁ ਬੂਝੇ ਮਿਥਿਆ ਸਭ ਭਏ॥ ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ॥੫॥

*(ਗਉੜੀ ਸੁਖਮਨੀ ਮ:੫, ੨੬੯-੩)*

(ਚ) ਬਿਨੁ ਬੂਝੇ ਵਡਾ ਫੇਰੁ ਪਇਆ ਫਿਰਿ ਆਵੈ ਜਾਈ॥
ਸਤਿਗੁਰ ਕੀ ਸੇਵਾ ਨ ਕੀਤੀਆ ਅੰਤਿ ਗਇਆ ਪਛੁਤਾਈ।

*(ਗੂਜਰੀ ਵਾਰ ਮ:੩, ੫੧੧-੧੪)*

(ਛ) ਬੂਝਹੁ ਹਰਿ ਜਨ ਸਤਿਗੁਰ ਬਾਣੀ॥ ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ॥
ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ॥੫॥

*(ਮਾਰੂ ਮ:੧, ਸੋਲਹੇ, ੧੦੨੫-੧੨)*

(ਜ) ਹੁਕਮੇ ਆਵੈ ਹੁਕਮੇ ਜਾਵੈ॥ ਬੂਝੈ ਹੁਕਮੁ ਸੋ ਸਾਚਿ ਸਮਾਵੈ॥
ਨਾਨਕ ਸਾਚੁ ਮਿਲੈ ਮਨਿ ਭਾਵੈ ਗੁਰਮੁਖਿ ਕਾਰ ਕਮਾਈ ਹੇ॥੧੬॥

*(ਮਾਰੂ ਮ:੧,ਸੋਲਹੇ, ੧੦੨੫-੧੦)*

(ਝ) ਆਪੇ ਨੇੜੈ ਨਾਹੀ ਦੂਰੇ॥ ਬੂਝਹਿ ਗੁਰਮੁਖਿ ਸੇ ਜਨ ਪੂਰੇ॥
ਤਿਨ ਕੀ ਸੰਗਤਿ ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ॥੨॥

*(ਮਾਰੂ ਮ:੧, ਸੋਲਹੇ, ੧੦੨੫-੧੪)*

## ਬਿਪਤ (੧੯੪੨)

ਵਿਪਤਾ, ਤਕਲੀਫ਼, ਦੁਖ, ਪੀੜ, ਔਖਾ ਸਮਾਂ, ਮੁਸੀਬਤ, ਜਫ਼ਰ, ਬੁਰਾ ਵਕਤ, ਭੈੜਾ ਸਮਾਂ, ਮੰਦਾ ਹਾਲ,

(ੳ) ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ॥ ਕੋਟਿ ਅਨੰਦ ਜਹ ਹਰਿ ਗੁਨ ਗਾਹੀ॥੧॥
ਹਰਿ ਬਿਸਰਿਐ ਦੁਖ ਰੋਗ ਘਨੇਰੇ॥ ਪ੍ਰਭ ਸੇਵਾ ਜਮੁ ਲਗੈ ਨ ਨੇਰੇ॥੨॥

*(ਗਉੜੀ ਮ:੫, ੧੯੨-੧੫)*

(ਅ) ਪ੍ਰੀਤਮ ਜਾਨਿ ਲੇਹੁ ਮਨ ਮਾਹੀ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ॥੧॥ਰਹਾਉ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥

ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥੧॥

*(ਸੋਰਠਿ ਮ:੯, ੬੩੪-੧)*

(ੲ) ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥
ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ॥੩॥

*(ਗਉੜੀ ਪੂਰਬੀ ਕਬੀਰ, ੩੩੭-੧੩)*

(ਸ) ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ॥ ਚਰਣ ਨ ਛਾਡਉ ਸਰੀਰ ਕਲ ਜਾਈ॥੨॥

*(ਗਉੜੀ ਰਵਿਦਾਸ, ੩੪੫-੧੧)*

(ਹ) ਸੋਗ ਰੋਗ ਬਿਪਤਿ ਅਤਿ ਭਾਰੀ॥ ਦੂਰਿ ਭਈ ਜਪਿ ਨਾਮੁ ਮੁਰਾਰੀ॥੩॥

*(ਸੂਹੀ ਮ:੫, ੭੪੨-੧੯)*

(ਕ) ਚਰਨ ਕਮਲ ਸਰਣਾਗਤੀ ਅਨਦ ਮੰਗਲ ਗੁਣ ਗਾਮ॥
ਨਾਨਕ ਪ੍ਰਭੁ ਆਰਾਧੀਐ ਬਿਪਤਿ ਨਿਵਾਰਣ ਰਾਮ॥੧॥
ਛੰਤੁ॥ ਪ੍ਰਭ ਬਿਪਤਿ ਨਿਵਾਰਣੋ ਤਿਸੁ ਬਿਨੁ ਅਵਰੁ ਨ ਕੋਇ ਜੀਉ॥
ਸਦਾ ਸਦਾ ਹਰਿ ਸਿਮਰੀਐ ਜਲਿ ਥਲਿ ਮਹੀਅਲਿ ਸੋਇ ਜੀਉ॥

*(ਰਾਮਕਲੀ ਮ:੫, ਛੰਤ, ੯੨੬-੯)*

(ਖ) ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ॥
ਖਾਨ ਪਾਨ ਸੋਧੇ ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ॥
ਮਾਤ ਪਿਤਾ ਭਾਈ ਅਰੁ ਬੰਧਪ ਬੂਝਨ ਕੀ ਸਭ ਸੂਝ ਪਰੀ॥
ਬਰਧਮਾਨ ਹੋਵਤ ਦਿਨ ਪ੍ਰਤਿ ਨਿਤ ਆਵਤ ਨਿਕਟਿ ਬਿਖੰਮ ਜਰੀ॥
ਰੇ ਗੁਨ ਹੀਨ ਦੀਨ ਮਾਇਆ ਕ੍ਰਿਮ ਸਿਮਰਿ ਸੁਆਮੀ ਏਕ ਘਰੀ॥
ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾ ਨਿਧਿ ਨਾਨਕ ਕਾਟਿ ਭਰੰਮ ਭਰੀ॥੩॥

*(ਮ:੫, ਸ੍ਰੀ ਮੁਖ ਬਾਕ੍ਯ ਸਵਯੇ, ੧੩੮੭-੧੨)*

(ਗ) ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥
ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥੫੫॥

*(ਸਲੋਕ ਮ:੯, ੧੪੨੯-੮)*

## ਬਿਬੇਕਤਾ (੧੮੪੩)

ਵਸਤੂ ਦੇ ਠੀਕ ਠੀਕ ਸਰੂਪ ਦਾ ਨਿਸਚਾ ਕਰਨ ਦੀ ਸ਼ਕਤੀ ਜਾਂ ਗਿਆਨ, ਰਹਿਤ ਵਿਚ ਪਕਿਆਈ, ਸਤੱਯ ਅਸਤੱਯ ਦਾ ਵਿਚਾਰ ਕਰਨ ਦੀ ਸ਼ਕਤੀ ਜਾਂ ਗਿਆਨ, ਵਿਚਾਰ ਕਰਨ ਦੀ ਕ੍ਰਿਆ, ਸਿੱਖ ਧਰਮ ਦੇ ਨਿਆਇ ਦੀ ਦ੍ਰਿੜ ਧਾਰਨਾ, ਧਾਰਮਿਕ ਫ਼ੈਸਲਾ, ਅਧਿਆਤਮਿਕ ਵਿਚਾਰਧਾਰਾ ਕਰਨੀ।

(ੳ) ਕਰਹੁ ਬਿਬੇਕੁ ਸੰਤ ਜਨ ਭਾਈ ਖੋਜਿ ਹਿਰਦੈ ਦੇਖਿ ਢੰਢੋਲੀ॥
ਹਰਿ ਹਰਿ ਰੂਪੁ ਸਭ ਜੋਤਿ ਸਬਾਈ ਹਰਿ ਨਿਕਟਿ ਵਸੈ ਹਰਿ ਕੋਲੀ॥੨॥

*(ਗਉੜੀ ਪੂਰਬੀ ਮ:੪, ੧੬੮-੧੯)*

(ਅ) ਨਦਰਿ ਕਰੇ ਤਾ ਸਤਿਗੁਰੁ ਮੇਲੇ ਅਨਦਿਨੁ ਬਿਬੇਕ ਬੁਧਿ ਬਿਚਰੈ॥
ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ॥੨॥

*(ਧਨਾਸਰੀ ਮ:੪, ਛੰਤ, ੬੯੦-੭)*

(ੲ) ਦੀਸਹਿ ਸਭ ਸੰਗਿ ਰਹਹਿ ਅਲੇਪਾ ਨਹ ਵਿਆਪੈ ਉਨ ਮਾਈ॥
ਏਕੈ ਰੰਗਿ ਤਤ ਕੇ ਬੇਤੇ ਸਤਿਗੁਰ ਤੇ ਬੁਧਿ ਪਾਈ॥੧॥

*(ਜੈਤਸਰੀ ਮ:੫, ੭੦੧-੧੦)*

(ਸ) ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ॥
ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ॥੧॥

*(ਬੈਰਾੜੀ ਮ:੪, ੭੨੦-੪)*

(ਹ) ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥
ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ॥੧॥

*(ਸੋਰਠਿ ਰਵਿਦਾਸ , ੬੫੮-੮)*

(ਕ) ਬੂਝੈ ਬ੍ਰਹਮੁ ਅੰਤਰਿ ਬਿਬੇਕੁ॥੪॥

*(ਆਸਾ ਮ:੧, ੩੫੫-੨)*

(ਖ) ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ॥
ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ॥
ਸੋ ਜਨੁ ਰਲਾਇਆ ਨ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ॥੨॥

*(ਸਿਰੀ ਮ:੩, ੨੮-੧੬)*

(ਗ) ਸਭ ਮਹਿ ਜਾਨਉ ਕਰਤਾ ਏਕ॥ ਸਾਧਸੰਗਤਿ ਮਿਲਿ ਬੁਧਿ ਬਿਬੇਕ॥੩॥

*(ਆਸਾ ਮ:੫, ੩੭੭-੪)*

(ਘ) ਗੁਰਮੁਖਿ ਗਿਆਨੁ ਬਿਬੇਕ ਬੁਧਿ ਹੋਇ॥ ਹਰਿ ਗੁਣ ਗਾਵੈ ਹਿਰਦੈ ਹਾਰੁ ਪਰੋਇ॥
ਪਵਿਤੁ ਪਾਵਨੁ ਪਰਮ ਬੀਚਾਰੀ॥ ਜਿ ਓਸੁ ਮਿਲੈ ਤਿਸੁ ਪਾਰਿ ਉਤਾਰੀ॥
ਅੰਤਰਿ ਹਰਿ ਨਾਮੁ ਬਾਸਨਾ ਸਮਾਣੀ॥ ਹਰਿ ਦਰਿ ਸੋਭਾ ਮਹਾ ਉਤਮ ਬਾਣੀ॥
ਜਿ ਪੁਰਖੁ ਸੁਣੈ ਸੁ ਹੋਇ ਨਿਹਾਲੁ॥ ਨਾਨਕ ਸਤਿਗੁਰ ਮਿਲਿਐ ਪਾਇਆ ਨਾਮੁ ਧਨੁ ਮਾਲੁ॥੧॥

*(ਗਉੜੀ ਵਾਰ ਮ:੩, ੩੧੭-੯)*

(ਙ) ਸੰਤ ਸਭਾ ਮਿਲਿ ਕਰਹੁ ਬਖਿਆਣ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ॥
ਬ੍ਰਹਮ ਬੀਚਾਰੁ ਬੀਚਾਰੇ ਕੋਇ॥ ਨਾਨਕ ਤਾ ਕੀ ਪਰਮ ਗਤਿ ਹੋਇ॥੪॥

*(ਰਾਮਕਲੀ ਮ:੫, ੯੦੦-੫)*

(ਚ) ਰਾਮ ਨਾਮ ਤਤੁ ਕਰਹੁ ਬੀਚਾਰੁ॥ ਦੁਲਭ ਦੇਹ ਕਾ ਕਰਹੁ ਉਧਾਰੁ॥

*(ਗਉੜੀ ਸੁਖਮਨੀ, ਮ:੫, ੨੯੩-੨)*

(ਛ) ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ॥੮॥

*(ਸਿਰੀ ਮ: ੧. ੫੯-੧੮)*

(ਜ) ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ॥
ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ॥
ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿ ਨਾਮੁ ਅਧਾਰੁ॥੧॥

*(ਸਿਰੀ ਮ:੧, ੬੨-੪)*

(ਝ) ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ॥੬॥

*(ਸਿਰੀ ਮ:੧, ੫੫-੩)*

(ਞ) ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ॥
ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ॥

*(ਸਿਰੀ ਮ:੩, ੩੫-੧੩)*

(ਟ) ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥
ਓਇ ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ॥੧॥

*(ਸਿਰੀ ਮ:੩, ੨੮-੬)*

(ਠ) ਗੁਰਮੁਖਾ ਕੇ ਮੁਖ ਉਜਲੇ ਗੁਰ ਸਬਦੀ ਬੀਚਾਰਿ॥
ਹਲਤਿ ਪਲਤਿ ਸੁਖੁ ਪਾਇਦੇ ਜਪਿ ਜਪਿ ਰਿਦੈ ਮੁਰਾਰਿ॥
ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ॥੨॥

*(ਸਿਰੀ ਮ:੩, ੩੦-੧)*

(ਡ) ਗੁਰਮੁਖਿ ਮਨੁ ਸਮਝਾਈਐ ਆਤਮ ਰਾਮੁ ਬੀਚਾਰਿ॥੨॥

*(ਸਿਰੀ ਮ:੧, ੧੮-੧੪)*

(ਢ) ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥
ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ॥
ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ॥

*(ਸਲੋਕ ਮ:੩, ੧੪੧੮-੧੩)*

(ਣ) ਸਤਿਗੁਰੁ ਸੇਵਿ ਸੁਖੁ ਪਾਇਆ ਅਤਿ ਤਿਸਨਾ ਤਜਿ ਵਿਕਾਰ॥
ਜਨਮ ਮਰਨ ਕਾ ਦੁਖੁ ਗਇਆ ਜਨ ਨਾਨਕ ਸਬਦੁ ਬੀਚਾਰਿ॥੪੯॥

*(ਸਲੋਕ ਮ:੩, ੧੪੧੯-੧)*

(ਤ) ਗੁਰਮੁਖਿ ਹੋਵੈ ਸੁ ਕਰੇ ਵੀਚਾਰੁ॥ ਗੁਰਮੁਖਿ ਨਾਨਕ ਪਾਵੈ ਪਾਰੁ॥੧੪॥
ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥

*(ਸਲੋਕ ਮ:੪, ੧੪੨੨-੧੩)*

(ਥ) ਮਨ ਚਿੰਦਿਆ ਫਲੁ ਪਾਇਸੀ ਅੰਤਰਿ ਬਿਬੇਕ ਬੀਚਾਰੁ॥
ਨਾਨਕ ਸਤਿਗੁਰਿ ਮਿਲਿਐ ਪ੍ਰਭੁ ਪਾਈਐ ਸਭੁ ਦੂਖ ਨਿਵਾਰਣਹਾਰੁ॥੧੬॥

*(ਸਲੋਕ ਮ:੪, ੧੩੨੨-੧੭)*

(ਦ) ਸਤਿਗੁਰੁ ਸੇਵਨਿ ਆਪਣਾ ਗੁਰ ਸਬਦੀ ਵੀਚਾਰਿ॥
ਸਤਿਗੁਰ ਕਾ ਭਾਣਾ ਮੰਨਿ ਲੈਨਿ ਹਰਿ ਨਾਮੁ ਰਖਹਿ ਉਰ ਧਾਰਿ॥
ਐਥੈ ਓਥੈ ਮੰਨੀਅਨਿ ਹਰਿ ਨਾਮਿ ਲਗੇ ਵਾਪਾਰਿ॥

*(ਸਲੋਕ ਮ:੩, ੧੪੧੫-੧੭)*

(ਧ) ਸਭਸੈ ਊਪਰਿ ਗੁਰ ਸਬਦੁ ਬੀਚਾਰੁ॥ ਹੋਰ ਕਥਨੀ ਬਦਉ ਨ ਸਗਲੀ ਛਾਰੁ॥੨॥

*(ਰਾਮਕਲੀ ਮ:੧, ੯੦੪-੧੩)*

(ਨ) ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ॥

*(ਸਿਰੀ ਵਾਰ ਮ:੩, ੮੩-੩)*

(ਪ) ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ॥
ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ॥
ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ ਕਿਰਪਾ ਪ੍ਰਭਿ ਕਰੀ॥
ਕਰੁ ਗਹਿ ਲੀਨੇ ਹਰਿ ਜਸੋ ਦੀਨੇ ਜੋਨਿ ਨਾ ਧਾਵੈ ਨਹ ਮਰੀ॥

*(ਸਿਰੀ ਮ:੫, ਛੰਤ, ੮੧-੧੦)*

(ਫ) ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ ਗੁਰ ਸਬਦੀ ਵੀਚਾਰੁ॥
ਨਾਨਕ ਸਬਦਿ ਰਤੇ ਸੇ ਮੁਕਤੁ ਹੈ ਹਰਿ ਜੀਉ ਹੇਤਿ ਪਿਆਰੁ॥੨॥

*(ਸਿਰੀ ਵਾਰ ਮ:੩, ੮੬-੧੦)*

(ਬ) ਸਬਦੁ ਬੁਝੈ ਸੋ ਮੈਲੁ ਚੁਕਾਏ॥ ਨਿਰਮਲ ਨਾਮੁ ਵਸੈ ਮਨਿ ਆਏ॥
ਸਤਿਗੁਰੁ ਅਪਣਾ ਸਦ ਹੀ ਸੇਵਹਿ ਹਉਮੈ ਵਿਚਹੁ ਜਾਈ ਹੇ॥੧੨॥
ਗੁਰ ਤੇ ਬੂਝੈ ਤਾ ਦਰੁ ਸੂਝੈ॥ ਨਾਮ ਵਿਹੂਣਾ ਕਥਿ ਕਥਿ ਲੂਝੈ॥
ਸਤਿਗੁਰ ਸੇਵੇ ਕੀ ਵਡਿਆਈ ਤ੍ਰਿਸਨਾ ਭੂਖ ਗਵਾਈ ਹੇ॥੧੩॥

*(ਮਾਰੂ ਮ:੩, ਸੋਲਹੇ, ੧੦੪੪-੧੨)*

(ਭ) ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ॥
ਗੁਰ ਪਰਸਾਦਿ ਪਦਾਰਥੁ ਪਾਇਆ ਸਤਿਗੁਰ ਕਉ ਇਹੁ ਮਨੁ ਦੀਜੈ॥੨॥

*(ਕਲਿਆਨ ਮ:੪, ੧੩੨੫-੨)*

(ਮ) ਜਗੁ ਖੋਟੌ ਸਚੁ ਨਿਰਮਲੌ ਗੁਰ ਸਬਦੀਂ ਵੀਚਾਰਿ॥
ਤੇ ਨਰ ਵਿਰਲੇ ਜਾਣੀਅਹਿ ਜਿਨ ਅੰਤਰਿ ਗਿਆਨੁ ਮੁਰਾਰਿ॥੪॥

*(ਪ੍ਰਭਾਤੀ ਮ:੧, ੧੩੩੧-੨)*

(ਯ) ਨਾ ਮਨੁ ਮਰੈ ਨ ਮਾਇਆ ਮਰੈ॥
ਜਿਨਿ ਕਿਛੁ ਕੀਆ ਸੋਈ ਜਾਣੈ ਸਬਦੁ ਵੀਚਾਰਿ ਭਉ ਸਾਗਰੁ ਤਰੈ॥੧॥ਰਹਾਉ॥

*(ਪ੍ਰਭਾਤੀ ਮ:੧, ੧੩੪੨-੩)*

(ਰ) ਪ੍ਰਗਟੀ ਜੋਤਿ ਮਿਟਿਆ ਅੰਧਿਆਰਾ॥ ਰਾਮ ਰਤਨੁ ਪਾਇਆ ਕਰਤ ਬੀਚਾਰਾ॥੧॥ਰਹਾਉ॥

*(ਬਿਭਾਸ ਪ੍ਰਭਾਤੀ ਕਬੀਰ, ੧੩੪੯-੮)*

(ਲ) ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥੧॥

*(ਪ੍ਰਭਾਤੀ ਕਬੀਰ, ੧੩੫੦-੫)*

(ਵ) ਹਉਮੈ ਗਰਬੁ ਗਵਾਈਐ ਪਾਈਐ ਵੀਚਾਰੁ॥ ਸਾਹਿਬ ਸਿਉ ਮਨੁ ਮਾਨਿਆ ਦੇ ਸਾਚੁ ਅਧਾਰੁ॥੨॥

*(ਆਸਾ ਮ:੧, ੪੨੧-੧੨)*

(ੳੳ) ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ॥
ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ॥੪॥

*(ਗੂਜਰੀ ਮ:੧, ੫੦੩-੯)*

(ੳਅ) ਅੰਮ੍ਰਿਤੁ ਮੀਠਾ ਸਬਦੁ ਵੀਚਾਰਿ॥ ਅਨਦਿਨੁ ਭੋਗੇ ਹਉਮੈ ਮਾਰਿ॥
ਸਹਜਿ ਅਨੰਦਿ ਕਿਰਪਾ ਧਾਰਿ॥ ਨਾਮਿ ਰਤੇ ਸਦਾ ਸਚਿ ਪਿਆਰਿ॥੨॥
ਹਰਿ ਜਪਿ ਪੜੀਐ ਗੁਰ ਸਬਦੁ ਵੀਚਾਰਿ॥ਹਰਿ ਜਪਿ ਪੜੀਐ ਹਉਮੈ ਮਾਰਿ॥

*(ਆਸਾ ਮ:੩, ੪੨੪-੮)*

(ੳੲ) ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ ਗੁਰਮਤਿ ਨਾਮਿ ਪ੍ਰਗਾਸਾ॥

*(ਸੂਹੀ ਮ:੩, ਛੰਤ, ੭੭੨-੧੨)*

(ੳਸ) ਗੁਰਮੁਖਿ ਹੋਵੈ ਸੁ ਕਰੈ ਬੀਚਾਰੁ॥ ਸਚੁ ਸੰਜਮੁ ਕਰਣੀ ਹੈ ਕਾਰ॥
ਵਰਤੁ ਨੇਮੁ ਨਿਤਾਪ੍ਰਤਿ ਪੂਜਾ॥ ਬਿਨੁ ਬੂਝੇ ਸਭੁ ਭਾਉ ਹੈ ਦੂਜਾ॥੭॥

*(ਬਿਲਾਵਲੁ ਮ:੩, ਵਾਰ ਸਤ, ੮੪੧-੧੫)*

(ੳਹ) ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ॥
ਸਤਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ॥੩॥

*(ਨਟ ਮ:੪, ੯੮੧-੧੬)*

(ੳਕ) ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ॥
ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ॥
ਸਰਬ ਨਿਰੰਤਰਿ ਰਵਿ ਰਹਿਆ ਜਪਿ ਨਾਨਕ ਜੀਵੈ ਏਕ॥੪॥

*(ਸਿਰੀ ਮ:੫, ੫੨-੮)*

(ੳਖ) ਬੂਝੈ ਦੇਖੈ ਕਰੈ ਬਿਬੇਕ॥ ਆਪਹਿ ਏਕ ਆਪਹਿ ਅਨੇਕ॥

*(ਗਉੜੀ ਸੁਖਮਨੀ ਮ:੫, ੨੭੯-੫)*

(ੳਗ) ਬੂਝੈ ਬੂਝਨਹਾਰੁ ਬਿਬੇਕ॥ ਨਾਰਾਇਨ ਮਿਲੇ ਨਾਨਕ ਏਕ॥੨॥

*(ਗਉੜੀ ਸੁਖਮਨੀ ਮ:੫, ੨੮੫-੧੨)*

(ੳਘ) ਜਿਹਬਾ ਏਕ ਉਸਤਤਿ ਅਨੇਕ॥ ਸਤਿ ਪੁਰਖ ਪੂਰਨ ਬਿਬੇਕ॥

*(ਗਉੜੀ ਸੁਖਮਨੀ ਮ:੫, ੨੮੭-੮)*

(ੳਙ) ਪੰਚਮਿ ਪੰਚ ਪ੍ਰਧਾਨ ਤੇ ਜਿਹ ਜਾਨਿਓ ਪਰਪੰਚੁ॥
ਕੁਸਮ ਬਾਸ ਬਹੁ ਰੰਗੁ ਘਣੋ ਸਭ ਮਿਥਿਆ ਬਲਬੰਚੁ॥
ਨਹ ਜਾਪੈ ਨਹ ਬੂਝੀਐ ਨਹ ਕਛੁ ਕਰਤ ਬੀਚਾਰੁ॥
ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ॥
ਜਨਮ ਮਰਣ ਬਹੁ ਜੋਨਿ ਭ੍ਰਮਣ ਕੀਨੇ ਕਰਮ ਅਨੇਕ॥
ਰਚਨਹਾਰੁ ਨਹ ਸਿਮਰਿਓ ਮਨਿ ਨ ਬੀਚਾਰਿ ਬਿਬੇਕ॥

*(ਗਉੜੀ ਥਿਤੀ ਮ:੫, ੨੯੭-੧੪)*

(ੳਚ) ਗਾਵਹੁ ਗਾਵਿਹੁ ਕਾਮਣੀ ਬਿਬੇਕ ਬੀਚਾਰੁ॥
ਹਮਰੈ ਘਰਿ ਆਇਆ ਜਗਜੀਵਨੁ ਭਤਾਰੁ॥੧॥ਰਹਾਉ॥

*(ਆਸਾ ਮ:੧, ੩੫੧-੧੪)*

(ੳਛ) ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ॥
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ॥੩॥

*(ਆਸਾ ਮ: ੫, ੩੯੭-੧)*

(ੳਜ) ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥੧॥ਰਹਾਉ॥

*(ਆਸਾ ਰਵਿਦਾਸ, ੪੮੬-੭)*

(ੳਝ) ਨਾਮੁ ਏਕੁ ਅਧਾਰੁ ਭਗਤਾ ਈਤ ਆਗੈ ਟੇਕ॥
ਕਰਿ ਕ੍ਰਿਪਾ ਗੋਬਿੰਦ ਦੀਆ ਗੁਰ ਗਿਆਨੁ ਬੁਧਿ ਬਿਬੇਕ॥੧॥

*(ਗੂਜਰੀ ਮ:੫, ੫੦੧-੫)*

(ੳਞ) ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ॥
ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ॥੨॥

*(ਸੋਰਠਿ ਰਵਿਦਾਸ, ੬੫੮-੧੦)*

(ੳਟ) ਨਦਰਿ ਕਰੇ ਤਾ ਸਤਿਗੁਰੁ ਮੇਲੇ ਅਨਦਿਨੁ ਬਿਬੇਕ ਬੁਧਿ ਬਿਚਰੈ॥
ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ॥੨॥

*(ਧਨਾਸਰੀ ਮ:੪, ਛੰਤ, ੬੯੦-੭)*

(ੳਠ) ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ॥
ਜਨ ਨਾਨਕ ਨਾਮੁ ਗੁਰੂ ਤੇ ਪਾਇਆ ਧੁਰਿ ਮਸਤਕਿ ਭਾਗੁ ਲਿਖੇਰਾ॥੪॥

*(ਟੋਡੀ ਮ:੪, ੭੧੧-੯)*

(ੳਡ) ਤੂੰ ਕਰਤਾ ਤੂੰ ਕਰਣਹਾਰੁ ਤੂਹੈ ਏਕੁ ਅਨੇਕ ਜੀਉ॥
ਤੂ ਸਮਰਥੁ ਤੂ ਸਰਬ ਮੈ ਤੂਹੈ ਬੁਧਿ ਬਿਬੇਕ ਜੀਉ॥
ਨਾਨਕ ਨਾਮੁ ਸਦਾ ਜਪੀ ਭਗਤ ਜਨਾ ਕੀ ਟੇਕ ਜੀਉ॥੭॥

*(ਸੂਹੀ ਮ:੫, ੭੬੧-੪)*

(ੳਢ) ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ॥
ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ॥੧॥

*(ਮਾਰੂ ਮ:੫, ੧੦੦੭-੭)*

(ੳਣ) ਧਨੁ ਧੰਨੁ ਤੇ ਜਨ ਪੁਰਖ ਪੂਰੇ ਜਿਨ ਗੁਰ ਸੰਤਸੰਗਤਿ ਮਿਲਿ ਗੁਣ ਰਵੇ॥
ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੈ॥

*(ਤੁਖਾਰੀ ਮ:੪, ਛੰਤ, ੧੧੧੪-੧੫)*

(ੳਤ) ਪ੍ਰਾਨ ਅਧਾਰ ਦੁਖ ਬਿਦਾਰ ਦੈਨਹਾਰ ਬੁਧਿ ਬਿਬੇਕ॥੧॥

*(ਪ੍ਰਭਾਤੀ ਮ:੫, ੧੩੪੧-੧੭)*

(ੳਥ) ਸਗਲ ਅਸ੍ਰਮ ਕੀਨੇ ਮਨੂਆ ਨਹ ਪਤੀਨੇ ਬਿਬੇਕਹੀਨ ਦੇਹੀ ਧੋਏ॥
ਕੋਈ ਪਾਈਐ ਰੇ ਪੁਰਖੁ ਬਿਧਾਤਾ ਪਾਰਬ੍ਰਹਮ ਕੈ ਰੰਗਿ ਰਾਤਾ
ਮੇਰੇ ਮਨ ਕੀ ਦੁਰਮਤਿ ਮਲੁ ਖੋਏ॥੫॥

*(ਧਨਾਸਰੀ ਮ:੫, ੬੮੭-੫)*

(ੳਦ) ਅਚਿੰਤ ਹਮਾਰੈ ਮਨੁ ਪਤੀਆਨਾ॥ ਨਿਹਚਲ ਧਨੀ ਅਚਿੰਤੁ ਪਛਾਨਾ॥
ਅਚਿੰਤੋ ਉਪਜਿਓ ਸਗਲ ਬਿਬੇਕਾ॥ ਅਚਿੰਤ ਚਰੀ ਹਥਿ ਹਰਿ ਹਰਿ ਟੇਕਾ॥੭॥

*(ਭੈਰਉ ਮ:੫, ੧੧੫੭-੧੧)*

(ੳਧ) ਅਬ ਮੋਹਿ ਲਬਧਿਓ ਹੈ ਹਰਿ ਟੇਕਾ॥
ਗੁਰ ਦਇਆਲ ਭਏ ਸੁਖਦਾਈ ਅੰਧੁਲੈ ਮਾਣਿਕੁ ਦੇਖਾ॥੧॥ਰਹਾਉ॥
ਕਾਟੇ ਅਗਿਆਨ ਤਿਮਰ ਨਿਰਮਲੀਆ ਬੁਧਿ ਬਿਗਾਸ ਬਿਬੇਕਾ॥
ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ॥੧॥
ਜਹ ਤੇ ਉਠਿਓ ਤਹ ਹੀ ਆਇਓ ਸਭ ਹੀ ਏਕੈ ਏਕਾ॥
ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ ਪ੍ਰਾਣਪਤੀ ਹਰਿ ਸਮਕਾ॥੨॥

*(ਸਾਰਗ ਮ:੫, ੧੨੦੮-੧੪)*

(ੳਨ) ਆਪਿ ਬਿਬੇਕੁ ਆਪਿ ਸਭੁ ਬੇਤਾ ਆਪੇ ਗੁਰਮੁਖਿ ਭੰਜਨੁ॥
ਜਨੁ ਨਾਨਕੁ ਸਾਲਾਹਿ ਨ ਰਜੈ ਤੁਧੁ ਕਰਤੇ ਤੂ ਹਰਿ ਸੁਖਦਾਤਾ ਵਡਨੁ॥੧੦॥

*(ਬਿਹਾਗੜਾ ਵਾਰ ਮ:੪, ੫੫੨-੧੨)*

(ੳਪ) ਸਤਿਗੁਰਿ ਮਿਲਿਐ ਸਦਾ ਸੁਖੁ ਜਿਸ ਨੋ ਆਪੇ ਮੇਲੇ ਸੋਇ॥
ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ॥
ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ॥
ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ॥੩॥

*(ਰਾਮਕਲੀ ਵਾਰ, ਮ:੩, ੯੪੭-੮)*

(ੳਫ) ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ॥
ਸਤਿਗੁਰ ਮਿਲਿਐ ਪਰਮ ਪਦੁ ਪਾਇਆ ਹਉ ਸਤਿਗੁਰ ਕੈ ਬਲਿਹਾਰੇ॥੩॥

*(ਨਟ ਮ:੪, ੮੮੧-੫)*

(ੳਬ) ਕਰਨ ਕਰਾਵਨ ਸਭੁ ਕਿਛੁ ਏਕੈ॥ ਆਪੇ ਬੁਧਿ ਬੀਚਾਰਿ ਬਿਬੇਕੈ॥
ਦੂਰਿ ਨ ਨੇਰੈ ਸਭ ਕੈ ਸੰਗਾ॥ ਸਚੁ ਸਾਲਾਹਣੁ ਨਾਨਕ ਹਰਿ ਰੰਗਾ॥੮॥

*(ਗਉੜੀ ਗੁਆਰੇਰੀ ਮ:੫, ੨੩੬-੧)*

(ੳਭ) ਹਰਿ ਜਨ ਕੈ ਹਰਿ ਨਾਮੁ ਨਿਧਾਨੁ॥ ਪਾਰਬ੍ਰਹਮਿ ਜਨ ਕੀਨੋ ਦਾਨ॥
ਮਨ ਤਨ ਰੰਗਿ ਰਤੇ ਰੰਗ ਏਕੈ॥ ਨਾਨਕ ਜਨ ਕੈ ਬਿਰਤਿ ਬਿਬੇਕੈ॥੫॥

*(ਗਉੜੀ ਸੁਖਮਨੀ ਮ:੫, ੨੬੪-੧੬)*

(ੳਮ) ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋ॥

ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋ॥੪॥

*(ਸੂਹੀ ਕਬੀਰ, ੭੯੩-੧੧)*

## ਬਿਭੂਤ (੧੯੪੪)

ਧਨ ਦੌਲਤ ਸੰਪਤੀ, ਐਸ਼ਵਰਜ ਦੇਖੋ, "ਦਰਬ ਸੰਚਨ" "ਧਨਵੰਤਿ

(ੳ) ਰਾਮ ਨਾਮੁ ਰਤਨ ਧਨੁ ਸੰਚਹੁ ਮਨਿ ਤਨਿ ਲਾਵਹੁ ਭਾਉ॥
ਆਨ ਬਿਭੂਤ ਮਿਥਿਆ ਕਰਿ ਮਾਨਹੁ ਸਾਚਾ ਇਹੈ ਸੁਆਉ॥੧॥

*(ਸਾਰਗ ਮ:੫, ੧੨੧੯-੫)*

## ਬਿਭੂਤੀ ਲਗਾਵਣੀ (੧੯੪੫)

ਭਸਮ ਲਗਾਵਣੀ, ਜਿਸਮ ਅਤੇ ਸਿਰ ਦੇ ਵਾਲ਼ਾਂ ਤੇ ਸੁਆਹ ਲਗਾਵਣੀ, ਰਾਖ ਲਗਾਵਣੀ, ਜੋਗੀ ਸੰਨਿਆਸੀ ਆਦਿ ਲੋਕ ਭਸਮ ਦੀ ਵਰਤੋਂ ਆਮ ਕਰਕੇ ਆਪਣੇ ਅਕੀਦੇ ਦੀ ਪੁਸ਼ਟੀ ਵਾਸਤੇ ਕਰਦੇ ਹਨ। ਗੁਰਮਤਿ ਵਿਚ ਐਸੇ ਪਾਖੰਡ ਅਥਵਾ ਹੱਠਧਰਮੀ ਦੇ ਕਰਮ ਕਰਨੇ ਮਨ੍ਹਾਂ ਕੀਤੇ ਗਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ "ਸੰਨਿਆਸੀ", "ਜੋਗ ਅਤੇ ਜੋਗੀ"।

(ੳ) ਗੁਰ ਹਿਵ ਸੀਤਲ ਅਗਨਿ ਬੁਝਾਵੈ॥ ਸੇਵਾ ਸੁਰਤਿ ਬਿਭੂਤ ਚੜਾਵੈ॥
ਦਰਸਨੁ ਆਪਿ ਸਹਜ ਘਰਿ ਆਵੈ॥ ਨਿਰਮਲ ਬਾਣੀ ਨਾਦੁ ਵਜਾਵੈ॥੪॥

*(ਆਸਾ ਮ:੧, ੪੧੧-੧੪)*

(ਅ) ਗਹਰੀ ਬਿਭੂਤ ਲਾਇ ਬੈਠਾ ਤਾੜੀ। ਮੇਰੀ ਤੇਰੀ ਮੁੰਦ੍ਰਾ ਧਾਰੀ॥
ਮਾਗਹਿ ਟੂਕਾ ਤ੍ਰਿਪਤਿ ਨ ਪਾਵੈ॥ ਨਾਥੁ ਛੋਡਿ ਜਾਚਹਿ ਲਾਜ ਨ ਆਵੈ॥੨॥

*(ਰਾਮਕਲੀ ਮ:੫, ੮੮੬-੧੩)*

(ੲ) ਜੋਗੀ ਗਿਰਹੀ ਜਟਾ ਬਿਭੂਤ॥ ਆਗੈ ਪਾਛੈ ਰੋਵਹਿ ਪੂਤ॥
ਜੋਗੁ ਨ ਪਾਇਆ ਜੁਗਤਿ ਗਵਾਈ॥ ਕਿਤੁ ਕਾਰਣਿ ਸਿਰਿ ਛਾਈ ਪਾਈ
ਨਾਨਕ ਕਲਿ ਕਾ ਏਹੁ ਪਰਵਾਣੁ॥ ਆਪੇ ਆਖਣੁ ਆਪੇ ਜਾਣੁ॥੧॥

*(ਰਾਮਕਲੀ ਵਾਰ ਮ:੧, ੯੫੧-੧੬)*

(ਸ) ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ॥
ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ॥
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ॥
ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ॥੪॥

*(ਮਾਰੂ ਮ:੧, ੧੦੧੩-੩)*

(ਹ) ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ॥
ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ॥੩॥

*(ਆਸਾ ਮ:੧, ੩੬੦-੩)*

(ਕ) ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿੰਙੀ ਨਾਦੁ ਵਜਾਵਹਿ॥

*(ਮਾਝ ਵਾਰ ਮ:੧, ੧੪੫-੧)*

(ਖ) ਭਰਮੁ ਜਰਾਇ ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ॥

ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ॥੩॥

*(ਗਉੜੀ ਮ:੫, ੨੦੮-੪)*

(ਗ) ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ॥
ਤਿਨ੍ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ॥੩॥

*(ਸੂਹੀ ਮ:੫, ੭੪੭-੧੭)*

(ਘ) ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥

*(ਜਪੁ, ੬-੧੬)*

(ਙ) ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ॥
ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ॥੧॥

*(ਰਾਮਕਲੀ ਮ:੩, ੯੦੮-੧੧)*

(ਚ) ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ॥
ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ॥੨॥

*(ਰਾਮਕਲੀ ਕਬੀਰ, ੯੭੦-੧੬)*

(ਛ) ਕਰਹਿ ਬਿਭੂਤਿ ਲਗਾਵਹਿ ਭਸਮੈ॥ ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ॥
ਪਾਖੰਡ ਕੀਨੇ ਜੋਗੁ ਨ ਪਾਈਐ ਬਿਨੁ ਸਤਿਗੁਰ ਅਲਖੁ ਨ ਪਾਇਆ॥੧੨॥

*(ਮਾਰੂ ਮ:੧, ਸੋਲਹੇ, ੧੦੪੩-੧੦)*

(ਜ) ਕਬੀਰ ਖਿੰਥਾ ਜਲਿ ਕੋਇਲਾ ਭਈ ਖਾਪਰੁ ਫੂਟ ਮਫੂਟ॥
ਜੋਗੀ ਬਪੁੜਾ ਖੇਲਿਓ ਆਸਨਿ ਰਹੀ ਬਿਭੂਤਿ॥੪੮॥

*(ਸਲੋਕ ਕਬੀਰ ੧੩੬੬-੧੮)*

(ਝ) ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ॥
ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ॥੨॥

*(ਗੂਜਰੀ ਤ੍ਰਿਲੋਚਨ, ੫੨੬-੨)*

(ਞ) ਸਤਿਗੁਰੁ ਪਰਚੈ ਮਨਿ ਮੁੰਦ੍ਰਾ ਪਾਈ ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ॥
ਅਮਰ ਪਿੰਡ ਭਏ ਸਾਧੂ ਸੰਗਿ ਜਨਮ ਮਰਣ ਦੋਊ ਮਿਟਿ ਗਈਆ॥੧॥

*(ਬਿਲਾਵਲੁ ਮ:੪, ੮੩੫-੬)*

(ਟ) ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ॥
ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ॥੨॥

*(ਮਾਰੂ ਕਬੀਰ, ੧੧੦੩-੭)*

(ਠ) ਮਤੁ ਭਸਮ ਅੰਧੂਲੇ ਗਰਬਿ ਜਾਹਿ॥ ਇਨ ਬਿਧਿ ਨਾਗੇ ਜੋਗੁ ਨਾਹਿ॥੧॥
ਮੂੜ੍ਹੇ ਕਾਹੇ ਬਿਸਾਰਿਓ ਤੈ ਰਾਮ ਨਾਮ॥ ਅੰਤ ਕਾਲਿ ਤੇਰੈ ਆਵੈ ਕਾਮ॥੧॥ਰਹਾਉ॥

*(ਬਸੰਤੁ ਮ:੧, ੧੧੮੯-੧੪)*

(ਡ) ਜੇ ਕੋ ਭਲਾ ਲੋੜੈ ਭਲ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ॥
ਨਾਨਕ ਦਇਆ ਦਇਆ ਕਰਿ ਠਾਕੁਰ ਮੈ ਸਤਿਗੁਰ ਭਸਮ ਲਗਾਵੈਗੋ॥੮॥

*(ਕਾਨੜਾ ਮ:੪, ੧੩੧੦-੭)*

## ਬਿਰਹਾ (੧੮੪੬)

ਵਿਛੋੜਾ, ਵਿਛੋੜੇ ਦਾ ਦੁਖ, ਵਿਯੋਗ, ਵਿਜੋਗ, ਵਾਹਿਗੁਰੂ ਪਤੀ ਨਾਲੋਂ ਵਿਛੁੜੀ ਹੋਈ ਜੀਵ ਇਸਤ੍ਰੀ, ਜੁਦਾਈ, ਬਿਯੋਗ ਦੀ ਪੀੜਾ, ਵਿਯੋਗ ਦੀ ਅਨੁਭਵਤਾ, ਦੇਖੋ, "ਵਿਛੋੜਾ"।

(ੳ) ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ॥
ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ॥੮॥
ਸਭੁ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ ਸੁਜਾਨੁ॥
ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ॥੯॥

*(ਸੋਰਠਿ ਮ:੧, ੬੩੭-੭)*

(ਅ) ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥੩੬॥

*(ਸਲੋਕ ਫਰੀਦ, ੧੩੭੯-੧੪)*

(ੲ) ਬਿਰਹਾ ਲਜਾਇਆ ਦਰਸੁ ਪਾਇਆ ਅਮਿਉ ਦ੍ਰਿਸਟਿ ਸਿਚੰਤੀ॥
ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ ਮਿਲੇ ਜਿਸੁ ਖੋਜੰਤੀ॥੧॥

*(ਆਸਾ ਮ:੫, ਛੰਤ, ੪੬੦-੧੩)*

(ਸ) ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹ ਦਿਸਹ॥
ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ ਸੰਗਮਹ॥੧॥

*(ਜੈਤਸਰੀ ਵਾਰ ਮ:੫, ੭੦੭-੮)*

(ਹ) ਬਈਅਰਿ ਨਾਮਿ ਸੋੁਹਾਗਣੀ ਸਚੁ ਸਵਾਰਣਹਾਰੋ॥
ਗਾਵਹੁ ਗੀਤੁ ਨ ਬਿਰਹੜਾ ਨਾਨਕ ਬ੍ਰਹਮ ਬੀਚਾਰੋ॥

*(ਵਡਹੰਸੁ ਮ:੧, ਅਲਾਹਣੀਆ, ੫੮੧-੩)*

(ਕ) ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ॥
ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ॥
ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ॥
ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ॥੨॥

*(ਸਿਰੀ ਵਾਰ ਮ:੩, ੮੩-੪)*

(ਖ) ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ॥
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥੧॥

*(ਸਿਰੀ ਵਾਰ ਮ:੨, ੮੯-੭)*

(ਗ) ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾਂ॥

ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮ੍ਹਾਲੇਹਾਂ॥

*(ਵਡਹੰਸੁ ਮ:੧, ਅਲਾਹਣੀਆ, ੫੭੯-੧੩)*

(ਘ) ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ॥
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥

*(ਤੁਖਾਰੀ ਬਾਰਹ ਮਾਹਾ ਮ:੧, ੧੧੦੮-੧)*

(ਙ) ਜਨ ਕੇ ਸਾਸ ਸਾਸ ਹੈ ਜੇਤੇ ਹਰਿ ਬਿਰਹਿ ਪ੍ਰਭੂ ਹਰਿ ਬੀਧੇ॥
ਜਿਉ ਜਲ ਕਮਲ ਪ੍ਰੀਤਿ ਅਤਿ ਭਾਰੀ ਬਿਨੁ ਜਲ ਦੇਖੇ ਸੁਕਲੀਧੇ॥੨॥

*(ਬਸੰਤੁ ਹਿੰਡੋਲ ਮ:੪, ੧੧੭੯-੧)*

(ਚ) ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ॥ ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ॥

*(ਗਉੜੀ ਮਾਝ ਮ:੪, ੧੭੫-੯)*

(ਛ) ਸਤਿਗੁਰੁ ਬਿਰਹੀ ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ॥
ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ॥੩॥

*(ਸੂਹੀ ਮ:੪, ੭੫੮-੧੬)*

(ਜ) ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥ ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥੩॥

*(ਮਾਰੂ ਵਾਰ ਮ:੫, ੧੧੦੦-੧੪)*

(ਝ) ਜਾ ਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ॥
ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ॥੮॥

*(ਚਉਬੋਲੇ ਮ:੫, ੧੩੬੪-੫)*

(ਞ) ਰਤੇ ਸੇਈ ਜਿ ਮੁਖੁ ਨ ਮੋੜੰਨ੍ਹਿ ਜਿਨ੍ਹੀ ਸਿਞਾਤਾ ਸਾਈ॥
ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ॥੧॥

*(ਸਲੋਕ ਮ:੫, ੧੪੨੫-੭)*

(ਟ) ਮੈ ਮਨਿ ਤਨਿ ਬਿਰਹੁ ਅਤਿ ਅਗਲਾ ਕਿਉ ਪ੍ਰੀਤਮੁ ਮਿਲੈ ਘਰਿ ਆਇ॥
ਜਾ ਦੇਖਾ ਪ੍ਰਭੁ ਆਪਣਾ ਪ੍ਰਭਿ ਦੇਖਿਐ ਦੁਖੁ ਜਾਇ॥
ਜਾਇ ਪੁਛਾ ਤਿਨ ਸਜਣਾ ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ॥੧॥

*(ਸਿਰੀ ਮ:੪, ੩੯-੧੫)*

(ਠ) ਮੈ ਬਿਨੁ ਗੁਰ ਦੇਖੇ ਨੀਦ ਨ ਆਵੈ॥ ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ॥੪॥
ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਜਨ ਨਾਨਕ ਗੁਰ ਮਿਲਿ ਰਹਸੈ ਜੀਉ॥੪॥

*(ਮਾਝ ਮ:੪, ੯੪-੧੪)*

(ਡ) ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ ਮੈ ਮਨਿ ਤਨਿ ਭੁਖ ਲਗਾਈਆ ਜੀਉ॥
ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ॥

*(ਗਉੜੀ ਮਾਝ ਮ:੪, ੧੭੪-੩)*

(ਢ) ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ॥ ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ॥

ਹਰਿ ਪ੍ਰਭੁ ਦੇਖਿ ਜੀਵਾ ਮੇਰੀ ਮਾਈ ਜੀਉ॥ ਮੇਰਾ ਨਾਮੁ ਸਖਾ ਹਰਿ ਭਾਈ ਜੀਉ॥੧॥

*(ਗਉੜੀ ਮਾਝ ਮ:੪, ੧੭੫-੭)*

(ਣ) ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ॥
ਹਰਿ ਜਾਣਹਿ ਸੇਈ ਬਿਰਹੁ ਹਉ ਤਿਨ ਵਿਟਹੁ ਸਦ ਘੁਮਿ ਘੋਲੀਆ॥

*(ਗਉੜੀ ਵਾਰ ਮ:੪, ੩੧੧-੭)*

(ਤ) ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ ਚਾਤ੍ਰਿਕ ਬੂੰਦ ਜਿਵੈ॥
ਮਨੁ ਸੀਤਲੁ ਹੋਆ ਮੇਰੇ ਪਿਆਰੇ ਹਰਿ ਬੂੰਦ ਪੀਵੈ॥
ਤਨਿ ਬਿਰਹੁ ਜਗਾਵੈ ਮੇਰੇ ਪਿਆਰੇ ਨੀਦ ਨ ਪਵੈ ਕਿਵੈ॥
ਹਰਿ ਸਜਣੁ ਲਧਾ ਮੇਰੇ ਪਿਆਰੇ ਨਾਨਕ ਗੁਰੂ ਲਿਵੈ॥੩॥

*(ਆਸਾ ਮ:੪, ਛੰਤ, ੪੫੭-੧)*

(ਥ) ਮੇਰੈ ਮਨਿ ਤਨਿ ਬਿਰਹੁ ਗੁਰਸਿਖ ਪਗ ਲਾਇਆ॥
ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ ਮੋ ਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ॥੧॥ ਰਹਾਉ॥

*(ਗੂਜਰੀ ਮ:੪, ੪੯੩-੧੯)*

(ਦ) ਲਾਇ ਬਿਰਹੁ ਭਗਵੰਤ ਸੰਗੇ ਹੋਇ ਮਿਲੁ ਬੈਰਾਗਨਿ ਰਾਮ॥
ਚੰਦਨ ਚੀਰ ਸੁਗੰਧ ਰਸਾ ਹਉਮੈ ਬਿਖੁ ਤਿਆਗਨਿ ਰਾਮ॥
ਈਤ ਊਤ ਨਹ ਡੋਲੀਐ ਹਰਿ ਸੇਵਾ ਜਾਗਨਿ ਰਾਮ॥
ਨਾਨਕ ਜਿਨਿ ਪ੍ਰਭੁ ਪਾਇਆ ਆਪਣਾ ਸਾ ਅਟਲ ਸੁਹਾਗਨਿ ਰਾਮ॥੪॥

*(ਬਿਲਾਵਲੁ ਮ:੫, ਛੰਤ, ੮੪੮-੮)*

(ਧ) ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ ਰਸਨਾ ਨਾਮੁ ਵਖਾਨੀ॥
ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ॥੩॥

*(ਸਾਰਗ ਮ:੫, ੧੧੯੯-੧੯)*

(ਨ) ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥
ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥੭੬॥

*(ਸਲੋਕ ਕਬੀਰ ੧੩੬੮-੯)*

(ਪ) ਕਾਲੀ ਕੋਇਲ ਤੂ ਕਿਤ ਗੁਨ ਕਾਲੀ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥
ਪਿਰਹਿ ਬਿਹੂਨ ਕਤਹਿ ਸੁਖੁ ਪਾਏ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਇ॥੨॥

*(ਸੂਹੀ ਫਰੀਦ, ੭੯੪-੧੨)*

## ਬਿਰਖ ਕੀ ਛਾਇਆ (੧੮੪੭)

ਦਰਖ਼ਤ ਦੀ ਛਾਂ ਜਿਵੇਂ ਥਿਰ ਨਹੀਂ ਹੈ, ਤਿਵੇਂ ਇਨਸਾਨ ਦਾ ਜੀਵਨ ਭੀ ਨਿਹਚਲੁ ਨਹੀਂ ਹੈ, ਚਾਰ ਦਿਨਾਂ ਦੀ ਚਾਂਦਨੀ ਹੈ, ਬਿਰਖ ਬਸੇਰਾ ਹੈ, ਸੁਪਨਾ ਹੈ। ਇਸ ਵਾਸਤੇ ਇਨਸਾਨ ਦਾ ਫ਼ਰਜ਼ ਬਣਦਾ ਹੈ। ਕਿ ਉਹ ਦੁਨੀਆਂ ਦੀ ਯਾਤਰਾ ਸਮੇਂ ਕਾਲੇ ਲੇਖ ਨ ਲਿਖੇ,

(ੳ) ਅਨਿਕ ਭਾਤਿ ਮਾਇਆ ਕੇ ਹੇਤ॥ ਸਰਪਰ ਹੋਵਤ ਜਾਨੁ ਅਨੇਤ॥
ਬਿਰਖ ਕੀ ਛਾਇਆ ਸਿਉ ਰੰਗੁ ਲਾਵੈ॥ ਓਹ ਬਿਨਸੈ ਉਹੁ ਮਨਿ ਪਛੁਤਾਵੈ॥

ਜੋ ਦੀਸੈ ਸੋ ਚਾਲਨਹਾਰੁ॥ ਲਪਟਿ ਰਹਿਓ ਤਹ ਅੰਧ ਅੰਧਾਰੁ॥

*(ਗਉੜੀ ਸੁਖਮਨੀ ਮ:੫, ੨੬੮-੧੨)*

(ਅ) ਬਿਰਖ ਛਾਇਆ ਜੈਸੇ ਬਿਨਸਤ ਪਵਨ ਝੂਲਤ ਮੇਹ॥
ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ ਤੇਰੈ ਕਾਮਿ ਆਵਤ ਏਹ॥੨॥

*(ਮਾਰੂ ਮ: ੫, ੧੦੦੬ -੧੪)*

(ੲ) ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥੧॥

*(ਮਾਰੂ ਮ:੫, ਅੰਜੁਲੀਆ, ੧੦੧੯-੧੮)*

(ਸ) ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ ਮਾਇਆ ਛਲੇ ਕਨਿਕ ਕਾਮਿਨੀ॥੧॥ਰਹਾਉ॥
ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ॥ ਨਹ ਸੰਗਿ ਗਾਮਨੀ॥੧॥
ਸੁਤ ਕਲਤ੍ਰ ਭ੍ਰਾਤ ਮੀਤ ਉਰਝਿ ਪਰਿਓ ਭਰਮਿ ਮੋਹਿਓ ਇਹ ਬਿਰਖ ਛਾਮਨੀ॥
ਚਰਨ ਕਮਲ ਸਰਨ ਨਾਨਕ ਸੁਖੁ ਸੰਤ ਭਾਵਨੀ॥੨॥

*(ਰਾਮਕਲੀ ਮ:੫, ੮੦੧-੧੨)*

(ਹ) ਦੇਹ ਨ ਗੇਹ ਨ ਨੇਹ ਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ॥
ਛਤ੍ਰ ਨ ਪਤ੍ਰ ਨ ਚਉਰ ਨ ਚਾਵਰ ਬਹਤੀ ਜਾਤ ਰਿਦੈ ਨ ਬਿਚਾਰਹੁ॥
ਰਥ ਨ ਅਸ੍ਵ ਨ ਗਜ ਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ॥
ਸੂਰ ਨ ਬੀਰ ਨ ਮੀਰ ਨ ਖਾਨਮ ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ॥
ਕੋਟ ਨ ਓਟ ਨ ਕੋਸ ਨ ਛੋਟਾ ਕਰਤ ਬਿਕਾਰ ਦੋਊ ਕਰ ਝਾਰਹੁ॥
ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ ਉਲਟਤ ਜਾਤ ਬਿਰਖ ਕੀ ਛਾਂਰਹੁ॥
ਦੀਨ ਦਯਾਲ ਪੁਰਖ ਪ੍ਰਭ ਪੂਰਨ ਛਿਨ ਛਿਨ ਸਿਮਰਹੁ ਅਗਮ ਅਪਾਰਹੁ॥
ਸ੍ਰੀਪਤਿ ਨਾਥ ਸਰਣਿ ਨਾਨਕ ਜਨ ਹੇ ਭਗਵੰਤ ਕ੍ਰਿਪਾ ਕਰਿ ਤਾਰਹੁ॥੫॥

*(ਸਵਯੇ ਸ੍ਰੀ ਮੁਖਬਾਕ੍ਯ ਮ:੫, ੧੩੮੮-੧)*

(ਕ) ਕਾਇਆ ਬਿਰਖੁ ਪੰਖੀ ਵਿਚਿ ਵਾਸਾ॥ ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ॥
ਉਡਹਿ ਨ ਮੂਲੇ ਨ ਆਵਹਿ ਨ ਜਾਹੀ ਨਿਜ ਘਰਿ ਵਾਸਾ ਪਾਇਆ॥੧੩॥

*(ਮਾਰੂ ਮ:੩, ਸੋਲਹੇ, ੧੦੬੮-੧੭)*

## ਬਿਰਥਾ ਮਨ ਕੀ (੧੮੪੮)

ਮਨ ਦੀ ਵੇਦਨ, ਅੰਦਰੂਨੀ ਦਰਦ, ਮਨ ਦੀ ਪੀੜਾ, ਮਨ ਦਾ ਮਰ੍ਹਮ, ਅੰਦਰ ਛੁਪੀ ਵਿਥਿਆ, ਗ਼ੈਬੀ ਚੀਸ, ਗੁਝੀ ਗੱਲ, ਦਿਲ ਦਾ ਭੇਦ, ਅੰਦਰੂਨੀ ਵਿਥਿਆ।

(ੳ) ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ॥
ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ ਜੋ ਤੁਮ੍ਹਰੇ ਦੂਖ ਤਤਕਾਲ ਕਟਾਸਾ॥
ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ ਕਹੀਐ ਅਵਰਾ ਪਹਿ ਕਹਿ ਮਨ ਲਾਜ ਮਰਾਸਾ॥੨॥

*(ਗੋਂਡ ਮ: ੪, ੮੬੦-੬)*

(ਅ) ਜੀਅ ਕੀ ਬਿਰਥਾ ਸੋ ਸੁਣੇ ਹਰਿ ਸੰਮ੍ਰਿਥ ਪੁਰਖੁ ਅਪਾਰੁ॥
ਮਰਣਿ ਜੀਵਣਿ ਆਰਾਧਣਾ ਸਭਨਾ ਕਾ ਆਧਾਰੁ॥੨॥

*(ਮਾਝ ਮ: ੫, ਦਿਨ ਰੈਣਿ, ੧੩੬-੧੯)*

(ੲ) ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ॥
ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ॥ ਪੂਜਹੁ ਗੁਰ ਕੇ ਪੈਰ ਦੁਰਮਿਤ ਜਾਇ ਜਰਿ॥
ਸਾਧ ਜਨਾ ਕੈ ਸੰਗਿ ਭਵਜਲੁ ਬਿਖਮੁ ਤਰਿ॥

*(ਗੂਜਰੀ ਵਾਰ ਮ:੫, ੫੧੯-੧੧)*

(ਸ) ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ॥ ਜੀਅ ਕੀ ਅਰਦਾਸਿ ਗੁਰੂ ਪਹਿ ਪਾਈ॥ ਰਹਾਉ॥

*(ਆਸਾ ਮ: ੫, ੩੯੬-੯)*

(ਹ) ਕਹੀਐ ਕਾਇ ਪਿਆਰੇ ਤੁਝੁ ਬਿਨਾ॥
ਤੁਮ੍ ਦਇਆਲ ਸੁਆਮੀ ਸਭ ਅਵਗਨ ਹਮਾ॥੧॥ ਰਹਾਉ॥

*(ਬਿਲਾਵਲੁ ਮ:੫, ੮੦੯-੮)*

(ਕ) ਮੇਰੇ ਸਾਹਾ ਮੈ ਹਰਿ ਦਰਸਨ ਸੁਖੁ ਹੋਇ॥
ਹਮਰੀ ਬੇਦਨਿ ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ॥ ਰਹਾਉ॥

*(ਧਨਾਸਰੀ ਮ:੪, ੬੭੦-੪)*

(ਖ) ਗੁਹਜੁ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ ਤਾ ਸਰਬ ਸੁਖੁ ਪਾਈਐ॥
ਗੁਰੁ ਪੂਰਾ ਹਰਿ ਉਪਦੇਸੁ ਦੇਇ ਸਭ ਭੁਖ ਲਹਿ ਜਾਈਐ॥
ਜਿਸੁ ਪੂਰਬਿ ਹੋਵੈ ਲਿਖਿਆ ਸੋ ਹਰਿ ਗੁਣ ਗਾਈਐ॥੩॥

*(ਬਿਲਾਵਲ ਵਾਰ ਮ:੪, ੮੫੦-੮)*

(ਗ) ਜੈ ਜੈ ਪਹਿ ਕਹਉ ਬ੍ਰਿਥਾ ਹਉ ਅਪੁਨੀ ਤੇਊ ਤੇਊ ਗਹੇ ਰਹੇ ਅਟਕਾਇ॥
ਅਨਿਕ ਭਾਂਤਿ ਕੀ ਏਕੈ ਜਾਲੀ ਤਾ ਕੀ ਗੰਠਿ ਨਹੀ ਛੋਰਾਇ॥੧॥
ਫਿਰਤ ਫਿਰਤ ਨਾਨਕ ਦਾਸੁ ਆਇਓ ਸੰਤਨ ਹੀ ਸਰਨਾਇ॥
ਕਾਟੇ ਅਗਿਆਨ ਭਰਮ ਮੋਹ ਮਾਇਆ ਲੀਓ ਕੰਠਿ ਲਗਾਇ॥੨॥

*(ਕਾਨੜਾ ਮ:੫, ੧੩੦੨-੧੦)*

(ਘ) ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ। ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥੧੦॥

*(ਸਲੋਕ ਫਰੀਦ, ੧੩੭੮-੮)*

(ਙ) ਬੇਦੁ ਪੁਕਾਰੈ ਮੁਖ ਤੇ ਪੰਡਤ ਕਾਮਾਮਨ ਕਾ ਮਾਠਾ॥
ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ॥
ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟਕੈ ਨਾਹੀ ਨਾਠਾ॥੧॥
ਜੀਅ ਕੀ ਕੈ ਪਹਿ ਬਾਤ ਕਹਾ॥ ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ॥੧॥ ਰਹਾਉ॥
ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ॥
ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ॥
ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ॥੨॥

ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ॥
ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ॥
ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ॥੩॥
ਹਰਖ ਸੋਗ ਲੋਭ ਮੋਹ ਰਹਤ ਹਹਿ ਨਿਰਮਲ ਹਰਿ ਕੇ ਸੰਤਾ॥
ਤਿਨ ਕੀ ਧੂੜਿ ਪਾਏ ਮਨੁ ਮੇਰਾ ਜਾ ਦਇਆ ਕਰੇ ਭਗਵੰਤਾ॥
ਕਹੁ ਨਾਨਕ ਗੁਰੁ ਪੂਰਾ ਮਿਲਿਆ ਤਾਂ ਉਤਰੀ ਮਨ ਕੀ ਚਿੰਤਾ॥੪
ਮੇਰਾ ਅੰਤਰਜਾਮੀ ਹਰਿ ਰਾਇਆ॥
ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ ਬਿਸਰਿ ਗਏ ਬਕਬਾਇਆ॥੧॥ਰਹਾਉ॥ਦੂਜਾ॥੬॥

*(ਮਾਰੂ ਮ:੫, ੧੦੦੩-੧)*

## ਬਿਰਦੁ ਪਾਲਿਕ (੧੮੪੯)

ਆਪਣੀ ਵਡਿਆਈ ਦੀ ਪਾਲਣਾ ਕਰਨ ਵਾਲਾ ਵਾਹਿਗੁਰੂ, ਆਪਣੇ ਫ਼ਰਜ਼ ਦੀ ਪਾਲਣਾ ਕਰਨ ਵਾਲਾ ਵਾਹਿਗੁਰੂ, ਆਪਣੇ ਜਸ ਦੀ ਪਾਲਣਾ ਕਰਨੀ, ਆਪਣੀ ਕੀਰਤੀ ਦੀ ਪਾਲਣਾ ਕਰਨੀ, ਅਪਣੀ ਲਾਜ ਦੀ ਪਾਲਣਾ ਕਰਨੀ, ਆਪਣੇ ਰੋਜ਼ਾਨਾ ਦੇ ਕਰਮ ਦੀ ਪਾਲਣਾ ਕਰਨੀ, ਆਪਣੇ ਗੁਣਾ ਦੀ ਪਾਲਣਾ ਕਰਨੀ, ਅਪਣੇ ਸੁਭ ਗੁਣਾਂ ਨੂੰ ਨਿਭਾਉਣਾ, ਆਪਣੇ ਸੇਵਕਾਂ ਦੀ ਪੈਜ ਰਖਣੀ, ਆਪਣੇ ਬਖ਼ਸ਼ਿੰਦ ਸੁਭਾਅ ਦੀ ਪਾਲਣਾ ਕਰਣੀ।

(ੳ) ਮੇਰੇ ਗੁਣ ਅਵਗਨ ਨ ਬੀਚਾਰਿਆ॥ ਪ੍ਰਭਿ ਆਪਣਾ ਬਿਰਦੁ ਸਮਾਰਿਆ॥
ਕੰਠਿ ਲਾਇ ਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ॥੧੮॥

*(ਸਿਰੀ ਮ:੫, ੭੨-੧੭)*

(ਅ) ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥
ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ॥੪॥

*(ਬਿਹਾਗੜਾ ਮ:੫, ੫੪੪-੧੭)*

(ੲ) ਸਾਚਾ ਸਾਹਿਬੁ ਅਮਿਤਿ ਵਡਾਈ ਭਗਤਿ ਵਛਲ ਦਇਆਲਾ॥
ਸੰਤਾ ਕੀ ਪੈਜ ਰਖਦਾ ਆਇਆ ਆਦਿ ਬਿਰਦੁ ਪ੍ਰਤਿਪਾਲਾ॥੨॥

*(ਸੋਰਠਿ ਮ:੫, ੬੧੧-੧੪)*

(ਸ) ਪ੍ਰਭਿ ਅਪਨਾ ਬਿਰਦੁ ਸਮਾਰਿਆ॥ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ॥
ਗੁਰ ਕਾ ਸਬਦੁ ਭਇਓ ਸਾਖੀ॥ ਤਿਨਿ ਸਗਲੀ ਲਾਜ ਰਾਖੀ॥੩॥

*(ਸੋਰਠਿ ਮ:੫, ੬੨੨-੧੮)*

(ਹ) ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ॥
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ॥੨॥

*(ਧਨਾਸਰੀ ਮ:੯, ੬੮੫-੮)*

(ਕ) ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ॥

*(ਸੂਹੀ ਮ:੫, ਛੰਤ, ੭੮੪-੧੩)*

(ਖ) ਰਹਿਓ ਅਚੇਤੁ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ॥
ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ॥੩॥

*(ਸੋਰਠਿ ਮ:੯ ੬੩੩-੧੪)*

(ਗ) ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ॥
ਕਰਮ ਭੂਮਿ ਹਰਿ ਨਾਮੁ ਬੋਇ ਅਉਸਰੁ ਦੁਲਭਾਇਆ॥੨॥
ਅੰਤਰਜਾਮੀ ਆਪਿ ਪ੍ਰਭੁ ਸਭ ਕਰੇ ਕਰਾਇਆ॥
ਪਤਿਤ ਪੁਨੀਤ ਘਣੇ ਕਰੇ ਠਾਕੁਰ ਬਿਰਦਾਇਆ॥੩॥

*(ਬਿਲਾਵਲੁ ਮ:੫, ੮੧੨-੯)*

(ਘ) ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੋ ਹਮਰੇ ਦੋਖ ਰਿਦੈ ਮਤ ਧਾਰਹੁ॥
ਜੀਵਨ ਪ੍ਰਾਨ ਹਰਿ ਧਨੁ ਸੁਖੁ ਤੁਮ ਹੀ ਹਉਮੈ ਪਟਲੁ ਕ੍ਰਿਪਾ ਕਰਿ ਜਾਰਹੁ॥੧॥

*(ਬਿਲਾਵਲੁ ਮ:੫, ੮੨੯-੨)*

(ਙ) ਪਤਿਤ ਪਾਵਨ ਪ੍ਰਭ ਬਿਰਦੁ ਬੇਦਿ ਲੇਖਿਆ॥ ਪਾਰਬ੍ਰਹਮੁ ਸੋ ਨੈਨਹੁ ਪੇਖਿਆ॥੩॥

*(ਬਿਲਾਵਲੁ ਮ:੫, ੮੦੫-੨)*

(ਚ) ਪ੍ਰਭ ਕੋ ਭਗਤਿ ਵਛਲੁ ਬਿਰਦਾਇਓ॥
ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ ਜਨ ਕਉ ਲਾਡ ਲਡਾਇਓ॥੧॥ਰਹਾਉ॥

*(ਗੂਜਰੀ ਮ:੫, ੪੯੮-੧੨)*

(ਛ) ਪ੍ਰਭ ਕੋ ਭਗਤਿ ਬਛਲੁ ਬਿਰਦਾਇਓ॥
ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ॥੧॥ਰਹਾਉ॥
ਜੈ ਜੈ ਕਾਰੁ ਕੀਨੋ ਸਭ ਜਗ ਮਹਿ ਦਇਆ ਜੀਅਨ ਮਹਿ ਪਾਇਓ॥
ਕੰਠਿ ਲਾਇ ਅਪੁਨੋ ਦਾਸੁ ਰਾਖਿਓ ਤਾਤੀ ਵਾਉ ਨ ਲਾਇਓ॥੧॥
ਅੰਗੀਕਾਰੁ ਕੀਓ ਮੇਰੇ ਸੁਆਮੀ ਭ੍ਰਮੁ ਭਉ ਮੇਟਿ ਸੁਖਾਇਓ॥
ਮਹਾ ਅਨੰਦ ਕਰਹੁ ਦਾਸ ਹਰਿ ਕੇ ਨਾਨਕ ਬਿਸ੍ਵਾਸੁ ਮਨਿ ਆਇਓ॥੨॥

*(ਮਲਾਰ ਮ:੫, ੧੨੭੦-੧)*

(ਜ) ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦੁ ਕਹੰਦਾ॥
ਭਗਤਿ ਵਛਲੁ ਤੇਰਾ ਬਿਰਦੁ ਹੈ ਜੁਗਿ ਜੁਗਿ ਵਰਤੰਦਾ॥
ਨਾਨਕੁ ਜਾਚੈ ਏਕੁ ਨਾਮੁ ਮਨਿ ਤਨਿ ਭਾਵੰਦਾ॥੫॥

*(ਗਉੜੀ ਵਾਰ ਮ:੫, ੩੧੯-੭)*

(ਝ) ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ॥
ਜਹ ਜਹ ਸੰਤ ਅਰਾਧਹਿ ਤਹ ਤਹ ਪ੍ਰਗਟਾਇਆ॥

*(ਆਸਾ ਮ:੫, ਛੰਤ, ੪੫੬-੧੮)*

(ਞ) ਹਮਰੋ ਸਹਾਉ ਸਦਾ ਸਦ ਭੂਲਨ ਤੁਮ੍ਰੋ ਬਿਰਦੁ ਪਤਿਤ ਉਧਰਨ॥
ਕਰੁਣਾ ਮੈ ਕਿਰਪਾਲ ਕ੍ਰਿਪਾ ਨਿਧਿ ਜੀਵਨ ਪਦ ਨਾਨਕ ਹਰਿ ਦਰਸਨ॥

*(ਬਿਲਾਵਲੁ ਮ:੫, ੮੨੮-੩)*

(ਟ) ਅਪਨੇ ਦਾਸ ਕਾ ਹਲਤੁ ਪਲਤੁ ਸਵਾਰੈ॥ ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੈ॥੨॥

*(ਗੋਂਡ ਮ:੫, ੮੬੬-੧੬)*

(ਠ) ਖੋਜਤ ਖੋਜਤ ਪ੍ਰਭ ਮਿਲੇ ਹਰਿ ਕਰੁਣਾ ਧਾਰੇ॥ ਨਿਰਗੁਣੁ ਨੀਚੁ ਅਨਾਥੁ ਮੈ ਨਹੀ ਦੋਖ ਬੀਚਾਰੇ॥
ਨਹੀ ਦੋਖ ਬੀਚਾਰੇ ਪੂਰਨ ਸੁਖ ਸਾਰੇ ਪਾਵਨ ਬਿਰਦੁ ਬਖਾਨਿਆ॥
ਭਗਤਿ ਵਛਲੁ ਸੁਨਿ ਅੰਚਲੋੁ ਗਹਿਆ ਘਟਿ ਘਟਿ ਪੂਰ ਸਮਾਨਿਆ॥

*(ਕੇਦਾਰਾ ਮ:੫, ਛੰਤ, ੧੧੨੨-੧੫)*

(ਡ) ਪਾਰਬ੍ਰਹਮਿ ਅਪਣਾ ਬਿਰਦੁ ਪ੍ਰਗਟਾਇਆ॥ ਦੋਖੀ ਅਪਣਾ ਕੀਤਾ ਪਾਇਆ॥੩॥

*(ਭੈਰਉ ਮ:੫, ੧੧੩੮-੧੩)*

(ਢ) ਦੀਨ ਦਇਆਲ ਦਮੋਦਰ ਰਾਇਆ ਜੀਉ॥ ਕੋਟਿ ਜਨਾ ਕਰਿ ਸੇਵ ਲਗਾਇਆ ਜੀਉ॥
ਭਗਤ ਵਛਲੁ ਤੇਰਾ ਬਿਰਦੁ ਰਖਾਇਆ ਜੀਉ॥ ਪੂਰਨ ਸਭਨੀ ਜਾਈ ਜੀਉ॥੧॥

*(ਗਉੜੀ ਮਾਝ, ਮ: ੫, ੨੧੬-੧੫)*

(ਤ) ਬੰਧਨ ਕਾਟਿ ਬਿਸਾਰੇ ਅਉਗਨ ਅਪਨਾ ਬਿਰਦੁ ਸਮ੍ਹਾਰਿਆ॥
ਹੋਏ ਕ੍ਰਿਪਾਲ ਮਾਤ ਪਿਤ ਨਿਆਈ ਬਾਰਿਕ ਜਿਉ ਪ੍ਰਤਿਪਾਰਿਆ॥੧॥
ਗੁਰਸਿਖ ਰਾਖੇ ਗੁਰ ਗੋਪਾਲਿ॥ ਕਾਢਿ ਲੀਏ ਮਹਾ ਭਵਜਲ ਤੇ ਅਪਨੀ ਨਦਰਿ ਨਿਹਾਲਿ॥੧॥ ਰਹਾਉ॥

*(ਆਸਾ ਮ:੫, ੩੮੨-੨)*

(ਥ) ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ ਜਾਚਹਿ ਏਹੁ ਤੇਰਾ ਬਿਰਦੁ॥
ਕਰ ਜੋੜਿ ਨਾਨਕ ਦਾਨੁ ਮਾਗੈ ਅਪਣਿਆ ਸੰਤਾ ਦੇਹਿ ਹਰਿ ਦਰਸੁ॥੪॥

*(ਆਸਾ ਮ:੫, ੪੦੬-੮)*

(ਦ) ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ॥
ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ॥੪॥

*(ਆਸਾ ਮ:੪, ਛੰਤ, ੪੪੯-੬)*

(ਧ) ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ॥
ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ॥੧॥

*(ਸੋਰਠਿ ਮ:੫, ੬੧੯-੧੬)*

(ਨ) ਗੁਰ ਗੋਪਾਲ ਆਨੰਦਾ॥ ਜਪਿ ਜਪਿ ਜੀਵੈ ਪਰਮਾਨੰਦਾ॥
ਜਨ ਨਾਨਕ ਨਾਮੁ ਧਿਆਇਆ॥ ਪ੍ਰਭ ਅਪਨਾ ਬਿਰਦੁ ਰਖਾਇਆ॥੪॥

*(ਸੋਰਠਿ ਮ:੫, ੬੨੪-੫)*

(ਪ) ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧਿ ਸਮਝਾਵਹੁ॥
ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ॥੨॥

*(ਧਨਾਸਰੀ ਮ:੫, ੬੭੪-੩)*

(ਫ) ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥
ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥੧॥

*(ਧਨਾਸਰੀ ਮ:੫, ੬੮੨-੧)*

(ਬ) ਪਤਿਤ ਪਾਵਨ ਮਾਧਉ ਬਿਰਦੁ ਤੇਰਾ॥

ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ॥੧॥

*(ਧਨਾਸਰੀ ਨਾਮਦੇਵ ੬੯੪-੨)*

(ਭ) ਪਾਵਨ ਨਾਮੁ ਜਗਤ ਮੈ ਹਰਿ ਕੋ ਕਬਹੂ ਨਾਹਿ ਸੰਭਾਰਾ॥
ਨਾਨਕ ਸਰਨਿ ਪਰਿਓ ਜਗ ਬੰਦਨ ਰਾਖਹੁ ਬਿਰਦੁ ਤੁਹਾਰਾ॥੨॥

*(ਜੈਤਸਰੀ ਮ:੯, ੭੦੩-੯)*

(ਮ) ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ॥
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ॥

*(ਜੈਤਸਰੀ ਵਾਰ ਮ:੫, ੭੦੯-੧੩)*

(ਯ) ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥੧॥

*(ਸੂਹੀ ਮ:੫, ਛੰਤ, ੭੮੩-੧੮)*

(ਰ) ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਾਰਿਆ॥
ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ॥੧॥

*(ਬਿਲਾਵਲੁ ਮ:੫, ੮੦੬-੧੮)*

(ਲ) ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ॥
ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹ ਦੀਨਾ॥੩॥

*(ਰਾਮਕਲੀ ਮ:੯, ੯੦੨-੨)*

(ਵ) ਚਰਨ ਸਰਨ ਦਇਆਲ ਠਾਕੁਰ ਆਨ ਨਾਹੀ ਜਾਇ॥
ਪਤਿਤ ਪਾਵਨ ਬਿਰਦੁ ਸੁਆਮੀ ਉਧਰਤੇ ਹਰਿ ਧਿਆਇ॥੧॥ਰਹਾਉ॥

*(ਕਾਨੜਾ ਮ:੫, ੧੩੦੬-੬)*

(ੜ) ਜਲ ਤੇ ਓਪਤਿ ਭਈ ਹੈ ਕਾਸਟ ਕਾਸਟ ਅੰਗਿ ਤਰਾਵੈਗੋ॥
ਰਾਮ ਜਨਾ ਹਰਿ ਆਪਿ ਸਵਾਰੇ ਅਪਨਾ ਬਿਰਦੁ ਰਖਾਵੈਗੋ॥੩॥

*(ਕਾਨੜਾ ਮ:੪, ੧੩੦੯-੧੫)*

(ੳੳ) ਪ੍ਰਭ ਬਖਸੰਦ ਦੀਨ ਦਇਆਲ॥ ਭਗਤਿ ਵਛਲ ਸਦਾ ਕਿਰਪਾਲ॥
ਅਨਾਥ ਨਾਥ ਗੋਬਿੰਦ ਗੁਪਾਲ॥ ਸਰਬ ਘਟਾ ਕਰਤ ਪ੍ਰਤਿਪਾਲ॥
ਆਦਿ ਪੁਰਖ ਕਾਰਣ ਕਰਤਾਰ॥ ਭਗਤ ਜਨਾ ਕੇ ਪ੍ਰਾਨ ਅਧਾਰ॥

*(ਗਉੜੀ ਸੁਖਮਨੀ ਮ:੫, ੨੯੦-੯)*

(ੳਅ) ਸੇਵਕ ਕਉ ਪ੍ਰਭ ਪਾਲਨਹਾਰਾ॥ ਸੇਵਕ ਕੀ ਰਾਖੈ ਨਿਰੰਕਾਰਾ॥

*(ਗਉੜੀ ਸੁਖਮਨੀ ਮ:੫, ੨੮੫-੧੪)*

(ੳੲ) ਜਿਸ ਕਾ ਸਾਸੁ ਨ ਕਾਢਤ ਆਪਿ॥ ਤਾ ਕਉ ਰਾਖਤ ਦੇ ਕਰਿ ਹਾਥ॥

*(ਗਉੜੀ ਸੁਖਮਨੀ ਮ: ੫, ੨੮੫-੧੯)*

(ੳਸ) ਜਿਸੁ ਰਾਖੈ ਤਿਸੁ ਕੋਇ ਨ ਮਾਰੈ॥ ਸੋ ਮੂਆ ਜਿਸੁ ਮਨਹੁ ਬਿਸਾਰੈ॥

*(ਗਉੜੀ ਸੁਖਮਨੀ, ਮ:੫, ੨੯੨-੧੧)*

(ੳਹ) ਅਪੁਨੇ ਜਨ ਕਾ ਪਰਦਾ ਢਾਕੈ॥ ਅਪਨੇ ਸੇਵਕ ਕੀ ਸਰਪਰ ਰਾਖੈ॥
ਅਪਨੇ ਦਾਸ ਕਉ ਦੇਇ ਵਡਾਈ॥ ਅਪਨੇ ਸੇਵਕ ਕਉ ਨਾਮੁ ਜਪਾਈ॥
ਅਪਨੇ ਸੇਵਕ ਕੀ ਆਪਿ ਪਤਿ ਰਾਖੈ॥
ਤਾ ਕੀ ਗਤਿ ਮਿਤਿ ਕੋਇ ਨ ਲਾਖੈ॥ ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ॥
ਪ੍ਰਭ ਕੇ ਸੇਵਕ ਊਚ ਤੇ ਊਚੇ॥ ਜੋ ਪ੍ਰਭਿ ਅਪਨੀ ਸੇਵਾ ਲਾਇਆ॥
ਨਾਨਕ ਸੋ ਸੇਵਕੁ ਦਹ ਦਿਸਿ ਪ੍ਰਗਟਾਇਆ॥੪॥

*(ਗਉੜੀ ਸੁਖਮਨੀ ਮ:੫, ੨੮੫-੧੫)*

(ੳਕ) ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ॥

*(ਸਿਰੀ ਮ:੫, ੪੩-੧੮)*

(ੳਖ) ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ॥ ਨਾਮੁ ਜਪਤ ਮਨਿ ਹੋਵਤ ਸੂਖ॥

*(ਗਉੜੀ ਸੁਖਮਨੀ ਮ:੫, ੨੯੩-੯)*

## ਬਿਵਰਜਤ (੧੯੫੦)

ਜਿਸ ਦੇ ਕਰਨ ਦੀ ਆਗਿਆ ਨਹੀਂ ਹੈ, ਜੋ ਕਰਨਾ ਮਨ੍ਹ ਹੈ, ਹੋਰ ਜਾਣਕਾਰੀ ਵਾਸਤੇ ਦੇਖੋ "ਤਿਆਗ"।

(ੳ) ਮਾਇਆ ਮੋਹੁ ਬਿਵਰਜਿ ਸਮਾਏ॥ ਸਤਿਗੁਰੁ ਭੇਟੈ ਮੇਲਿ ਮਿਲਾਏ॥
ਨਾਮੁ ਰਤਨੁ ਨਿਰਮੋਲਕੁ ਹੀਰਾ॥ ਤਿਤੁ ਰਾਤਾ ਮੇਰਾ ਮਨੁ ਧੀਰਾ॥੨॥(॥੮॥੩॥)

*(ਰਾਮਕਲੀ ਮ:੧, ੯੦੪-੧)*

## ਬੀਸ ਬਿਸੁਵੈ (੧੯੫੧)

ਜਿਵੇਂ ਇਕ ਵਿਘੇ ਵਿਚ ਪੂਰੇ ਵੀਹ ਵਿਸੁਏ ਹੁੰਦੇ ਹਨ ਇਸੇ ਪ੍ਰਕਾਰ ਕਿਸੇ ਵਸਤੂ ਦੀ ਪੂਰਣਤਾ, ਮੁਕੰਮਲਤਾ, ਘਾਟ ਤੋਂ ਬਿਨਾ, ਲਾਜ਼ਮੀ ਹੀ, ਨਿਰਸੰਦੇਹ, ਸਰਪਰ, ਹੋਰ ਜਾਣਕਾਰੀ ਵਾਸਤੇ ਦੇਖੋ, "ਨਿਰਸੰਦੇਹੁ",

(ੳ) ਜੈ ਜੈ ਕਾਰੁ ਜਪਉ ਜਗਦੀਸ॥ ਗੁਰਮਤਿ ਮਿਲੀਐ ਬੀਸ ਇਕੀਸ॥੨੪॥

*(ਰਾਮਕਲੀ ਮ:੧, ਓਅੰਕਾਰ, ੯੩੩-੩)*

## ਬੀਗਾਂ, ਟੇਢਾ, ਸਿਧਾ (੧੯੫੨)

ਬੀਂਗਾ :- ਕੁਰਾਹੇ ਪਿਆ ਹੋਇਆ, ਜੋ ਸਿਧਾ ਨਹੀ ਹੈ, ਜੋ ਗੁਰਮਤਿ ਦੇ ਅਨੁਕੂਲ ਜੀਵਨ ਬਤੀਤ ਨਹੀਂ ਕਰਦਾ ਹੈ,

ਟੇਢਾ :- ਜੋ ਸਿਧਾ ਮਾਰਗ ਨਹੀ ਗ੍ਰਹਣ ਕਰਦਾ ਹੈ। ਜੋ ਮੋਹ-ਮਾਇਆ, ਆਸਾ-ਤ੍ਰਿਸਨਾ, ਵਿਸ਼ੇ-ਵਿਕਾਰਾ ਵਲ ਬਿਰਤੀ ਰਖਦਾ ਹੈ॥

(ੳ) ਅਨਿਕ ਬੀਂਗ ਦਾਸ ਕੇ ਪਰਹਰਿਆ॥ ਕਰਿ ਕਿਰਪਾ ਪ੍ਰਭਿ ਅਪਨਾ ਕਰਿਆ॥੧॥
ਤੁਮਹਿ ਛਡਾਇ ਲੀਓ ਜਨੁ ਅਪਨਾ॥ ਉਰਝਿ ਪਰਿਓ ਜਾਲੁ ਜਗੁ ਸੁਪਨਾ॥੧॥ਰਹਾਉ॥
ਪਰਬਤ ਦੋਖ ਮਹਾ ਬਿਕਰਾਲਾ॥ ਖਿਨ ਮਹਿ ਦੂਰਿ ਕੀਏ ਦਇਆਲਾ॥੨॥
ਸੋਗ ਰੋਗ ਬਿਪਤਿ ਅਤਿ ਭਾਰੀ॥ ਦੂਰਿ ਭਈ ਜਪਿ ਨਾਮੁ ਮੁਰਾਰੀ॥੩॥
ਦ੍ਰਿਸਟਿ ਧਾਰਿ ਲੀਨੋ ਲੜਿ ਲਾਇ॥ ਹਰਿ ਚਰਣ ਗਏ ਨਾਨਕ ਸਰਣਾਇ॥੪॥੨੨॥੨੮॥

*(ਸੂਹੀ ਮ:੫, ੭੪੨-੧੬)*

(ਅ) ਸਾਧਸੰਗਿ ਕਿਸ ਸਿਉ ਨਹੀ ਬੈਰੁ॥ ਸਾਧ ਕੈ ਸੰਗਿ ਨ ਬੀਗਾ ਪੈਰੁ॥
ਸਾਧ ਕੈ ਸੰਗਿ ਨਾਹੀ ਕੋ ਮੰਦਾ॥ ਸਾਧਸੰਗਿ ਜਾਨੇ ਪਰਮਾਨੰਦਾ॥੩॥

*(ਗਉੜੀ ਸੁਖਮਨੀ, ਮ:੫, ਅ, ੨੭੧-੧੨)*

(ੲ) ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ॥
ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ॥
ਫੇਰੀ ਫੇਰੁ ਨ ਹੋਵੈ ਕਬ ਹੀ ਏਕੁ ਸਬਦੁ ਬੰਧਿ ਪਾਲੈ॥੨॥(॥੪॥੮॥)

*(ਰਾਮਕਲੀ ਮ:੫, ੮੮੫-੩)*

## ਬੀਜ ਬੀਜਣਾ ਅਤੇ ਫਲ ਭੋਗਣਾ (੧੮੫੩)

ਹਰ ਇਕ ਇਨਸਾਨ ਆਪਣੀ ਜੀਵਨ ਖੇਤੀ ਵਿਚ ਜੈਸਾ ਬੀਜ ਬੀਜਦਾ ਹੈ, ਤੈਸਾ ਹੀ ਫਲ ਭੀ ਉਸ ਪੇੜ ਨੂੰ ਲੱਗਦਾ ਹੈ। ਉਹ ਪੱਕਾ ਹੋਇਆ ਫਲ ਜੀਵ ਨੂੰ ਅਵੱਸ਼ ਹੀ ਖਾਣਾ ਪੈਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਜੈਸਾ ਸੇਵਹਿ" "ਕਿਰਸਾਣੀ", "ਖੇਤੀ"। ਕਈ ਕੱਲਰ ਧਰਤੀ ਵਿਚ ਭੀ ਬੀਜ ਬੀਜਦੇ ਹਨ ਜੋ ਫਲਦਾਇਕ ਨਹੀਂ ਹੁੰਦਾ ਹੈ। ਨਿਗੁਰੇ ਰਹਿ ਕੇ ਨਾਮ ਬੀਜ ਬੀਜਣਾ, ਕਲਰ ਵਿਚ ਬੀਜ ਬੀਜਣਾ ਹੈ। ਤਾਂ ਤੇ ਭਾਈ! ਸਤਿਗੁਰੂ ਦੀ ਸਰਣ ਵਿਚ ਆਣ ਕੇ ਬੀਜ ਬੀਜਣਾ ਹੀ ਫਲੀਭੂਤ ਹੈ। ਹੋਰ ਦੇਖੋ, "ਕਲਰ ਕੰਧ", "ਕਲਰ ਖੇਤੀ।"

(ੳ) ਨਾਮੁ ਭੈ ਭਾਇ ਰਿਦੈ ਵਸਾਹੀ ਗੁਰ ਕਰਣੀ ਸਚੁ ਬਾਣੀ॥
ਇੰਦੁ ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ॥
ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ॥
ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ॥੬॥

*(ਮਲਾਰ ਮ:੧, ੧੨੭੫-੭)*

(ਅ) ਨਾਮੁ ਖੇਤੀ ਬੀਜਹੁ ਭਾਈ ਮੀਤ॥ ਸਉਦਾ ਕਰਹੁ ਗੁਰੁ ਸੇਵਹੁ ਨੀਤ॥੩॥

*(ਆਸਾ ਮ:੫, ੪੩੦-੧੫)*

(ੲ) ਜਾ ਕੇ ਰੁਖ ਬਿਰਖ ਆਰਾਉ॥ ਜੇਹੀ ਧਾਤੁ ਤੇਹਾ ਤਿਨ ਨਾਉ॥
ਫੁਲੁ ਭਾਉ ਫਲੁ ਲਿਖਿਆ ਪਾਇ॥ ਆਪਿ ਬੀਜਿ ਆਪੇ ਹੀ ਖਾਇ॥੨॥

*(ਸਿਰੀ ਮ:੧, ੨੫-੧੩)*

(ਸ) ਸੰਤ ਕੇ ਦੋਖੀ ਕੀ ਜਰ ਕਿਛੁ ਨਾਹਿ॥ ਆਪਨ ਬੀਜਿ ਆਪੇ ਹੀ ਖਾਹਿ॥

*(ਗਉੜੀ ਸੁਖਮਨੀ ਮ:੫, ੨੮੦-੮)*

(ਹ) ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥
ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥

*(ਆਸਾ ਵਾਰ ਮ:੧, ੪੬੮-੧੬)*

(ਕ) ਕਾਮਿ ਨ ਆਵੈ ਸੁ ਕਾਰ ਕਮਾਵੈ॥ ਆਪਿ ਬੀਜਿ ਆਪੇ ਹੀ ਖਾਵੈ॥
ਰਾਖਨ ਕਉ ਦੂਸਰ ਨਹੀ ਕੋਇ॥ ਤਉ ਨਿਸਤਰੈ ਜਉ ਕਿਰਪਾ ਹੋਇ॥੩॥

*(ਰਾਮਕਲੀ ਮ:੫, ੮੯੮-੫)*

(ਖ) ਇਹੁ ਤਨੁ ਧਰਤੀ ਸਬਦੁ ਬੀਜਿ ਅਪਾਰਾ॥ ਹਰਿ ਸਾਚੇ ਸੇਤੀ ਵਣਜੁ ਵਾਪਾਰਾ॥

ਸਚੁ ਧਨੁ ਜੰਮਿਆ ਤੋਟਿ ਨ ਆਵੈ ਅੰਤਰਿ ਨਾਮੁ ਨਿਵਾਸੀ ਹੇ॥੧੧॥

*(ਮਾਰੂ ਮ:੩, ਸੋਲਹੇ, ੧੦੪੮-੧੬)*

(ਗ) ਈਠ ਮੀਤ ਕੋਊ ਸਖਾ ਨਾਹਿ॥ ਆਪਿ ਬੀਜਿ ਆਪੇ ਹੀ ਖਾਂਹਿ॥
ਜਾ ਕੈ ਕੀਨੈ ਹੋਤ ਬਿਕਾਰ॥ ਸੇ ਛੋਡਿ ਚਲਿਆ ਖਿਨ ਮਹਿ ਗਵਾਰ॥੫॥

*(ਬਸੰਤੁ ਮ:੫, ੧੧੯੨-੧੯)*

(ਘ) ਮਨਮੁਖ ਹਰਿ ਨਾਮੁ ਨ ਸੇਵਿਆ ਦੁਖੁ ਲਗਾ ਬਹੁਤਾ ਆਇ॥
ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ॥
ਮਨਹਠਿ ਸਹਜਿ ਨ ਬੀਜਿਓ ਭੁਖਾ ਕਿ ਅਗੈ ਖਾਇ॥
ਨਾਮੁ ਨਿਧਾਨੁ ਵਿਸਾਰਿਆ ਦੂਜੈ ਲਗਾ ਜਾਇ॥
ਨਾਨਕ ਗੁਰਮੁਖਿ ਮਿਲਹਿ ਵਡਿਆਈਆ ਜੇ ਆਪੇ ਮੇਲਿ ਮਿਲਾਇ॥੨॥

*(ਸੋਰਠਿ ਵਾਰ ਮ:੩, ੬੪੭-੧੪)*

(ਙ) ਅਪਣੇ ਜਨ ਪ੍ਰਭਿ ਆਪਿ ਰਖੇ॥ ਦੁਸਟ ਦੂਤ ਸਭਿ ਭ੍ਰਮਿ ਥਕੇ॥
ਬਿਨੁ ਗੁਰ ਸਾਚੇ ਨਹੀ ਜਾਇ॥ ਦੁਖੁ ਦੇਖ ਦਿਸੰਤਰਿ ਰਹੇ ਧਾਇ॥੨॥
ਕਿਰਤੁ ਓਨ੍ਹਾ ਕਾ ਮਿਟਸਿ ਨਾਹਿ॥ ਓਇ ਅਪਣਾ ਬੀਜਿਆ ਆਪਿ ਖਾਹਿ॥
ਜਨ ਕਾ ਰਖਵਾਲਾ ਆਪਿ ਸੋਇ॥ ਜਨ ਕਉ ਪਹੁਚਿ ਨ ਸਕਸਿ ਕੋਇ॥੩॥

*(ਬਸੰਤੁ ਮ:੫, ੧੧੮੩-੧੩)*

(ਚ) ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥
ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ॥੪੧॥

*(ਸਲੋਕ ਮ:੩, ੧੪੧੨-੧੯)*

(ਛ) ਹਰਿ ਹਰਿ ਨਾਮੁ ਧਿਆਈਐ ਹਰਿ ਕੀਰਤਿ ਗੁਰਮੁਖਿ ਚਾਖੁ॥
ਤਨੁ ਧਰਤੀ ਹਰਿ ਬੀਜੀਐ ਵਿਚਿ ਸੰਗਤਿ ਹਰਿ ਪ੍ਰਭ ਰਾਖੁ॥
ਅੰਮ੍ਰਿਤੁ ਹਰਿ ਹਰਿ ਨਾਮੁ ਹੈ ਗੁਰਿ ਪੂਰ ਹਰਿ ਰਸੁ ਚਾਖੁ॥੨॥

*(ਮਾਰੂ ਮ:੪, ੯੯੭-੧੧)*

(ਜ) ਪ੍ਰਾਨੀ ਕਾਹੇ ਕਉ ਲੋਭਿ ਲਾਗੇ ਰਤਨ ਜਨਮੁ ਖੋਇਆ॥
ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ॥੧॥ਰਹਾਉ॥

*(ਆਸਾ ਕਬੀਰ, ੪੮੧-੧੮)*

(ਝ) ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਣਾ ਪਾਵਏ॥
ਰਤਨ ਜਨਮੁ ਹਾਰੰਤ ਜੂਐ ਪ੍ਰਭੂ ਆਪਿ ਨ ਭਾਵਹੀ॥
ਬਿਨਵੰਤਿ ਨਾਨਕ ਭਰਮਹਿ ਭ੍ਰਮਾਏ ਖਿਨੁ ਏਕੁ ਟਿਕਣੁ ਨ ਪਾਵਹੀ॥੨॥

*(ਜੈਤਸਰੀ ਮ:੫, ਛੰਤ, ੭੦੫-੮)*

(ਞ) ਸੁਤ ਬਨਿਤਾ ਸਾਜਨ ਸੁਖ ਬੰਧਪ ਤਾ ਸਿਉ ਮੋਹੁ ਬਢਿਓ ਸੁ ਘਨਾ॥
ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ ਅਘਨਾਂ॥
ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ ਭੁੰਚਤ ਭੁਗਤਿ ਭੂਖ ਭੁਖਨਾ॥

ਸਿਮਰਿ ਗੁਪਾਲ ਦਇਆਲ ਸਤਸੰਗਤਿ ਨਾਨਕ ਜਗੁ ਜਾਨਤ ਸੁਪਨਾ॥੪॥

*(ਸਵਯੇ ਸ੍ਰੀ ਮੁਖਬਾਕ੍ਯ, ਮ:੫, ੧੩੮੭-੧੭)*

(ਟ) ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ॥
ਤਿਸਹਿ ਪਰਾਪਤਿ ਨਾਨਕ ਜਿਸ ਨੋ ਲਿਖਿਆ ਆਇ॥੧॥

*(ਗਉੜੀ ਵਾਰ ਮ:੫, ੩੨੧-੧੭)*

(ਠ) ਗੁਰਮੁਖਿ ਬੀਜੇ ਸਚੁ ਜਮੈ ਸਚੁ ਨਾਮੁ ਵਾਪਾਰੁ॥
ਜੋ ਇਤੁ ਲਾਹੈ ਲਾਇਅਨੁ ਭਗਤੀ ਦੇਇ ਭੰਡਾਰ॥੩॥

*(ਆਸਾ ਮ:੩, ੪੨੮-੧੩)*

(ਡ) ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥
ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥੨॥

*(ਆਸਾ ਵਾਰ ਮ:੨, ੪੭੪-੧੧)*

(ਢ) ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮੈ॥
ਰਾਮ ਨਾਮ ਬਿਨੁ ਮੁਕਤਿ ਨ ਹੋਇ ਹੈ ਤੁਟੈ ਨਾਹੀ ਅਭਿਮਾਨੈ॥੨॥

*(ਸਾਰਗ ਮ:੫, ੧੨੦੫-੧੮)*

## ਬੀਜ ਮੰਤ੍ਰ (੧੮੫੪)

ਉਹ ਸ਼ਬਦ ਜੋ ਸਾਰਿਆਂ ਦਾ ਬੀਜ ਹੈ, ਜੋ ਸਾਰੀ ਕਾਇਨਾਤ ਨੂੰ ਪੈਦਾ ਕਰਨ ਵਾਲਾ ਹੈ, ਕਿਸੇ ਬਾਣੀ ਜਾਂ ਮੰਤ੍ਰ ਦਾ ਆਦਿ ਸ਼ਬਦ, ਜਿਵੇਂ '੧ਓ' ਹੈ, ਤੁਖਮੁ, ਮੂਲ, ਮੁਢ, ਉਹ ਮੰਤ੍ਰ ਜੋ ਆਪਣੇ ਧਰਮ ਅਨੁਸਾਰ ਸਾਰੇ ਮੰਤ੍ਰਾਂ ਦਾ ਬੀਜ ਰੂਪ ਹੋਵੇ, ਜਿਵੇ '੧ਓ' ਹੈ।

(ੳ) ਬੀਜ ਮੰਤ੍ਰੁ ਸਰਬ ਕੋ ਗਿਆਨੁ॥ ਚਹੁ ਵਰਨਾ ਮਹਿ ਜਪੈ ਕੋਊ ਨਾਮੁ॥
ਜੋ ਜੋ ਜਪੈ ਤਿਸ ਕੀ ਗਤਿ ਹੋਇ॥ ਸਾਧਸੰਗਿ ਪਾਵੈ ਜਨੁ ਕੋਇ॥
ਕਰਿ ਕਿਰਪਾ ਅੰਤਰਿ ਉਰ ਧਾਰੈ॥ ਪਸੁ ਪ੍ਰੇਤ ਮੁਘਦ ਪਾਥਰ ਕਉ ਤਾਰੈ॥
ਸਰਬ ਰੋਗ ਕਾ ਅਉਖਦੁ ਨਾਮੁ॥ ਕਲਿਆਣ ਰੂਪ ਮੰਗਲ ਗੁਣ ਗਾਮ॥
ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ॥ ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ॥੫॥

*(ਗਉੜੀ ਸੁਖਮਨੀ ਮ:੫, ੨੭੪-੧੬)*

(ਅ) ਬੀਜ ਮੰਤ੍ਰੁ ਹਰਿ ਕੀਰਤਨੁ ਗਾਉ॥ ਆਗੈ ਮਿਲੀ ਨਿਥਾਵੇ ਥਾਉ॥
ਗੁਰ ਪੂਰੇ ਕੀ ਚਰਣੀ ਲਾਗੁ॥ ਜਨਮ ਜਨਮ ਕਾ ਸੋਇਆ ਜਾਗੁ॥੧॥

*(ਰਾਮਕਲੀ ਮ:੫, ੮੯੧-੪)*

(ੲ) ਜਾਗਤੁ ਰਹੈ ਸੁ ਕਬਹੁ ਨ ਸੋਵੈ॥ ਤੀਨਿ ਤਿਲੋਕ ਸਮਾਧਿ ਪਲੋਵੈ॥
ਬੀਜ ਮੰਤ੍ਰੁ ਲੈ ਹਿਰਦੈ ਰਹੈ॥ ਮਨੂਆ ਉਲਟਿ ਸੁੰਨ ਮਹਿ ਗਹੈ॥੫॥

*(ਰਾਮਕਲੀ ਬੇਣੀ, ੯੭੪-੧੨)*

## ਬੀਤ ਗਈ ਆਯੂ (੧੮੫੫)

ਉਮਰ ਗੁਜ਼ਰ ਗਈ, ਮਾਣਸ ਜਨਮ ਚਲਾ ਗਿਆ, ਨਾਲ ਲੈ ਜਾਣ ਵਾਸਤੇ ਕੋਈ ਤਤ ਵਸਤੂ ਦੀ ਪੂੰਜੀ ਇਕਤ੍ਰ ਕੀਤੀ ਕਿ ਨਹੀਂ।

(ੳ) ਰੇ ਮਨ ਰਾਮ ਸਿਉ ਕਰਿ ਪ੍ਰੀਤਿ॥

ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥੧॥ਰਹਾਉ॥
ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ॥
ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥੧॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥
ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ॥੨॥

*(ਸੋਰਠਿ ਮ:੯, ੬੩੧-੧੧)*

(ਅ) ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ॥ ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ॥
ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ॥੧॥ਰਹਾਉ॥

*(ਜੈਜਾਵੰਤੀ ਮ:੯, ੧੩੫੨-੧੪)*

(ੲ) ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ॥
ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ॥੧॥ਰਹਾਉ॥

*(ਤਿਲੰਗ ਮ:੯, ੭੨੭-੭)*

(ਸ) ਕਮਲਾ ਭ੍ਰਮ ਭੀਤਿ ਕਮਲਾ ਭ੍ਰਮ ਭੀਤਿ ਹੇ ਤੀਖਣ ਮਦ ਬਿਪਰੀਤਿ ਹੇ ਅਵਧ ਅਕਾਰਥ ਜਾਤ॥
ਗਹਬਰ ਬਨ ਘੋਰ ਗਹਬਰ ਬਨ ਘੋਰ ਹੇ ਗ੍ਰਿਹ ਮੂਸਤ ਮਨ ਚੋਰ ਹੇ ਦਿਨਕਰੋ ਅਨਦਿਨੁ ਖਾਤ॥
ਦਿਨ ਖਾਤ ਜਾਤ ਬਿਹਾਤ ਪ੍ਰਭ ਬਿਨੁ ਮਿਲਹੁ ਪ੍ਰਭ ਕਰੁਣਾ ਪਤੇ॥
ਜਨਮ ਮਰਣ ਅਨੇਕ ਬੀਤੇ ਪ੍ਰਿਅ ਸੰਗ ਬਿਨੁ ਕਛੁ ਨਹ ਗਤੇ॥
ਕੁਲ ਰੂਪ ਧੂਪ ਗਿਆਨਹੀਨੀ ਤੁਝ ਬਿਨਾ ਮੋਹਿ ਕਵਨ ਮਾਤ॥
ਕਰ ਜੋੜਿ ਨਾਨਕੁ ਸਰਣਿ ਆਇਓ ਪ੍ਰਿਅ ਨਾਥ ਨਰਹਰ ਕਰਹੁ ਗਾਤ॥੧॥

*(ਆਸਾ ਮ:੫, ਛੰਤ, ੪੬੧-੧੮)*

## ਬੁਝਾਰਤ ਬੁਝਣਾ (੧੮੫੬)

ਕਿਸੇ ਇਸ਼ਾਰੇ ਨੂੰ ਸਮਝਣਾ, ਕਿਸੇ ਗੋਝ ਗਲ ਨੂੰ ਜਾਣ ਲੈਣਾ, ਗੁੰਝਲਦਾਰ ਭੇਦ ਨੂੰ ਸਮਝਣਾ, ਕਿਸੇ ਅੜੀ ਹੋਈ ਗਲ ਨੂੰ ਬੁਝ ਲੈਣਾ, ਪਹੇਲੀ ਨੂੰ ਬੁਝ ਲੈਣਾ।

(ੳ) ਕਹਾ ਬੁਝਾਰਤਿ ਬੂਝੈ ਡੋਰਾ॥ ਨਿਸਿ ਕਹੀਐ ਤਉ ਸਮਝੈ ਭੋਰਾ॥

*(ਗਉੜੀ ਸੁਖਮਨੀ ਮ:੫, ੨੬੭-੧੫)*

(ਅ) ਦੇਇ ਬੁਝਾਰਤ ਸਾਰਤਾ ਸੇ ਅਖੀ ਡਿਠੜਿਆ॥
ਕੋਈ ਜਿ ਮੂਰਖੁ ਲੋਭੀਆ ਮੂਲਿ ਨ ਸੁਣੀ ਕਹਿਆ॥੨॥
ਇਕਸੁ ਦੁਹੁ ਚਹੁ ਕਿਆ ਗਣੀ ਸਭ ਇਕਤੁ ਸਾਦਿ ਮੁਠੀ॥
ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ॥੩॥

*(ਗਉੜੀ ਮਾਝ ਮ:੫, ੨੧੭-੧੯)*

(ੲ) ਹਉਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ॥
ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ॥
ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ॥

ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ॥

*(ਮਾਰੂ ਵਾਰ ਮ:੧, ੧੦੮੭-੧੯)*

(ਸ) ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ॥
ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ॥
ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ॥
ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ॥
ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ॥
ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ॥੧॥

*(ਸੋਰਠਿ ਵਾਰ ਮ:੩, ੬੪੫-੧੨)*

(ਹ) ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥੧॥

*(ਮੁੰਦਾਵਣੀ ਮਹਲਾ ੫, ੧੪੨੯-੧੨)*

## ਬੁਢਾਪਾ (੧੮੫੭)

ਬੁਢੇਪਾ, ਬਿਰਧ ਹੋ ਜਾਣਾ, ਵਡੇਰੀ ਉਮਰ ਦਾ ਹੋ ਜਾਣਾ। ਜਵਾਨੀ ਅਤੇ ਬੁਢਾਪੇ ਵਾਰੇ ਪਾਵਨ ਗੁਰਬਾਣੀ ਦੁਆਰਾ ਇਨਸਾਨ ਵਾਸਤੇ ਬਹੁਤ ਸਿੱਖਿਆ ਦਿੱਤੀ ਗਈ ਹੈ। ਜਵਾਨੀ ਦੇ ਸਮੇਂ ਜੀਵ ਮਸਤੀ ਵਿਚ ਰਤਾ ਰਹਿੰਦਾ ਹੈ, ਬੁਢਾਪੇ ਵਿਚ ਆਣ ਕੇ ਸਮਾਂ ਬੀਤ ਜਾਂਦਾ ਹੈ। ਫਿਰ ਕੇਵਲ ਪਛਤਾਵਾ ਪੱਲੇ ਰਹਿ ਜਾਂਦਾ ਹੈ। ਜਵਾਨੀ ਮਸਤਾਨੀ, ਬੁਢਾਪਾ ਮ੍ਰਿਤ ਮੰਡਲ ਦਾ ਪਛੁਤਾਵਾ ਹੈ। ਹੋਰ ਦੇਖੋ "ਜੋਬਨ"

(ੳ) ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ॥
ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ॥੮॥
ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥ ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥੯॥
ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥ ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥੧੦॥
ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥
ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥੧੧॥
ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥੧੨॥ਮ:੩॥
ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥੧੩॥

*(ਸਲੋਕ ਫਰੀਦ ਅਤੇ ਮ:੩, ੧੩੭੮-੬)*

(ਅ) ਫਰੀਦਾ ਇਨੀ ਨਿਕੀ ਜੰਘੀਐ ਥਲ ਡੂਗਰ ਭਵਿਓਮ੍ਹਿ॥

ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥੨੦॥

*(ਸਲੋਕ ਫਰੀਦ, ੧੩੭੮-੧੮)*

(ੲ) ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥੪੧॥

*(ਸਲੋਕ ਫਰੀਦ, ੧੩੮੦-੧)*

(ਸ) ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ॥
ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ॥
ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ॥
ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ॥੪੪॥
ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨ੍ਹਾ ਅੰਤਰਿ ਹਰਿ ਸੁਰਤਿ ਨਾਹੀ॥
ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮ ਰਾਇ ਕੈ ਜਾਂਹੀ॥੪੫॥

*(ਸਲੋਕ ਮ:੩, ੧੪੧੮-੬)*

(ਹ) ਭਰਮਿ ਭੂਲੇ ਬਾਦਿ ਅੰਹਕਾਰੀ॥ ਸੰਗਿ ਨਾਹੀ ਰੇ ਸਗਲ ਪਸਾਰੀ॥
ਸੋਗ ਹਰਖ ਮਹਿ ਦੇਹ ਬਿਰਧਾਨੀ॥ ਸਾਕਤ ਇਵ ਹੀ ਕਰਤ ਬਿਹਾਨੀ॥੩॥

*(ਰਾਮਕਲੀ ਮ:੫, ੮੮੮-੧੩)*

(ਕ) ਮਨਮੁਖ ਚੰਚਲ ਮਤਿ ਹੈ ਅੰਤਰਿ ਬਹੁਤੁ ਚਤੁਰਾਈ॥
ਕੀਤਾ ਕਰਤਿਆ ਬਿਰਥਾ ਗਇਆ ਇਕੁ ਤਿਲੁ ਥਾਇ ਨ ਪਾਈ॥
ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ॥
ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ॥
ਜੋਬਨੁ ਜਾਂਦਾ ਨਦਰਿ ਨ ਆਵਈ ਜਰੁ ਪਹੁਚੈ ਮਰਿ ਜਾਈ॥

*(ਸਲੋਕ ਮ:੩, ੧੪੧੪-੧੫)*

(ਖ) ਅਪਰਾਧੀ ਮਤਿਹੀਨੁ ਨਿਰਗੁਨੁ ਅਨਾਥੁ ਨੀਚੁ॥ ਸਠ ਕਠੋਰੁ ਕੁਲਹੀਨੁ ਬਿਆਪਤ ਮੋਹ ਕੀਚੁ॥
ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ॥
ਬਨਿਤਾ ਬਿਨੋਦ ਅਨੰਦ ਮਾਇਆ ਅਗਿਆਨਤਾ ਲਪਟਾਵਏ॥
ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ॥
ਬਿਨਵੰਤਿ ਨਾਨਕ ਆਸ ਤੇਰੀ ਸਰਣਿ ਸਾਧੂ ਰਾਖੁ ਨੀਚੁ॥੨॥

*(ਆਸਾ ਮ:੫, ੪੫੮-੧)*

(ਗ) ਉਜਲ ਮੋਤੀ ਸੋਹਣੇ ਰਤਨਾ ਨਾਲਿ ਜੁੜੰਨਿ॥ ਤਿਨ ਜਰੁ ਵੈਰੀ ਨਾਨਕਾ ਜਿ ਬੁਢੇ ਥੀਇ ਮਰੰਨਿ॥੨॥

*(ਸੂਹੀ ਵਾਰ ਮ:੧, ੭੮੮-੧੯)*

(ਘ) ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ॥
ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ॥
ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ॥

ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ॥੪॥
ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ॥
ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥
ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ॥
ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ॥੫॥

*(ਸਿਰੀ ਬੇਣੀ, ੯੩-੧੧)*

(ਙ) ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ॥
ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ॥੧॥
ਮੇਰੀ ਮੇਰੀ ਕਰਤੇ ਜਨਮੁ ਗਇਓ॥ ਸਾਇਰੁ ਸੋਖਿ ਭੁਜੰ ਬਲਇਓ॥੧॥ਰਹਾਉ॥
ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ॥
ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ॥੨॥
ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ॥
ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ॥੩॥
ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ ਲਾਹਾ ਹਰਿ ਹਰਿ ਨਾਮੁ ਲੀਓ॥
ਗੁਰ ਪਰਸਾਦੀ ਹਰਿ ਧਨੁ ਪਾਇਓ ਅੰਤੇ ਚਲਦਿਆ ਨਾਲਿ ਚਲਿਓ॥੪॥
ਕਹਤ ਕਬੀਰ ਸੁਨਹੁ ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ॥
ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ॥੫॥

*(ਆਸਾ ਕਬੀਰ, ੪੭੯-੧੦)*

(ਚ) ਬਾਲ ਬਿਵਸਥਾ ਤੇ ਬਿਰਧਾਨਾ॥ ਪਹੁਚਿ ਨ ਮੂਕਾ ਫਿਰਿ ਪਛੁਤਾਨਾ॥੨॥
ਤ੍ਰਿਹੁ ਗੁਣ ਮਹਿ ਵਰਤੈ ਸੰਸਾਰਾ॥ ਨਰਕ ਸੁਰਗ ਫਿਰਿ ਫਿਰਿ ਅਉਤਾਰਾ॥੩॥
ਕਹੁ ਨਾਨਕ ਜੋ ਲਾਇਆ ਨਾਮ॥ ਸਫਲ ਜਨਮੁ ਤਾ ਕਾ ਪਰਵਾਨ॥੪॥

*(ਆਸਾ ਮ:੫, ੩੮੯-੬)*

(ਛ) ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਏ॥
ਗੁਰਿ ਰਾਖੇ ਸੇ ਉਬਰੇ ਹੋਰੁ ਮਰਿ ਜੰਮੈ ਆਵੈ ਜਾਏ॥
ਹੋਰਿ ਮਰਿ ਜੰਮਹਿ ਆਵਹਿ ਜਾਵਹਿ ਅੰਤਿ ਗਏ ਪਛੁਤਾਵਹਿ ਬਿਨੁ ਨਾਵੈ ਸੁਖੁ ਨ ਹੋਈ॥
ਐਥੈ ਕਮਾਵੈ ਸੋ ਫਲੁ ਪਾਵੈ ਮਨਮੁਖਿ ਹੈ ਪਤਿ ਖੋਈ॥
ਜਮ ਪੁਰਿ ਘੋਰ ਅੰਧਾਰੁ ਮਹਾ ਗੁਬਾਰੁ ਨਾ ਤਿਥੈ ਭੈਣ ਨ ਭਾਈ॥
ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਈ॥੧॥

*(ਵਡਹੰਸੁ ਮ:੩, ੫੮੪-੧੬)*

(ਜ) ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥੧॥

*(ਸੋਰਠਿ ਭੀਖਨ, ੬੫੯-੧੨)*

(ਝ) ਪਾਵਤੁ ਰਲੀਆ ਜੋਬਨਿ ਬਲੀਆ॥ ਨਾਮ ਬਿਨਾ ਮਾਟੀ ਸੰਗਿ ਰਲੀਆ॥੧॥
ਕਾਨ ਕੁੰਡਲੀਆ ਬਸਤ੍ਰ ਓਢਲੀਆ॥ ਸੇਜ ਸੁਖਲੀਆ ਮਨਿ ਗਰਬਲੀਆ॥੧॥ਰਹਾਉ॥
ਤਲੈ ਕੁੰਚਰੀਆ ਸਿਰਿ ਕਨਿਕ ਛਤਰੀਆ॥ ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ॥੨॥
ਰੂਪ ਸੁੰਦਰੀਆ ਅਨਿਕ ਇਸਤਰੀਆ॥ ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ॥੩॥
ਮਾਇਆ ਛਲੀਆ ਬਿਕਾਰ ਬਿਖਲੀਆ॥ ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ॥੪॥

*(ਆਸਾ ਮ:੫, ੩੮੫-੧)*

(ਞ) ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ॥ ਕੋ ਰਹੈ ਨ ਭਰੀਐ ਪਾਈਐ॥੫॥

*(ਆਸਾ ਵਾਰ ਮ:੧, ੪੬੫-੧੬)*

(ਟ) ਨੈਨੀ ਦ੍ਰਿਸਟਿ ਨਹੀ ਤਨੁ ਹੀਨਾ ਜਰਿ ਜੀਤਿਆ ਸਿਰਿ ਕਾਲੋ॥
ਰੂਪੁ ਰੰਗੁ ਰਹਸੁ ਨਹੀ ਸਾਚਾ ਕਿਉ ਛੋਡੈ ਜਮ ਜਾਲੋ॥੧॥

*(ਭੈਰਉ ਮ:੧, ੧੧੨੫-੧੫)*

(ਠ) ਕੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ॥
ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ॥੧॥

*(ਭੈਰਉ ਮ:੧. ੧੧੨੬-੫)*

(ਡ) ਬਿਰਧਿ ਭਇਆ ਜੋਬਨੁ ਤਨੁ ਖਿਸਿਆ ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੈ॥
ਚਰਣ ਰਹੇ ਕਰ ਕੰਪਣ ਲਾਗੇ ਸਾਕਤ ਰਾਮੁ ਨ ਰਿਦੈ ਹਰੈ॥੭॥
ਸੁਰਤਿ ਗਈ ਕਾਲੀ ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੈ॥
ਬਿਸਰਤ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ ਸਮਾਰੇ ਨਰਕਿ ਖਰੈ॥੮॥

*(ਮਾਰੂ ਮ:੧, ੧੦੧੪-੫)*

(ਢ) ਰੈਨਿ ਗਈ ਮਤ ਦਿਨੁ ਭੀ ਜਾਇ॥ ਭਵਰ ਗਏ ਬਗ ਬੈਠੇ ਆਇ॥੧॥ਰਹਾਉ॥

*(ਸੂਹੀ ਕਬੀਰ, ੭੯੨-੧੦)*

(ਣ) ਬਾਰਿਕ ਤੇ ਬਿਰਧਿ ਭਇਆ ਹੋਨਾ ਸੋ ਹੋਇਆ॥
ਜਾ ਜਮੁ ਆਇ ਝੋਟ ਪਕਰੈ ਤਬਹਿ ਕਾਹੇ ਰੋਇਆ॥੨॥

*(ਆਸਾ ਕਬੀਰ, ੪੮੧-੧੮)*

(ਤ) ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ॥
ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ॥੧॥

*(ਧਨਾਸਰੀ ਮ:੧, ਛੰਤ, ੬੮੯-੬)*

(ਥ) ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ॥
ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ॥੨॥

*(ਬਿਲਾਵਲੁ ਮ:੫, ੮੦੮-੧੭)*

(ਦ) ਸਦਾ ਸਦਾ ਜਪੀਐ ਪ੍ਰਭ ਨਾਮ॥ ਜਰਾ ਮਰਾ ਕਛੁ ਦੂਖੁ ਨ ਬਿਆਪੈ ਆਗੈ ਦਰਗਹ ਪੂਰਨ ਕਾਮ॥

*(ਬਿਲਾਵਲੁ ਮ:੫, ੮੨੪-੩)*

(ਧ) ਬੂਝਹੁ ਹਰਿ ਜਨ ਸਤਿਗੁਰ ਬਾਣੀ॥ ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ॥
ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ॥੫॥

*(ਮਾਰੂ ਮ:੧, ਸੋਲਹੇ, ੧੦੨੫-੧੨)*

(ਨ) ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ॥
ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ ॥੧॥
ਅੰਧੁਲੇ ਕਿਆ ਪਾਇਆ ਜਗਿ ਆਇ॥
ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ॥੧॥ਰਹਾਉ॥

*(ਭੈਰਉ ਮ:੧, ੧੧੨੬-੫)*

(ਪ) ਕਬੀਰਾ ਰਾਮੁ ਨ ਚੇਤਿਓ ਜਰਾ ਪਹੂੰਚਿਓ ਆਇ॥
ਲਾਗੀ ਮੰਦਿਰ ਦੁਆਰ ਤੇ ਅਬ ਕਿਆ ਕਾਢਿਆ ਜਾਇ॥੧੩੨॥

*(ਸਲੋਕ ਕਬੀਰ, ੧੩੭੧-੧੦)*

(ਫ) ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ॥
ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ॥੧੭੧॥

*(ਸਲੋਕ ਕਬੀਰ, ੧੩੭੩-੧੩)*

(ਬ) ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥ ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥੯॥

*(ਸਲੋਕ ਫਰੀਦ, ੧੩੭੮-੨)*

(ਭ) ਜੋਬਨੁ ਜਾਂਦਾ ਨਦਰਿ ਨ ਆਵਈ ਜਰੁ ਪਹੁਚੈ ਮਰਿ ਜਾਈ॥
ਪੁਤੁ ਕਲਤੁ ਮੋਹੁ ਹੇਤੁ ਹੈ ਅੰਤਿ ਬੇਲੀ ਕੋ ਨ ਸਖਾਈ॥

*(ਸਲੋਕ ਮ:੩, ੧੪੧੪-੧੨)*

(ਮ) ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ॥
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ॥੪੨॥

*(ਸਲੋਕ ਮ:੯, ੧੪੨੮-੧੯)*

(ਯ) ਅਖੀ ਅੰਧੁ ਜੀਭ ਰਸੁ ਨਾਹੀ ਕੰਨੀ ਪਵਣੁ ਨ ਵਾਜੈ॥
ਚਰਣੀ ਚਲੈ ਪਜੂਤਾ ਆਗੈ ਵਿਣੁ ਸੇਵਾ ਫਲ ਲਾਗੇ॥੨॥

*(ਆਸਾ ਮ:੧, ੩੫੪-੧੬)*

(ਰ) ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ॥
ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ॥੩੨

*(ਸਲੋਕ ਮ:੧, ੧੪੧੨-੧੨)*

(ਲ) ਬਾਲ ਬਿਵਸਥਾ ਤੇ ਬਿਰਧਾਨਾ॥ ਪਹੁਚਿ ਨ ਮੂਕਾ ਫਿਰਿ ਪਛੁਤਾਨਾ॥੨॥

*(ਆਸਾ ਮ:੫, ੩੮੯-੬)*

(ਵ) ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ॥

ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ॥੨॥
ਕਰਤ ਕਰਤ ਇਵ ਹੀ ਬਿਰਧਾਨੋ ਹਾਰਿਓ ਉਕਤੇ ਤਨੁ ਖੀਨਸੂਆ॥
ਜਿਉ ਮੋਹਿਓ ਉਨਿ ਮੋਹਨੀ ਬਾਲਾ ਉਸ ਤੇ ਘਟੈ ਨਾਹੀ ਰੁਚ ਚਸੂਆ॥੩॥

*(ਗਉੜੀ ਮ:੫, ੨੦੬-੧੪)*

(ੜ) ਬਾਲਕ ਬਿਰਧਿ ਨ ਸੁਰਤਿ ਪਰਾਨਿ॥ ਭਰਿ ਜੋਬਨਿ ਬੂਡੈ ਅਭਿਮਾਨਿ॥
ਬਿਨੁ ਨਾਵੈ ਕਿਆ ਲਹਸਿ ਨਿਦਾਨਿ॥੬॥

*(ਆਸਾ ਮ:੧, ੪੧੪-੧੧)*

(ੳੳ) ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ॥੪॥

*(ਸਲੋਕ ਮ:੯, ੧੪੨੬-੧੪)*

(ੳਅ) ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ॥੩੫॥

*(ਸਲੋਕ ਮ:੯, ੧੪੨੮-੨)*

## ਬੁਧੀ (੧੯੫੮)

ਅਕਲ, ਸਮਝ, ਸੂਝ, ਸਿਆਣਪ, ਸੋਚਣ ਵਾਲਾ ਤਤ, ਜੋ ਗਿਆਨ ਪੈਦਾ ਕਰਦੀ ਹੈ, ਜੋ ਬੋਧ ਬਖਸ਼ਦੀ ਹੈ, ਜੋ ਦਾਨਾਈ ਦਿੰਦੀ ਹੈ, ਜੋ ਬੁੱਧਤਾ ਦਿੰਦੀ ਹੈ, ਦਿਮਾਗ਼ ਦਾ ਉਹ ਹਿੱਸਾ ਜੋ ਸੋਚ ਵਿਚਾਰ ਦਾ ਕੰਮ ਕਰਦਾ ਹੈ। ਸੁਜਾਨਤਾ ਦੇਣ ਵਾਲੀ ਤਤ ਵਸਤੂ। ਹੋਰ ਜਾਣਕਾਰੀ ਵਾਸਤੇ ਦੇਖੋ, "ਅਕਲ"। ਬੁਧੀ ਉਹੀ ਚੰਗੇਰੀ ਹੈ, ਜੋ ਸਤਿਗੁਰੂ ਦੇ ਦਰਸਾਏ ਮਾਰਗ ਤੇ ਚਲਕੇ ਜਗਤ ਨੂੰ ਜੀਵਨ ਦੇਵੇ। ਜੋ ਬੁਧੀ ਜਗਤ ਦੇ ਵਿਣਾਸ਼ ਦਾ ਕਾਰਨ ਬਣੇ, ਐਸੀ ਬੁਧੀ ਨਿਰਾਰਥ ਹੈ। ਮਨਹੱਠ ਵਾਲੀ ਬੁਧੀ ਭੀ ਨਿਰਾਰਥ ਹੈ। ਦੇਖੋ, "ਬਿਬੇਕਤਾ", "ਮੱਤ"

(ੳ) ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ॥ ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥੫॥

*(ਸਿਰੀ ਮ:੧, ੬੨-੧੦)*

(ਅ) ਬੁਧੀ ਬਾਜੀ ਉਪਜੈ ਚਾਉ॥ ਸਹਸ ਸਿਆਣਪ ਪਵੈ ਨ ਤਾਉ॥
ਨਾਨਕ ਮਨਮੁਖਿ ਬੋਲਣੁ ਵਾਉ॥ ਅੰਧਾ ਅਖਰੁ ਵਾਉ ਦੁਆਉ॥੩॥

*(ਗਉੜੀ ਗੁਆਰੇਰੀ ਮ:੧, ੧੫੧-੨)*

(ੲ) ਗੁਰਮੁਖਿ ਅਸਟ ਸਿਧੀ ਸਭਿ ਬੁਧਿ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੧੨)*

(ਸ) ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ॥
ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ॥

*(ਸਲੋਕ ਮ:੩, ੧੪੧੩-੫)*

(ਹ) ਪੜੀਐ ਨਾਮੁ ਸਾਲਾਹ ਹੋਰਿ ਬੁਧੀ ਮਿਥਿਆ॥

*(ਮਲਾਰ ਵਾਰ ਮ:੧, ੧੨੮੯-੮)*

## ਬੁਰਾ ਭਲਾ (੧੮੫੯)

ਚੰਗਾ-ਮੰਦਾ,ਅੱਛਾ-ਬੁਰਾ, ਚੰਗਿਆਈ-ਭਲਿਆਈ, ਹੋਰ ਜਾਣਕਾਰੀ ਵਾਸਤੇ ਦੇਖੋ, "ਅਛਾਈ ਅਤੇ ਬੁਰਾਈ"।

(ੳ) ਬੁਰੇ ਕਾਮ ਕਉ ਊਠਿ ਖਲੋਇਆ॥ ਨਾਮ ਕੀ ਬੇਲਾ ਪੈ ਪੈ ਸੋਇਆ॥੧॥
ਅਉਸਰੁ ਅਪਨਾ ਬੂਝੈ ਨ ਇਆਨਾ॥ ਮਾਇਆ ਮੋਹ ਰੰਗਿ ਲਪਟਾਨਾ॥੧॥ਰਹਾਉ॥
ਲੋਭ ਲਹਰਿ ਕਉ ਬਿਗਸਿ ਫੂਲਿ ਬੈਠਾ॥ ਸਾਧ ਜਨਾ ਕਾ ਦਰਸੁ ਨ ਡੀਠਾ॥੨॥
ਕਬਹੂ ਨ ਸਮਝੈ ਅਗਿਆਨੁ ਗਵਾਰਾ॥ ਬਹੁਰਿ ਬਹੁਰਿ ਲਪਟਿਓ ਜੰਜਾਰਾ॥੧॥ਰਹਾਉ॥
ਬਿਖੈ ਨਾਦ ਕਰਨ ਸੁਣਿ ਭੀਨਾ॥ ਹਰਿ ਜਸੁ ਸੁਨਤ ਆਲਸੁ ਮਨਿ ਕੀਨਾ॥੩॥
ਦ੍ਰਿਸਟਿ ਨਾਹੀ ਰੇ ਪੇਖਤ ਅੰਧੇ॥ ਛੋਡਿ ਜਾਹਿ ਝੂਠੇ ਸਭਿ ਧੰਧੇ॥੧॥ਰਹਾਉ॥

*(ਸੂਹੀ ਮ:੫, ੭੩੮-੧੫)*

(ਅ) ਮੇਰੇ ਸਾਹਿਬ ਤੂੰ ਅੰਤਰ ਕੀ ਬਿਧਿ ਜਾਣਹਿ॥
ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਤੁਧੁ ਭਾਵੈ ਤਿਵੈ ਬੁਲਾਵਹਿ॥੧॥ ਰਹਾਉ॥

*(ਸੂਹੀ ਮ:੪, ੭੩੫-੮)*

(ੲ) ਕਵਨ ਸੁ ਬਿਧਿ ਜਿਤੁ ਰਾਮ ਗੁਣ ਗਾਇ॥
ਕਵਨ ਸੁ ਮਤਿ ਜਿਤੁ ਤਰੈ ਇਹ ਮਾਇ॥੧॥ ਰਹਾਉ॥
ਜੋ ਭਲਾਈ ਸੋ ਬੁਰਾ ਜਾਨੈ॥ ਸਾਚੁ ਕਹੈ ਸੋ ਬਿਖੈ ਸਮਾਨੈ॥
ਜਾਣੈ ਨਾਹੀ ਜੀਤ ਅਰੁ ਹਾਰ॥ ਇਹੁ ਵਲੇਵਾ ਸਾਕਤ ਸੰਸਾਰ॥੨॥
ਜੋ ਹਲਾਹਲ ਸੋ ਪੀਵੈ ਬਉਰਾ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ॥
ਸਾਧਸੰਗ ਕੈ ਨਾਹਿ ਨੇਰਿ॥ ਲਖ ਚਉਰਾਸੀਹ ਭ੍ਰਮਤਾ ਫੇਰਿ॥੩॥
ਏਕੈ ਜਾਲਿ ਫਹਾਏ ਪੰਖੀ॥ ਰਸਿ ਰਸਿ ਭੋਗ ਕਰਹਿ ਬਹੁ ਰੰਗੀ॥
ਕਹੁ ਨਾਨਕ ਜਿਸੁ ਭਏ ਕ੍ਰਿਪਾਲ॥ ਗੁਰਿ ਪੂਰੈ ਤਾ ਕੇ ਕਾਟੇ ਜਾਲ॥੪॥

*(ਗਉੜੀ ਗੁਆਰੇਰੀ ਮ:੫, ੧੮੦-੨)*

(ਸ) ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ॥
ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ॥੨॥

*(ਸੂਹੀ ਮ: ੩, ੭੫੭-੬)*

(ਹ) ਏਕੁ ਬੁਰਾ ਭਲਾ ਸਚੁ ਏਕੈ॥ ਬੂਝੁ ਗਿਆਨੀ ਸਤਗੁਰ ਕੀ ਟੇਕੈ॥
ਗੁਰਮੁਖਿ ਵਿਰਲੀ ਏਕੋ ਜਾਣਿਆ॥ਆਵਣੁ ਜਾਣਾ ਮੇਟਿ ਸਮਾਣਿਆ॥੮॥

*(ਰਾਮਕਲੀ ਮ:੧,੯੦੫-੧)*

(ਕ) ਜਉ ਗੁਰਦੇਉ ਬੁਰਾ ਭਲਾ ਏਕ॥ ਜਉ ਗੁਰਦੇਉ ਲਿਲਾਟਹਿ ਲੇਖ॥੫॥

*(ਭੈਰਉ ਨਾਮਦੇਉ, ੧੧੬੭-੧)*

(ਖ) ਭਈ ਮਿਤ੍ਰਾਈ ਮਿਟੀ ਬੁਰਾਈ ਦ੍ਰੁਸਟ ਦੂਤ ਹਰਿ ਕਾਢੇ ਛਾਣਿ॥
ਸੂਖ ਸਹਜ ਆਨੰਦ ਘਨੇਰੇ ਨਾਨਕ ਜੀਵੈ ਹਰਿ ਗੁਣਹ ਵਖਾਣਿ॥੨॥

*(ਬਿਲਾਵਲੁ ਮ:੫, ੮੨੬-੧੬)*

(ਗ) ਹਰਿ ਜੀਉ ਅੰਤਰਜਾਮੀ ਜਾਨ॥
ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ॥੧॥ਰਹਾਉ॥

*(ਸਾਰੰਗ ਮ:੫, ੧੨੦੭-੧੮)*

(ਘ) ਕਾਮ ਕ੍ਰੋਧ ਬੁਰਿਆਈਆਂ ਸੰਗਿ ਸਾਧੂ ਤੁਟ॥

*(ਗਉੜੀ ਮ:੪, ੩੧੫-੧੨)*

(ਙ) ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ॥
ਸਹਿ ਮੇਲੇ ਤਾ ਨਦਰੀ ਆਈਆ॥ ਜਾ ਤਿਸੁ ਭਾਣਾ ਤਾ ਮਨਿ ਵਸਾਈਆ॥
ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ॥
ਸਹਿ ਤੁਠੈ ਨਉ ਨਿਧਿ ਪਾਇਆ॥੧੮॥

*(ਆਸਾ ਵਾਰ ਮ:੧, ੪੭੩-੧)*

(ਚ) ਲਸਕਰੀਆ ਘਰ ਸੰਮਲੇ ਆਏ ਵਜਹੁ ਲਿਖਾਇ॥
ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ।
ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ॥
ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ॥

*(ਰਾਮਕਲੀ ਮ:੧, ਓਅੰਕਾਰੁ, ੯੩੬-੧੦)*

(ਛ) ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ॥
ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ॥

*(ਮਾਰੂ ਵਾਰ ਮ:੫; ੧੦੯੬-੮)*

## ਬੂੰਦ ਦਾ ਇੱਛਕ (੧੮੬੦)

ਇਕ ਕਣੀ ਦਾ ਆਸ਼ਿਕ, ਸਵਾਂਤੀ ਕਣੀ ਦਾ ਚਾਹਵਾਨ, ਨਾਮ ਦੀ ਇਕ ਕਣੀ ਦਾ ਲੋਚਕ, ਇਕ ਤੁਬਕੇ ਦਾ ਚਾਹਵਾਨ, ਇਕ ਕਤਰੇ ਦਾ ਅਭਿਲਾਸ਼ੀ, ਇਕ ਟੇਪੇ ਦਾ ਤਲਬਗਾਰ, ਪਪੀਏ ਵਾਂਗੂ ਜੇ ਕਰ 'ਨਾਮ' ਅਭਿਲਾਸ਼ੀ ਦੇ ਹਿਰਦੇ ਵਿਚ ਇਕ ਬੂੰਦ ਦਾ ਰੂਪ ਧਾਰਕੇ ਆਣ ਪਵੇ, ਤਦ ਜਗਿਆਸੂ ਸਿੱਖ ਨੂੰ ਜੀਵਨ ਪ੍ਰਾਪਤ ਹੁੰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਚਾਤ੍ਰਿਕ"

(ੳ) ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ॥
ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ॥
ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ॥੩॥

*(ਸਿਰੀ ਮ:੧, ੬੦-੪)*

(ਅ) ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥

*(ਮਾਂਝ ਮ:੫, ਬਾਰ ਮਾਹਾ, ੧੩੪-੧੨)*

(ੲ) ਮਉਲਿਓ ਮਨੁ ਤਨੁ ਹੋਇਓ ਹਰਿਆ ਏਕ ਬੂੰਦ ਜਿਨਿ ਪਾਈ॥
ਬਰਨਿ ਨ ਸਾਕਉ ਉਸਤਤਿ ਤਾ ਕੀ ਕੀਮਤਿ ਕਹਣੁ ਨ ਜਾਈ॥੨॥

*(ਧਨਾਸਰੀ ਮ:੫, ੬੭੨-੧੦)*

(ਸ) ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ॥

ਗੁਰ ਦੇਖੇ ਸਰਧਾ ਮਨ ਪੂਰੀ ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ॥੧॥

*(ਬਿਲਾਵਲੁ ਮ:੪, ੮੩੬-੧੩)*

(ਹ) ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ॥
ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ॥੧॥

*(ਰਾਮਕਲੀ ਮ:੧, ੮੭੮-੧੮)*

(ਕ) ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ॥ ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ॥

*(ਤੁਖਾਰੀ ਮ: ੧, ਬਾਰਹ ਮਾਹਾ, ੧੧੦੭-੧੨)*

(ਖ) ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ ਭਰਿ ਸਾਗਰ ਭਗਤਿ ਕਰੀਜੈ॥
ਕ੍ਰਿਪਾ ਕ੍ਰਿਪਾ ਕਰਿ ਦੀਨ ਹਮ ਸਾਰਿੰਗ ਇਕ ਬੂੰਦ ਨਾਮੁ ਮੁਖਿ ਦੀਜੈ॥੪॥

*(ਕਲਿਆਨ ਮ:੪, ੧੩੨੩-੧੩)*

(ਗ) ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ॥
ਬਿਨੁ ਸੰਗਤਿ ਇਉ ਮਾਂਨਈ ਹੋਈ ਗਈ ਭਠ ਛਾਰ॥੧੯੫॥
ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ॥
ਅਨਿਕ ਸਿਆਨੇ ਪਚਿ ਗਏ ਨਾ ਨਿਰਵਾਰੀ ਜਾਇ॥੧੯੬॥

*(ਸਲੋਕ ਕਬੀਰ, ੧੩੭੪-੧੯)*

## ਬੇਅਰਥ (੧੮੬੧)

ਅਕਾਰਥ, ਫ਼ਜ਼ੂਲ, ਬੇ-ਫ਼ਾਇਦਾ, ਨਿਕੰਮਾ, ਅਕਾਜ, ਅਰਥ ਤੋਂ ਰਹਿਤ, ਬਿਰਥਾ॥

(ੳ) ਬਿਰਥੀ ਸਾਕਤ ਕੀ ਆਰਜਾ॥ ਸਾਚ ਬਿਨਾ ਕਹ ਹੋਵਤ ਸੂਚਾ॥
ਬਿਰਥਾ ਨਾਮ ਬਿਨਾ ਤਨੁ ਅੰਧ॥ ਮੁਖਿ ਆਵਤ ਤਾ ਕੈ ਦੁਰਗੰਧ॥
ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ॥ ਮੇਘ ਬਿਨਾ ਜਿਉ ਖੇਤੀ ਜਾਇ॥
ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ॥ ਜਿਉ ਕਿਰਪਨ ਕੇ ਨਿਰਾਰਥ ਦਾਮ॥
ਧੰਨਿ ਧੰਨਿ ਤੇ ਜਨ ਜਿਹ ਘਟਿ ਬਸਿਓ ਹਰਿ ਨਾਉ॥ ਨਾਨਕ ਤਾ ਕੈ ਬਲਿ ਬਲਿ ਜਾਉ॥੬॥

*(ਗਉੜੀ ਸੁਖਮਨੀ ਮ:੫, ੨੬੯-੩)*

(ਅ) ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ॥
ਸਹਜੇ ਨਾਮੁ ਨ ਧਿਆਇਆ ਕਿਤੁ ਆਇਆ ਸੰਸਾਰਿ॥

*(ਗੂਜਰੀ ਵਾਰ ਮ:੩, ੫੧੨-੧੮)*

(ੲ) ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ॥
ਤਿਨ ਨਿਹਫਲੁ ਤਿਨ ਨਿਹਫੁਲ ਜਨਮੁ ਸਭੁ ਬ੍ਰਿਥਾ ਗਵਾਇਆ ਰਾਮ॥

*(ਵਡਹੰਸੁ ਮ:੪, ਛੰਤ, ੫੭੪-੧)*

(ਸ) ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ॥
ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ॥੧॥

*(ਸੋਰਠਿ ਮ:੧, ੫੯੭-੧੧)*

(ਹ) ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ॥ਰਹਾਉ॥

*(ਜੈਤਸਰੀ ਮ:੪, ੬੯੬-੪)*

(ਕ) ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ॥
ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ॥੩॥

*(ਟੋਡੀ ਮ:੫, ੭੧੨-੧੫)*

(ਖ) ਮਾਨੁਖੁ ਬਿਨੁ ਬੂਝੇ ਬਿਰਥਾ ਆਇਆ॥
ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ॥ ਰਹਾਉ॥

*(ਟੋਡੀ ਮ:੫, ੭੧੨-੧੨)*

(ਗ) ਰਾਜੁ ਮਾਲੁ ਅਨੇਕ ਭੋਗ ਰਸ ਸਗਲ ਤਰਵਰ ਕੀ ਛਾਮ॥
ਧਾਇ ਧਾਇ ਬਹੁ ਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ॥੧॥

*(ਟੋਡੀ ਮ:੫, ੭੧੩-੬)*

(ਘ) ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ॥ ਬਿਰਥਾ ਜਨਮੁ ਗਵਾਇਆ॥੧॥ਰਹਾਉ॥

*(ਸੂਹੀ ਕਬੀਰ, ੭੯੩-੨)*

(ਙ) ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ॥ ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ॥

*(ਗਉੜੀ ਪੂਰਬੀ ਮ:੫, ੨੧੨-੧੭)*

(ਚ) ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ॥੯॥

*(ਰਾਮਕਲੀ ਵਾਰ ਮ:੫, ੯੬੨-੩)*

(ਛ) ਦੂਜੜੈ ਕਾਮਣਿ ਭਰਮਿ ਭੁਲੀ ਹਰਿ ਵਰੁ ਨ ਪਾਏ ਰਾਮ॥
ਕਾਮਣਿ ਗੁਣੁ ਨਾਹੀ ਬਿਰਥਾ ਜਨਮੁ ਗਵਾਏ ਰਾਮ॥

*(ਆਸਾ ਮ:੩, ਛੰਤ, ੪੩੯-੧੬)*

(ਜ) ਨਾਮਹੁ ਭੂਲੇ ਮਰਹਿ ਬਿਖੁ ਖਾਇ॥ ਬ੍ਰਿਥਾ ਜਨਮੁ ਫਿਰਿ ਆਵਹਿ ਜਾਇ॥੧॥ਰਹਾਉ॥

*(ਬਸੰਤੁ ਮ:੩, ੧੧੭੫-੧੧)*

(ਝ) ਬਿਰਥਾ ਭਰਵਾਸਾ ਲੋਕ॥ ਠਾਕੁਰ ਪ੍ਰਭ ਤੇਰੀ ਟੇਕ॥
ਅਵਰ ਛੂਟੀ ਸਭ ਆਸ॥ ਅਚਿੰਤ ਠਾਕੁਰ ਭੇਟੇ ਗੁਣਤਾਸ॥੧॥
ਏਕੋ ਨਾਮੁ ਧਿਆਇ ਮਨ ਮੇਰੇ॥
ਕਾਰਜੁ ਤੇਰਾ ਹੋਵੈ ਪੂਰਾ ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ॥੧॥ਰਹਾਉ॥

*(ਰਾਮਕਲੀ ਮ:੫, ੮੯੬-੧੩)*

(ਞ) ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ॥੧॥

*(ਸਲੋਕ ਮ:੯, ੧੪੨੬-੧੦)*

(ਟ) ਰਾਖੁ ਸਦਾ ਪ੍ਰਭ ਅਪਨੈ ਸਾਥ॥ ਤੂ ਹਮਰੋ ਪ੍ਰੀਤਮੁ ਮਨਮੋਹਨੁ ਤੁਝ ਬਿਨੁ ਜੀਵਨੁ ਸਗਲ ਅਕਾਥ॥

*(ਬਿਲਾਵਲੁ ਮ:੫, ੮੨੮-੧੬)*

(ਠ) ਸੀਤਲ ਸੁਖੁ ਪਾਇਓ ਮਨ ਤ੍ਰਿਪਤੇ ਹਰਿ ਸਿਮਰਤ ਸ੍ਰਮ ਸਗਲੇ ਲਾਥ॥
ਨਿਧਿ ਨਿਧਾਨ ਨਾਨਕ ਹਰਿ ਸੇਵਾ ਅਵਰ ਸਿਆਨਪ ਸਗਲ ਅਕਾਥ॥੨॥

*(ਬਿਲਾਵਲੁ ਮ:੫, ੮੨੮-੧੮)*

(ਡ) ਉਤਮ ਸੰਤ ਭਲੇ ਸੰਜੋਗੀ ਇਸੁ ਜੁਗ ਮਹਿ ਪਵਿਤ ਪੁਨੀਤ॥
ਜਾਤ ਅਕਾਰਥ ਜਨਮੁ ਪਦਾਰਥ ਕਾਚ ਬਾਦਰੈ ਜੀਤ॥੩॥

*(ਧਨਾਸਰੀ ਮ:੫, ੬੭੩-੪)*

(ਢ) ਜਾ ਮੈ ਭਜਨੁ ਰਾਮ ਕੋ ਨਾਹੀ॥ ਤਿਹ ਨਰ ਜਨਮੁ ਅਕਾਰਥੁ ਖੋਇਆ ਯਹ ਰਾਖਹੁ ਮਨ ਮਾਹੀ॥੧॥

*(ਬਿਲਾਵਲੁ ਮ:੯, ੮੩੧-੨)*

(ਣ) ਵੈ ਸੁਤ ਵੈ ਬਿਤ ਵੈ ਪੁਰ ਪਾਟਨ ਬਹੁਰਿ ਨ ਦੇਖੈ ਆਇ॥
ਕਹਤੁ ਕਬੀਰੁ ਰਾਮੁ ਕੀ ਨ ਸਿਮਰਹੁ ਜਨਮੁ ਅਕਾਰਥੁ ਜਾਇ॥੨॥

*(ਕੇਦਾਰਾ ਕਬੀਰ, ੧੧੨੪-੧੧)*

(ਤ) ਹਰਿ ਬਿਨੁ ਜਨਮੁ ਅਕਾਰਥ ਜਾਤ॥
ਤਜਿ ਗੋਪਾਲ ਆਨ ਰੰਗਿ ਰਾਚਤ ਮਿਥਿਆ ਪਹਿਰਤ ਖਾਤ॥ਰਹਾਉ॥

*(ਕੇਦਾਰਾ ਮ:੫, ੧੧੨੦-੧੦)*

## ਬੇਸੁਆ ਅਤੇ ਬੇਸੁਆ ਦਾ ਪੂਤ (੧੮੬੨)

ਵੇਸਵਾ, ਕੰਜਰੀ ਇਸਤ੍ਰੀ, ਕਸਬਣ ਇਸਤ੍ਰੀ, ਪੇਸ਼ਾ ਕਮਾਵਨ ਵਾਲੀ ਇਸਤ੍ਰੀ, ਬਹੁਤ ਵੇਸ ਬਣਾਵਨ ਵਾਲੀ ਇਸਤ੍ਰੀ।

(ੳ) ਜੋ ਜੋ ਨਾਮੁ ਜਪੈ ਅਪਰਾਧੀ ਸਭਿ ਤਿਨ ਕੇ ਦੋਖ ਪਰਹਰੇ॥
ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ॥
ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ॥੩॥

*(ਮਾਰੂ ਮ:੪, ੯੯੫-੮)*

(ਅ) ਜਿਉ ਬੇਸ੍ਵਾ ਕੇ ਪਰੈ ਅਖਾਰਾ॥ ਕਾਪਰੁ ਪਹਿਰਿ ਕਰਹਿ ਸੀਂਗਾਰਾ॥
ਪੂਰੇ ਤਾਲ ਨਿਹਾਲੇ ਸਾਸ॥ ਵਾ ਕੇ ਗਲੇ ਜਮ ਕਾ ਹੈ ਫਾਸ॥੩॥

*(ਭੈਰਉ ਨਾਮ ਦੇਉ, ੧੧੬੫-੪)*

(ੲ) ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ॥
ਵਿਚਿ ਹਉਮੈ ਕਰਮ ਕਮਾਵਦੇ ਜਿਉ ਬੇਸੁਆ ਪੁਤੁ ਨਿਨਾਉ॥
ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ॥

*(ਸਿਰੀ ਮ:੪, ਵਣਜਾਰਾ, ੮੨-੧)*

## ਬੇਗਮਪੁਰਾ (੧੮੬੩)

ਜਿਸ ਪਿੰਡ ਵਿਚ ਕੋਈ ਗਮ ਅਤੇ ਭਉ ਨ ਹੋਵੇ। ਭਾਵ ਸਚਖੰਡ, ਵਾਹਿਗੁਰੂ ਦਾ ਸਰੂਪ, ਆਤਮਿਕ ਅਵਸਥਾ ਦੀ ਟੀਸੀ, ਅਭੇਦਤਾ ਦੀ ਪਦਵੀ।

(ੳ) ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥
ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥

ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥
ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥
ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥
ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥

*(ਗਉੜੀ ਰਵਿਦਾਸ, ੩੪੫-੧੨)*

## ਬੇ-ਗੁਣੇ (੧੯੬੪)

ਜਿਨ੍ਹਾਂ ਵਿਚ ਕੋਈ ਗੁਣ ਨਾ ਹੋਵੇ, ਅਬਿਬੇਕੀ ਪੁਰਸ਼, ਜਿਸ ਵਿਚ ਕੋਈ ਖ਼ੂਬੀ ਨਾ ਹੋਵੇ, ਵਿਸ਼ੇਸ਼ਣ ਰਹਿਤ, ਸਿਫ਼ਤ ਤੋਂ ਬਿਨਾ। ਦੇਖੋ, "ਗੁਣਹੀਣ"।

(ੳ) ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ॥
ਮਨਿ ਅੰਧੈ ਊਂਧੈ ਕਵਲ ਦਿਸਨਿ ਖਰੇ ਕਰੂਪ॥
ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ॥
ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ॥
ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥
ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥੧੫॥

*(ਸਲੋਕ ਮ:੧, ੧੪੧੧-੧੩)*

## ਬੇ-ਤਾਲੇ (੧੯੬੫)

ਤਾਲ ਤੋਂ ਬਿਨਾ, ਲਯ ਤੋਂ ਰਹਿਤ, ਜਿਸ ਵਿਚ ਅਗਿਆਨਤਾ ਦਾ ਭੂਤ ਵੜਿਆ ਹੋਵੇ, ਜਿਸ ਵਿਚ ਭੂਤ ਦਾ ਪ੍ਰਵੇਸ਼ ਹੋਵੇ।

(ੳ) ਹਰਿ ਕੇ ਨਾਮਹੀਨ ਬੇਤਾਲ॥ ਜੇਤਾ ਕਰਨ ਕਰਾਵਨ ਤੇਤਾ ਸਭਿ ਬੰਧਨ ਜੰਜਾਲ॥੧॥

*(ਸਾਰਗ ਮ:੫, ੧੨੨੨-੫)*

(ਅ) ਪੰਚਮੀ ਪੰਚ ਭੂਤ ਬੇਤਾਲਾ॥ ਆਪਿ ਅਗੋਚਰੁ ਪੁਰਖੁ ਨਿਰਾਲਾ॥

*(ਬਿਲਾਵਲੁ ਮ:੧, ਥਿਤੀ, ੮੩੯-੧੦)*

(ੲ) ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥

*(ਮਾਰੂ ਮ:੧, ੯੯੧-੬)*

(ਸ) ਸੂਰਜੁ ਤਪੈ ਅਗਨਿ ਬਿਖੁ ਝਾਲਾ॥ ਅਪਤੁ ਪਸੂ ਮਨਮੁਖੁ ਬੇਤਾਲਾ॥
ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬਰਿਆਰਾ ਹੇ॥੨॥

*(ਮਾਰੂ ਮ:੧, ਸੋਲਹੇ, ੧੦੨੯-੭)*

(ਹ) ਘੂਘਰ ਬਾਧਿ ਬਜਾਵਹਿ ਤਾਲਾ॥ ਅੰਤਰਿ ਕਪਟੁ ਫਿਰਹਿ ਬੇਤਾਲਾ॥
ਵਰਮੀ ਮਾਰੀ ਸਾਪੁ ਨ ਮੂਆ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ॥੩॥

*(ਪ੍ਰਭਾਤੀ ਮ:੫, ੧੩੪੮-੪)*

(ਕ) ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ॥੨੪॥

*(ਮਾਝ ਵਾਰ ਮ:੧, ੧੪੯-੮)*

(ਖ) ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ॥
ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਭਵਰਾ ਕਾਲਿਆ॥੨॥

*(ਆਸਾ ਮ:੧, ਛੰਤ, ੪੩੯-੪)*

(ਗ) ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ॥
ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ॥੧੯॥

*(ਰਾਮਕਲੀ ਮ:੩, ਅਨੰਦੁ, ੯੧੯-੧੪)*

(ਘ) ਵਲਵੰਚ ਕਰਿ ਉਪਾਵ ਮਾਇਆ ਹਿਰਿ ਆਣਿਆ॥
ਜਮਕਾਲੁ ਨਿਹਾਲੇ ਸਾਸ ਆਵ ਘਟੈ ਬੇਤਾਲਿਆ॥

*(ਸਾਰੰਗ ਵਾਰ ਮ:੪, ੧੨੪੮-੧੯)*

(ਙ) ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ॥
ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ॥

*(ਮਲਾਰ ਵਾਰ ਮ:੧, ੧੨੮੪-੧੧)*

(ਚ) ਅੰਤਰਿ ਵਸਤੁ ਮੂੜਾ ਬਾਹਰੁ ਭਾਲੇ॥ ਮਨਮੁਖ ਅੰਧੇ ਫਿਰਹਿ ਬੇਤਾਲੇ॥
ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ ਮਨਮੁਖ ਭਰਮਿ ਭੁਲਾਵਣਿਆ॥੨॥

*(ਮਾਝ ਮ:੩, ੧੧੨-੧੨)*

(ਛ) ਕਰਿ ਕਿਰਪਾ ਰਾਖਹੁ ਰਖਵਾਲੇ॥ ਬਿਨੁ ਬੂਝੇ ਪਸੂ ਭਏ ਬੇਤਾਲੇ॥੬॥

*(ਗਉੜੀ ਮ:੧, ੨੨੪-੮)*

(ਜ) ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ॥
ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ॥

*(ਗਉੜੀ ਵਾਰ ਮ:੪, ੩੦੫-੧)*

(ਝ) ਵਿਣੁ ਕਾਇਆ ਜਿ ਹੋਰ ਥੈ ਧਨੁ ਖੋਜਦੇ ਸੇ ਮੂੜ ਬੇਤਾਲੇ॥
ਸੇ ਉਝੜਿ ਭਰਮਿ ਭਵਾਈਅਹਿ ਜਿਉ ਝਾੜ ਮਿਰਗੁ ਭਾਲੇ॥੧੫॥

*(ਗਉੜੀ ਵਾਰ ਮ:੪, ੩੦੯-੯)*

(ਞ) ਸਚੁ ਸਚਾ ਜਿਨੀ ਨ ਸੇਵਿਆ ਸੇ ਮਨਮੁਖ ਮੂੜ ਬੇਤਾਲੇ॥
ਓਹ ਆਲੁ ਪਤਾਲੁ ਮੁਹਹੁ ਬੋਲਦੇ ਜਿਉ ਪੀਤੈ ਮਦਿ ਮਤਵਾਲੇ॥੧੯॥

*(ਗਉੜੀ ਵਾਰ ਮ:੪, ੩੧੧-੧੧)*

## ਬੇਦ ਕਤੇਬ ਪੁਰਾਣ (੧੯੬੬)

ਬੇਦ ਅਤੇ ਪੁਰਾਣ ਹਿੰਦੂਆਂ ਦੇ ਧਾਰਮਿਕ ਗ੍ਰੰਥ ਹਨ। ਕਤੇਬ ਕਿਤਾਬ ਦਾ ਬਹੁ ਵਚਨ ਹੈ ਜੋ ਇਬਰਾਨੀ ਮਤਿ ਦੀਆਂ ਕਿਤਾਬਾਂ ਵਾਸਤੇ ਵਰਤਿਆ ਗਿਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਕੁਰਾਨੁ ਕਤੇਬ", "ਸਾਸਤ੍ਰ" "ਖਟ ਸਾਸਤ੍ਰ" "ਸਿੰਮ੍ਰਿਤੀਆਂ, ਸਾਸਤ੍ਰ, ਪੁਰਾਣ, ਅਤੇ ਬੇਦ", "ਚਾਰ ਵੇਦ" "ਪੁਰਾਣ" "ਨਾਰਦ ਅਤੇ ਪੰਚਰਾਤ੍ਰ ਗ੍ਰੰਥ"॥

ਨੋਟ:- ਗੁਰਬਾਣੀ ਦਾ ਆਸ਼ਾ ਕਿਸੇ ਮਤਿ ਦੀ ਨਿਸ਼ੇਧਤਾ ਕਰਨਾ ਨਹੀਂ ਹੈ, ਪ੍ਰੰਤੂ ਦੁਨੀਆਂ ਦੇ ਇਨਸਾਨ ਨੂੰ ਗੁਰਮੁਖਿ ਗਾਡੀ ਰਸਤਾ ਦਰਸਾਉਣ ਵਾਸਤੇ, ਜਿਥੇ ਕਿਥੇ ਹਜ਼ੂਰ ਸਤਿਗੁਰੂ ਜੀ ਨੇ ਦੁਨੀਆ ਵਿਚ

ਪਰਸਾਰਥ ਪਹਿਲੀਆਂ ਧਾਰਮਿਕ ਪੁਸਤਕਾਂ ਵਿਚ ਇਨਸਾਨ ਦੇ ਜੀਵਨ ਮਾਰਗ ਨੂੰ ਕੁਰਾਹੇ ਲੈ ਜਾਣ ਵਾਲੀ ਗੁੰਥਾਵਲੀ ਵੇਖੀ,.ਸੁਣੀ, ਵੀਚਾਰੀ, ਪੜ੍ਹੀ, ਉਸ ਦੀ ਸੋਧ ਕੀਤੀ ਹੈ, ਤਾਕਿ ਦੁਨੀਆਂ ਦਾ ਇਨਸਾਨ ਇਲਾਹੀ ਮਾਰਗ ਤੋਂ ਖੁੰਝਿਆ ਨਾ ਰਹੇ। ਹੱਠ ਧਰਮੀ, ਕਰਮ ਕਾਂਡ, ਜਾਤਿ ਪਾਤਿ, ਉਚ ਨੀਚ, ਬੁਤਪੂਜਾ, ਪਸ਼ੂ ਪੂਜਾ, ਧਰਤੀ ਦੀ ਪੂਜਾ, ਦੇਵਤਿਆਂ ਦੀ ਪੂਜਾ, ਗ੍ਰਹਿ ਮੰਡਲ ਦੀ ਪੂਜਾ, ਰਾਜੇ ਰਾਣੀਆਂ ਦੀ ਪੂਜਾ, ਅਵਤਾਰਵਾਦੀ ਦੀ ਪੂਜਾ, ਬਰਤ ਨੇਮ, ਸਤੀ ਦੀ ਰਸਮ, ਅਨੇਕਾਂ ਹੀ ਹੋਰ ਜੋ ਨਸ਼ਿੱਧ ਪੂਜਾਵਾਂ ਹਨ, ਜੀਵ ਮਾਤ੍ਰ ਨੂੰ ਇਨ੍ਹਾਂ ਨਾਪਾਕ ਪੂਜਾਵਾਂ ਵਲੋਂ ਵਰਜ ਕੇ ਗੁਰਮੁਖ ਗਾਡੀ ਰਸਤਾ ਦਰਸਾਇਆ ਹੈ, ਜਿਸ ਦੀ ਸੋਧ ਗੁਰਬਾਣੀ ਹੈ।

ਗੁਰਬਾਣੀ ਵਿਚ ਵੇਦ ਸ਼ਬਦ ਦੀ ਵਰਤੋਂ ਬਿਆਲੀਸ (੪੨) ਦਫ਼ਾ ਕੀਤੀ ਗਈ ਹੈ, ਜਦੋਂ ਕਿ ਬੇਦ ਸ਼ਬਦ ਦੀ ਵਰਤੋਂ ਬਹੁਤ ਵਡੀ ਮਾਤ੍ਰਾ ਵਿਚ ਕੀਤੀ ਗਈ ਹੈ। ਬੇਦ ਗਿਣਤੀ ਵਿਚ ਚਾਰ ਹਨ। ਜਿਨ੍ਹਾਂ ਦੇ ਨਾਉਂ ਨਿਮਨ ਲਿਖਤ ਦੇ ਅਨਕੂਲ ਹਨ:-

੧-ਰਿਗ ਬੇਦ, ੨-ਯਜੁਰ ਬੇਦ, ੩-ਸ਼ਾਮ ਬੇਦ, ੪-ਅਥਰਵ ਬੇਦ।

ਰਿਗ ਬੇਦ : ਪਹਿਲੇ ਜ਼ਮਾਨੇ ਵਿਚ ਬੇਦ ਲਿਖਤ ਵਿਚ ਨਹੀਂ ਆਏ। ਇਕ ਦੂਸਰੇ ਰਿਸ਼ੀ ਤੋਂ ਪੜ੍ਹ ਕੇ ਯਾਦ ਹੀ ਕੀਤੇ ਜਾਂਦੇ ਸਨ। ਇਹੀ ਕਾਰਣ ਹੈ ਕਿ "ਸ੍ਰੁਤਿ ਸੰਗਯਾ" ਵਜੂਦ ਵਿਚ ਆਈ, ਅਤੇ ਜੋ ਪ੍ਰਾਣੀ ਬੇਦ ਕੰਠ ਕਰ ਲੈਂਦਾ ਸੀ, ਉਸ ਦੀ ਸੰਗਯਾ, ਸ੍ਰੋਤ੍ਰਯ ਪ੍ਰਸਿਧ ਹੋਈ। ਬੇਦ ਕਿਸੇ ਇਕ ਇਨਸਾਨ ਦੀ ਰਚਨਾ ਨਹੀਂ ਹਨ। ਇਹ ਭਿੰਨ ਭਿੰਨ ਸਮੇਂ ਮੁਖਤਿਲਿਫ਼ ਰਿਸ਼ੀਆਂ ਦੀ ਰਚਨਾ ਹਨ। ਬੇਦਾਂ ਦੀ ਰਚਨਾ ਵਿਚ "ਵਸ਼ਿਸ਼ਟਿ, ਵਿਸ਼ਵਾਮਿਤ੍ਰ, ਭਾਰਦਵਾਜ", ਜੈਸੇ ਅਨੇਕਾਂ ਹੀ ਰਿਸ਼ੀਆਂ ਦੇ ਮੰਤ੍ਰ ਦਰਜ ਹਨ। ਬੇਦਾਂ ਦੀ ਰਚਨਾ ਵਿਚ ਸੂਰਜ, ਅਗਨੀ, ਇੰਦ੍ਰ, ਆਦਿ ਦੇਵਤਿਆਂ ਦੀ ਉਸਤਤੀ ਦਰਜ ਕੀਤੀ ਗਈ ਹੈ। ਵਾਯੂ ਦੀ ਮਹਿਮਾ ਭੀ ਵਡੀ ਭਾਰੀ ਸੰਖਿਆ ਵਿਚ ਅੰਕਿਤ ਕੀਤੀ ਗਈ ਹੈ। ਕਈਆਂ ਗ੍ਰੰਥਾਂ ਵਿਚ ਬੇਦਾਂ ਨੂੰ ਪ੍ਰਮਾਤਮਾ ਦੇ ਸੁਆਸ ਕਰਕੇ ਭੀ ਦਰਸਾਇਆ ਹੈ। ਮੰਨੂ ਨੇ ਅਗਨ, ਵਾਯੂ ਅਤੇ ਸੂਰਜ ਤੋਂ ਵੇਦਾਂ ਦਾ ਪ੍ਰਾਪਤ ਹੋਣਾ ਲਿਖਿਆ ਹੈ, ਰਿਗ ਬੇਦ ਸਾਰਿਆਂ ਤੋਂ ਪੁਰਾਣਾ ਬੇਦ ਹੈ, ਰਿਗ ਨਾਉਂ ਉਸਤਤ ਕਰਨ ਦਾ ਹੈ। ਜਿਸ ਵਿਚ ਦੇਵਤਿਆਂ ਦੀ ਉਸਤਤ ਕੀਤੀ ਹੋਵੇ, ਉਹ ਰਿਗ ਵੇਦ ਆਖਿਆ ਜਾਂਦਾ ਹੈ। ਰਿਗ ਬੇਦ ਦੇ ਦਸ (੧੦) ਮੰਡਲ ਹਨ, ੧੦੨੮ ਸੂਕਤ, ਅਤੇ ੧੫੩੮੨੬ ਸ਼ਬਦ ਹਨ।

ਯਜੁਰ ਬੇਦ : ਯਜ ਦਾ ਅਰਥ ਹੈ, ਜੱਗ। ਜਿਸ ਬੇਦ ਵਿਚ ਯਗ ਦਾਨ ਕਰਨ ਦੀ ਵਿਧੀ ਦਰਸਾਈ ਹੋਵੇ, ਉਹ ਯਜੁਰ ਬੇਦ ਹੈ। ਇਸ ਵਿਚ ਜਗ, ਹੋਮ, ਬਲਿਦਾਨ ਆਦਿ ਦਾ ਵਡੇ ਵਿਸਥਾਰ ਵਿਚ ਜ਼ਿਕਰ ਕੀਤਾ ਗਿਆ ਹੈ। ਯਜੁਰ ਬੇਦ ਦੀਆਂ ਦੋ ਸੰਹਿਤਾ ਹਨ। ਪਹਿਲੀ ਤੈਤਿਰੀਆ ਅਤੇ ਦੂਜੀ ਵਜਸਨੇਜੀ। ਇਨ੍ਹਾਂ ਦੋਵਾਂ ਸੰਸਥਾਵਾਂ ਦੀ ਬਾਬਤ ਵਿਸ਼ਨੂੰ ਪੁਰਾਣ ਵਿਚ ਭਾਰੀ ਸੰਖਿਆ ਵਿਚ ਕਥਾ ਵਰਣਨ ਕੀਤੀ ਗਈ ਹੈ। ਤੈਤਿਰੀਆ ਦਾ ਨਾਉਂ, ਕ੍ਰਿਸ਼ਨ ਬੇਦ ਅਤੇ ਵਾਜਸਨੇਜੀ ਦਾ ਨਾਉਂ ਸ਼ੁਕਲ ਯਜੁਰ ਬੇਦ ਹੈ। ਕ੍ਰਿਸ਼ਨ ਯਜੁਰ ਦੀਆਂ ੨੧੯੮ ਕੰਡਿਕਾ ਅਤੇ ਸ਼ੁਕਲ ਯਜੁਰ ਦੀਆਂ ੧੯੭੫ ਕੰਡਿਕਾ ਹਨ।

ਸਾਮ ਬੇਦ: ਸਾਮ ਦਾ ਅਰਥ ਹੈ, ਸਮਾਨ, ਤੁਲਣਾ, ਸਮਾਨਤਾ, ਭਾਵ ਜਿਸ ਦੇ ਮੰਤ੍ਰਾਂ ਦੀ ਕਾਵਿ ਰਚਨਾ ਇਕ ਤੁਲ ਹੋਵੇ, ਇਕ ਸਮਾਨ ਹੋਵੇ। ਇਹੀ ਕਾਰਣ ਹੈ ਕਿ ਇਸ ਦਾ ਨਾਉਂ ਸਾਮ ਬੇਦ ਪ੍ਰਸਿਧ ਹੈ। ਬ੍ਰਾਹਮਨ ਲੋਗ ਯਗ ਆਦਿ ਦੇ ਸਮੇਂ ਸਾਮ ਬੇਦ ਦੇ ਮੰਤ੍ਰ ਬੜੀ ਲਯ ਦੁਆਰਾ ਗਾਇਨ ਕਰਦੇ ਹਨ। ਸਾਮ ਬੇਦ ਦੇ ਸਾਰੇ ਮੰਤ੍ਰ ੧੫੪੯ ਹਨ।

ਅਥਰਵਣ ਬੇਦ: ਅਥ੍ਰਵਣ ਦਾ ਅਰਥ ਹੈ, ਹਵਨ ਕਰਨਾ, ਜਿਸ ਵਿਚ ਹੋਤ੍ਰ ਦੇ ਕਰਮ ਦਰਸਾਏ ਗਏ ਹੋਣ, ਉਹ ਅਥਰਵਣ ਬੇਦ ਹੈ। ਇਸ ਵਿਚ ਟੂਣੇ, ਜਾਦੂ, ਤੰਤ੍ਰ ਆਦਿ ਦਾ ਬਹੁਤ ਵਡੀ ਸੰਖਿਆ ਵਿਚ ਜ਼ਿਕਰ ਆਇਆ ਹੈ। ਇਸ ਦੇ ਕੁਲ ਮੰਤ੍ਰ ੭੬੦ ਹਨ।

ਬੇਦਾਂ ਅਨੁਸਾਰ ਯਗ ਵਿਧੀ: ਯੱਗ ਦੇ ਸਮੇਂ ਰਿਗ ਬੇਦ ਦੇ ਮੰਤ੍ਰ ਪੜ੍ਹਣ ਵਾਲਾ ਹੋਤ੍ਰ, ਯਜੁਰ ਦੇ ਮੰਤ੍ਰ ਪਾਠਿਕ ਨੂੰ ਅਧਵਰਯ, ਸਾਮਬੇਦ ਦਾ ਮੰਤ੍ਰ ਪਾਠਿਕ ਉਦਗਾਤ੍ਰਿ ਅਤੇ ਸਾਰੇ ਬੇਦਾਂ ਦੇ ਮੰਤ੍ਰ ਪੜ੍ਹਨ ਵਾਲਾ ਬ੍ਰਹਮਾ ਆਖਿਆ ਜਾਂਦਾ ਹੈ।

ਬੇਦ ਬਾਣੀ ਵੰਡ: ਸਾਰੇ ਬੇਦਾਂ ਦੀ ਬਾਣੀ ਦੇ ਤਿੰਨ ਤਿੰਨ ਭਾਗ ਹਨ। ੧-ਮੰਤ੍ਰ: ਜਿਸ ਵਿਚ ਪੁਰਾਣੇ

ਬੁਨਿਆਦੀ ਮੰਤ੍ਰ ਹਨ। ੨- ਬ੍ਰਾਹਮਣ ਭਾਗ : ਇਸ ਵਿਚ ਮੰਤ੍ਰਾਂ ਦੀ ਵਿਆਖਿਆ ਕੀਤੀ ਗਈ ਹੈ। ੩- ਆਰਣਯਕ: ਜਿਸ ਵਿਚ ਯਗ ਸਮੇਂ ਮੰਤ੍ਰਾਂ ਨੂੰ ਵਰਤਣ ਦੀ ਵਿਧੀ ਦਰਸਾਈ ਗਈ ਹੈ ਯਗ ਦੀਆਂ ਰਸਮਾਂ ਰਿਵਾਜਾਂ ਦਾ ਵਰਣਨ ਕੀਤਾ ਗਇਆ ਹੈ। ਇਸ ਭਾਗ ਨੂੰ ਉਪਨਿਸ਼ਦ ਭੀ ਆਖਿਆ ਜਾਂਦਾ ਹੈ।

ਬੇਦ ਪੜ੍ਹਨ ਸੁਣਨ ਦਾ ਅਧਿਕਾਰੀ ਕੌਣ ਹੈ?: ਹਿੰਦੂ ਗ੍ਰੰਥਾਂ ਦੇ ਅਨੁਸਾਰ ਬੇਦ ਪੜ੍ਹਨ ਸੁਣਨ ਦਾ ਅਧਿਕਾਰੀ ਕੇਵਲ ਬ੍ਰਾਹਮਣ, ਖੱਤਰੀ, ਅਤੇ ਵੈਸ਼ ਹੈ, ਸੂਦਰ ਵਾਸਤੇ ਬੇਦ ਪੜ੍ਹਨ ਸੁਣਨ ਦਾ ਹੱਕ ਨਹੀਂ ਹੈ। ਦੇਖੋ, ਪਾਰਾਥਰ ਸੰਹਿਤਾ ਅ-੨ ਅਤੇ ਵਬਿਸਠ ਸੰਹਿਤਾ ਅ-੧੮।

ਬੇਦਾਂ ਦੇ ਰੰਗ: ਗਾਇਤ੍ਰੀ ਦੇ ਪੰਜਵੇਂ ਪਟਲ ਵਿਚ ਬੇਦਾਂ ਦੇ ਰੰਗ ਦਰਸਾਏ ਹਨ। ਰਿਗ ਵੇਦ ਚਿੱਟਾ ਪੀਲਾ, ਯਜੁਰ ਵੇਦ ਲਾਲ ਰੰਗ, ਸਾਮ ਨੀਲਾ ਹੀਰੇ ਜੈਸਾ, ਅਥਰਵਣ ਕਾਲਾ ਰੰਗ। ਬੇਦ ਦਾ ਅਰਥ ਗਿਆਨ ਕਰਨਾ ਹੈ। ਜੋ ਗਿਆਨ ਹੈ, ਉਹ ਬੇਦ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਤ੍ਰੈਗੁਣ" ਅਤੇ "ਦੇਵੀਆਂ ਦੇਵਤੇ"

(ੳ) ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ॥ ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ॥
ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ॥ ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ॥
ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ॥
ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ॥੨॥

*(ਸਾਰੰਗ ਵਾਰ ਮ:੧, ੧੨੪੩-੧੮)*

(ਅ) ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨੁ ਬੀਚਾਰੁ॥
ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ॥
ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ॥
ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ॥
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ॥੧॥

*(ਸਾਰੰਗ ਵਾਰ ਮ:੨, ੧੨੪੩-੧੫)*

(ੲ) ਜਨਮਿ ਮਰੈ ਤ੍ਰੈ ਗੁਣ ਹਿਤਕਾਰੁ॥ ਚਾਰੇ ਬੇਦ ਕਥਹਿ ਆਕਾਰੁ॥
ਤੀਨਿ ਅਵਸਥਾ ਕਹਹਿ ਵਖਿਆਨੁ॥ ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ॥੧॥

*(ਗਉੜੀ ਮ:੧, ੧੫੪-੧੧)*

(ਸ) ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ॥ ਸਾਂਕਲ ਜੇਵਰੀ ਲੈ ਹੈ ਆਈ॥੧॥

*(ਗਉੜੀ ਕਬੀਰ, ੩੨੯-੬)*

(ਹ) ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ॥
ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ॥
ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ॥੨॥

*(ਸੋਰਠਿ ਮ:੩, ੬੩੮-੫)*

(ਕ) ਓਅੰਕਾਰਿ ਬੇਦ ਨਿਰਮਏ॥

*(ਰਾਮਕਲੀ ਮ:੧, ਓਅੰਕਾਰੁ, ੯੨੯-੧੮)*

(ਖ) ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ॥
ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ॥

*(ਮਾਝ ਵਾਰ ਮ:੧, ੧੩੯-੧੧)*

(ਗ) ਮਾਂਦਲੁ ਬੇਦਿ ਸਿ ਬਾਜਣੋ ਘਣੋ ਧੜੀਐ ਜੋਇ॥
ਨਾਨਕ ਨਾਮੁ ਸਮਾਲਿ ਤੂ ਬੀਜਉ ਅਵਰੁ ਨ ਕੋਇ॥੨॥

*(ਮਾਰੂ ਵਾਰ ਮ:੧, ੧੦੯੧-੧)*

(ਘ) ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ॥
ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ॥
ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰੁ॥੧॥

*(ਮਲਾਰ ਮ:੩, ੧੨੭੬-੧੨)*

(ਙ) ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ॥
ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ॥

*(ਸਵਈਏ ਮ:੫ ਕੇ ਹਰਿਬੰਸ, ੧੪੦੯-੧੨)*

(ਚ) ਬੇਦ ਬਾਦ ਸਭਿ ਆਖਿ ਵਖਾਣਹਿ॥ ਨ ਅੰਤਰੁ ਭੀਜੈ ਨ ਸਬਦੁ ਪਛਾਣਹਿ॥
ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ॥੧੫॥

*(ਮਾਰੂ ਮ:੩, ਸੋਲਹੇ, ੧੦੫੦-੩)*

(ਛ) ਬੇਦੁ ਬਾਦੁ ਨ ਪਾਖੰਡੁ ਅਉਧੂ ਗੁਰਮੁਖਿ ਸਬਦਿ ਬੀਚਾਰੀ॥੧੯॥
ਗੁਰਮੁਖਿ ਜੋਗੁ ਕਮਾਵੈ ਅਉਧੂ ਜਤੁ ਸਤੁ ਸਬਦਿ ਵੀਚਾਰੀ॥੨੦॥

*(ਰਾਮਕਲੀ ਮ:੧, ੯੦੮-੫)*

(ਜ) ਬੇਦ ਸਿੰਮ੍ਰਿਤਿ ਕਥੈ ਸਾਸਤ ਭਗਤ ਕਰਹਿ ਬੀਚਾਰੁ॥
ਮੁਕਤਿ ਪਾਈਐ ਸਾਧਸੰਗਤਿ ਬਿਨਸਿ ਜਾਇ ਅੰਧਾਰੁ॥੩॥

*(ਧਨਾਸਰੀ ਮ:੫, ੬੭੫-੧੮)*

(ਝ) ਸਾਮ ਵੇਦੁ ਰਿਗੁ ਜੁਜਰੁ ਅਥਰਬਣੁ॥ ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ॥
ਤਾ ਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ॥੯॥

*(ਮਾਰੂ ਮ:੧, ਸੋਲਹੇ, ੧੦੩੮-੧)*

(ਞ) ਵੇਦੁ ਪੜੈ ਅਨਦਿਨੁ ਵਾਦ ਸਮਾਲੇ॥ ਨਾਮੁ ਨ ਚੇਤੈ ਬਧਾ ਜਮਕਾਲੇ॥
ਦੂਜੈ ਭਾਇ ਸਦਾ ਦੁਖੁ ਪਾਏ ਤ੍ਰੈ ਗੁਣ ਭਰਮਿ ਭੁਲਾਇਦਾ॥੪॥
ਗੁਰਮੁਖਿ ਏਕਸੁ ਸਿਉ ਲਿਵ ਲਾਏ॥ ਤ੍ਰਿਬਿਧਿ ਮਨਸਾ ਮਨਹਿ ਸਮਾਏ॥
ਸਾਚੈ ਸਬਦਿ ਸਦਾ ਹੈ ਮੁਕਤਾ ਮਾਇਆ ਮੋਹੁ ਚੁਕਾਇਦਾ॥੫॥

*(ਮਾਰੂ ਮ:੩, ਸੋਲਹੇ, ੧੦੬੬-੫)*

(ਟ) ਵੇਦ ਪੜੈ ਪੜਿ ਵਾਦੁ ਵਖਾਣੈ ਬ੍ਰਹਮਾ ਬਿਸਨੁ ਮਹੇਸਾ॥
ਏਹ ਤ੍ਰਿਗੁਣ ਮਾਇਆ ਜਿਨਿ ਜਗਤੁ ਭੁਲਾਇਆ ਜਨਮ ਮਰਣ ਕਾ ਸਹਸਾ॥

ਗੁਰ ਪਰਸਾਦੀ ਏਕੋ ਜਾਣੈ ਚੂਕ ਮਨਹੁ ਅੰਦੇਸਾ॥੨॥

*(ਮਲਾਰ ਮ:੩, ੧੨੫੭-੧੫)*

(ਠ) ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ॥
ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ॥੩॥

*(ਗਉੜੀ ਮਾਲਾ ਮ:੫, ੨੧੬-੭)*

(ਡ) ਕੋਊ ਮਾਈ ਭੂਲਿਓ ਮਨੁ ਸਮਝਾਵੈ॥
ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨ ਹਰਿ ਗੁਨ ਗਾਵੈ॥੧॥ਰਹਾਉ॥

*(ਗਉੜੀ ਮ:੯, ੨੧੯-੧੯)*

(ਢ) ਸਾਧੋ ਰਾਮ ਸਰਨਿ ਬਿਸਰਾਮਾ॥
ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ॥੧॥ਰਹਾਉ॥

*(ਗਉੜੀ ਮ:੯, ੨੨੦-੪)*

(ਣ) ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ॥
ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ॥੧॥

*(ਗਉੜੀ ਮ:੯, ੨੨੦-੧੪)*

(ਤ) ਘੋਖੇ ਸਾਸਤ੍ਰ ਬੇਦ ਸਭ ਆਨ ਨ ਕਥਤਉ ਕੋਇ॥
ਆਦਿ ਜੁਗਾਦੀ ਹੁਣਿ ਹੋਵਤ ਨਾਨਕ ਏਕੈ ਸੋਇ॥

*(ਗਉੜੀ ਬਾਵਨ ਅਖਰੀ ਮ:੫, ੨੫੪-੬)*

(ਥ) ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ॥
ਸਰਬ ਖੇਮ ਕਲਿਆਣ ਨਿਧਿ ਰਾਮ ਨਾਮੁ ਜਪਿ ਸਾਰੁ॥

*(ਗਉੜੀ ਥਿਤੀ ਮ:੫, ੨੯੭-੯)*

(ਦ) ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ॥
ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ॥੨॥

*(ਗੂਜਰੀ ਮ:੫, ੪੯੫-੧੧)*

(ਧ) ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ॥
ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ॥੨॥

*(ਗੂਜਰੀ ਮ:੧, ੫੦੩-੭)*

(ਨ) ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ॥ ਬੇਦ ਪੁਕਾਰਹਿ ਘੋਖ॥
ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ॥੧॥

*(ਧਨਾਸਰੀ ਮ:੫, ੬੮੨-੧੬)*

(ਪ) ਬੇਦ ਬਖਿਆਨ ਕਰਤ ਸਾਧੂ ਜਨ ਭਾਗਹੀਨ ਸਮਝਤ ਨਹੀ ਖਲੁ॥
ਪ੍ਰੇਮ ਭਗਤਿ ਰਾਚੇ ਜਨ ਨਾਨਕ ਹਰਿ ਸਿਮਰਨਿ ਦਹਨ ਭਏ ਮਲ॥੨॥

*(ਟੋਡੀ ਮ:੫, ੭੧੭-੭)*

(ਫ) ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ॥
ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ॥੨॥

*(ਸੂਹੀ ਮ:੫, ੭੪੭-੧੧)*

(ਬ) ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ॥ ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ॥੧॥

*(ਸੂਹੀ ਮ:੫, ੭੬੧-੧੬)*

(ਭ) ਤੂ ਸਚਾ ਸਾਹਿਬੁ ਸਚੁ ਸਚੁ ਸਭੁ ਧਾਰਿਆ॥ ਗੁਰਮੁਖਿ ਕੀਤੋ ਥਾਟੁ ਸਿਰਜਿ ਸੰਸਾਰਿਆ॥
ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਬਿਸਥਾਰਿਆ॥

*(ਮਾਰੂ ਵਾਰ ਮ:੫, ੧੦੯੪-੧੧)*

(ਮ) ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥੪॥

*(ਭੈਰਉ ਮ:੫, ੧੧੪੨-੮)*

(ਯ) ਦਸ ਅਠ ਲੀਖੇ ਹੋਵਹਿ ਪਾਸਿ॥ ਚਾਰੇ ਬੇਦ ਮੁਖਾਗਰ ਪਾਠਿ॥
ਪੁਰਬੀ ਨਾਵੈ ਵਰਨਾਂ ਕੀ ਦਾਤਿ॥ ਵਰਤ ਨੇਮ ਕਰੇ ਦਿਨ ਰਾਤਿ॥੨॥
... ... ...
ਜੇਤੇ ਜੀਅ ਲਿਖੀ ਸਿਰਿ ਕਾਰ॥ ਕਰਣੀ ਉਪਰਿ ਹੋਵਗਿ ਸਾਰ॥

*(ਬਸੰਤੁ ਮ:੧, ੧੧੬੯-੧)*

(ਰ) ਬੇਦ ਵਖਾਣਿ ਕਹਹਿ ਇਕੁ ਕਹੀਐ॥ ਓਹੁ ਬੇਅੰਤੁ ਅੰਤੁ ਕਿਨਿ ਲਹੀਐ॥

*(ਬਸੰਤੁ ਮ:੧, ੧੧੮੮-੧੨)*

(ਲ) ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ॥
ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ॥
ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰੁ॥੧॥

*(ਮਲਾਰ ਮ:੩, ੧੨੭੬-੧੨)*

(ਵ) ਤਾਂ ਤੇ ਜਾਪਿ ਮਨਾ ਹਰਿ ਜਾਪਿ॥
ਜੋ ਸੰਤ ਬੇਦ ਕਹਤ ਪੰਥੁ ਗਾਖਰੋ ਮੋਹ ਮਗਨ ਅਹੰ ਤਾਪ॥ ਰਹਾਉ॥

*(ਕਾਨੜਾ ਮ:੫, ੧੩੦੬-੧੨)*

(ੜ) ਦੋਵੈ ਤਰਫਾ ਉਪਾਇ ਇਕੁ ਵਰਤਿਆ॥ ਬੇਦ ਬਾਣੀ ਵਰਤਾਇ ਅੰਦਰਿ ਵਾਦੁ ਘਤਿਆ॥
ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ॥
ਮਨਮੁਖ ਕਚੇ ਕੂੜਿਆਰ ਤਿਨ੍ਹੀ ਨਿਹਚਉ ਦਰਗਹ ਹਾਰਿਆ॥
ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ਹੀ ਮਾਰਿਆ॥

*(ਮਲਾਰ ਵਾਰ ਮ:੧, ੧੨੮੦-੧੦)*

(ੳੳ) ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ॥ ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ॥

*(ਮਾਝ ਵਾਰ ਮ:੧, ੧੪੮-੨)*

(ੳਅ) ਬੇਦੁ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ॥

ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣਤਾਸੁ॥
ਸਚਿ ਰਤੇ ਸੇ ਜਿਣਿ ਗਏ ਹਉ ਸਦ ਬਲਿਹਾਰੈ ਜਾਸੁ॥੬॥

*(ਸਿਰੀ ਮ:੧, ੫੭-੧੪)*

(ੳੲ) ਬ੍ਰਹਮਾ ਬਡਾ ਕਿ ਜਾਸੁ ਉਪਾਇਆ॥ ਬੇਦੁ ਬਡਾ ਕਿ ਜਹਾਂ ਤੇ ਆਇਆ॥੨॥

*(ਗਉੜੀ ਕਬੀਰ ੩੩੧-੧੬)*

(ੳਸ) ਬਿਰਲਾ ਬੂਝੈ ਪਾਵੈ ਭੇਦੁ॥ ਸਾਖਾ ਤੀਨਿ ਕਹੈ ਨਿਤ ਬੇਦੁ॥
ਨਾਦ ਬਿੰਦ ਕੀ ਸੁਰਤਿ ਸਮਾਇ॥ ਸਤਿਗੁਰੁ ਸੇਵਿ ਪਰਮ ਪਦੁ ਪਾਇ॥੨॥

*(ਆਸਾ ਮ:੧, ੩੫੭-੭)*

(ੳਹ) ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ॥
ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ॥੨॥

*(ਸੋਰਠਿ ਮ:੯, ੬੩੨-੧੧)*

(ੳਕ) ਸਾਮ ਵੇਦੁ ਰਿਗੁ ਜੁਜਰੁ ਅਥਰਬਣੁ॥ ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ॥
ਤਾ ਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ॥੯॥

*(ਮਾਰੂ ਮ:੧, ਸੋਲਹੇ, ੧੦੩੮-੧)*

(ੳਖ) ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ॥
ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ॥੬॥

*(ਆਸਾ ਮ:੩, ੪੨੩-੫)*

(ੳਗ) ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ॥
ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ॥
ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ॥੭॥

*(ਸੋਰਠਿ ਮ:੩, ੬੩੮-੫)*

(ੳਘ) ਹਉ ਅਨਦਿਨੁ ਨਾਮੁ ਲਈ ਕਰਤਾਰੇ॥ ਜਿਨਿ ਸੇਵਕ ਭਗਤ ਸਭੇ ਨਿਸਤਾਰੇ॥
ਦਸ ਅਠ ਚਾਰਿ ਵੇਦ ਸਭਿ ਪੂਛਹੁ ਜਨ ਨਾਨਕ ਨਾਮੁ ਛਡਾਈ ਜੀਉ॥੫॥

*(ਮਾਰੂ ਮ:੪, ੯੯੮-੧੪)*

## ਬੇਦਨ (੧੯੬੭)

ਵੇਦਨ, ਬਿਰਥਾ, ਮਰਮ, ਗੋਝ ਗਲ, ਛੁਪੀ ਹੋਈ ਭਾਵਨਾ, ਅੰਦਰੂਨੀ ਰਾਜ਼, ਛੁਪੇ ਹੋਏ ਅਰਮਾਨ ਹੋਰ ਜਾਣਕਾਰੀ ਵਾਸਤੇ ਦੇਖੋ, "ਬਿਰਥਾ ਮਨ ਕੀ," "ਗੁਝੀ ਪੀੜ"।

(ੳ) ਮੇਰੀ ਬੇਦਨ ਹਰਿ ਗੁਰੁ ਪੂਰਾ ਜਾਣੈ॥ ਹਉ ਰਹਿ ਨ ਸਕਾ ਬਿਨੁ ਨਾਮੁ ਵਖਾਣੇ॥
ਮੈ ਅਉਖਧੁ ਮੰਤ੍ਰੁ ਦੀਜੈ ਗੁਰ ਪੂਰੇ ਮੈ ਹਰਿ ਹਰਿ ਨਾਮਿ ਉਧਰੀਐ ਜੀਉ॥੩॥

*(ਮਾਝ ਮ : ੪, ੯੫-੩)*

(ਅ) ਸੁਣਿ ਸਜਣ ਮੇਰੇ ਪ੍ਰੀਤਮ ਭਾਈ ਮੈ ਮੇਲਿਹੁ ਮਿਤ੍ਰੁ ਸੁਖਦਾਤਾ॥
ਓਹੁ ਜੀਅ ਕੀ ਮੇਰੀ ਸਭ ਬੇਦਨ ਜਾਣੈ ਨਿਤ ਸੁਣਾਵੈ ਹਰਿ ਕੀਆ ਬਾਤਾ॥

*(ਵਡਹੰਸੁ ਮ:੫, ੫੬੪-੬)*

(ਣ) ਹਰਿ ਆਰਾਧੇ ਅਰੋਗ ਅਨਦਾਈ॥
ਜਿਸ ਨੋ ਵਿਸਰੈ ਮੇਰਾ ਰਾਮ ਸਨੇਹੀ ਤਿਸੁ ਲਾਖ ਬੇਦਨ ਜਣੁ ਆਈ॥ਰਹਾਉ॥

*(ਸੋਰਠਿ ਮ:੫, ੬੧੨-੧੯)*

(ਸ) ਬੇਦਨ ਸਤਿਗੁਰਿ ਆਪਿ ਗਵਾਈ॥
ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ॥ਰਹਾਉ॥

*(ਸੋਰਠਿ ਮ:੫, ੬੨੬-੧੫)*

(ਹ) ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥
ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥੨॥
ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥੩॥

*(ਸੋਰਠਿ ਭੀਖਨ, ੬੫੯-੧੩)*

(ਕ) ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ॥
ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ॥੨॥

*(ਬਿਲਾਵਲੁ ਮ:੪, ੮੩੬-੧੬)*

(ਖ) ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥
ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ॥੧॥ਰਹਾਉ॥

*(ਗੋਂਡ ਮ:੪, ੮੬੧-੧੮)*

(ਗ) ਜੋ ਮੈ ਬੇਦਨ ਸਾ ਕਿਸੁ ਆਖਾ ਮਾਈ॥ ਹਰਿ ਬਿਨੁ ਜੀਉ ਨ ਰਹੈ ਕੈਸੇ ਰਾਖਾ ਮਾਈ॥੧॥ਰਹਾਉ॥

*(ਮਾਰੂ ਮ:੧, ੯੯੦-੧੨)*

(ਘ) ਨਾਨਕ ਹਉਮੈ ਰੋਗ ਬੁਰੇ॥ ਜਹ ਦੇਖਾਂ ਤਹ ਏਕਾ ਬੇਦਨ ਆਪੇ ਬਖਸੈ ਸਬਦਿ ਧੁਰੇ॥੧॥ਰਹਾਉ॥

*(ਭੈਰਉ ਮ:੧, ੧੧੫੩-੯)*

(ਙ) ਤ੍ਰੈ ਗੁਨ ਮਾਈ ਮੋਹਿ ਆਈ ਕਹੰਉ ਬੇਦਨ ਕਾਹਿ॥੧॥
ਆਨ ਉਪਾਵ ਸਗਰ ਕੀਏ ਨਹਿ ਦੂਖ ਸਾਕਹਿ ਲਾਹਿ॥
ਭਜੁ ਸਰਨਿ ਸਾਧੂ ਨਾਨਕਾ ਮਿਲੁ ਗੁਨ ਗੋਬਿੰਦਹਿ ਗਾਹਿ॥੨॥

*(ਮਲਾਰ ਮ:੫, ੧੨੭੨-੩)*

(ਚ) ਕੈਸੇ ਕਹਉ ਮੋਹਿ ਜੀਅ ਬੇਦਨਾਈ॥
ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ॥੧॥ਰਹਾਉ॥

*(ਸਾਰਗ ਮ:੫, ੧੨੦੬-੧੯)*

(ਛ) ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥ ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥੧੦॥

*(ਸਲੋਕ ਫਰੀਦ, ੧੩੭੮-੮)*

(ਜ) ਮੈ ਵੇਦਨ ਪ੍ਰੇਮੁ ਹਰਿ ਬਿਰਹੁ ਲਗਾਈ ਜੀਉ॥ ਗੁਰ ਸਰਧਾ ਪੂਰਿ ਅੰਮ੍ਰਿਤੁ ਮੁਖਿ ਪਾਈ ਜੀਉ॥

*(ਗਉੜੀ ਮਾਝ ਮ:੪, ੧੭੫-੧੪)*

(ਝ) ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥ ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹੁ॥
ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ॥੧॥

*(ਸੋਰਠਿ ਮ:੧, ੫੯੫-੪)*

(ਞ) ਮੈ ਅੰਤਰਿ ਵੇਦਨ ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ॥
ਵਡਭਾਗੀ ਪ੍ਰਭ ਆਇ ਮਿਲੁ ਜਨੁ ਨਾਨਕੁ ਖਿਨੁ ਖਿਨੁ ਵਾਰਿਆ॥੪॥

*(ਸੂਹੀ ਮ:੪, ਛੰਤ, ੭੭੬-੧੩)*

(ਟ) ਅਹਿਨਿਸਿ ਜਾਗੈ ਨੀਦ ਨ ਸੋਵੈ॥ ਸੋ ਜਾਣੈ ਜਿਸੁ ਵੇਦਨ ਹੋਵੈ॥
ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ॥੧॥

*(ਮਾਰੂ ਮ:੧, ੯੯੩-੨)*

(ਠ) ਜਿਸ ਨੋ ਪ੍ਰੇਮੁ ਮੰਨਿ ਵਸਾਏ॥ ਸਾਚੈ ਸਬਦਿ ਸਹਜਿ ਸੁਭਾਏ॥
ਏਹਾ ਵੇਦਨ ਸੋਈ ਜਾਣੈ ਅਵਰੁ ਕਿ ਜਾਣੈ ਕਾਰੀ ਜੀਉ॥੧॥

*(ਮਾਰੂ ਮ:੩, ੧੦੧੬-੫)*

(ਡ) ਜੋ ਜੀਅ ਕੀ ਵੇਦਨ ਜਾਣੈ॥ ਤਿਸੁ ਸਾਹਿਬ ਕੈ ਹਉ ਕੁਰਬਾਣੈ॥
ਤਿਸੁ ਆਗੈ ਜਨ ਕਰਿ ਬੇਨੰਤੀ ਜੋ ਸਰਬ ਸੁਖਾ ਕਾ ਦਾਣੀ ਹੇ॥੪॥
ਜੋ ਜੀਐ ਕੀ ਸਾਰ ਨ ਜਾਣੈ॥ ਤਿਸੁ ਸਿਉ ਕਿਛੁ ਨ ਕਹੀਐ ਅਜਾਣੈ॥
ਮੂਰਖ ਸਿਉ ਨਹ ਲੂਝੁ ਪਰਾਣੀ ਹਰਿ ਜਪੀਐ ਪਦੁ ਨਿਰਬਾਣੀ ਹੇ॥੫॥

*(ਮਾਰੂ ਮ:੪, ਸੋਲਹੇ, ੧੦੭੦-੧੧)*

(ਢ) ਦੁਖੀਆ ਦਰਦ ਘਣੇ ਵੇਦਨ ਜਾਣੇ ਤੂ ਧਣੀ॥
ਜਾਣਾ ਲਖ ਭਵੇ ਪਿਰੀ ਡਿਖੰਦੋ ਤਾ ਜੀਵਸਾ॥੨॥

*(ਮਾਰੂ ਵਾਰ ਮ:੫, ੧੦੯੭-੧)*

## ਬੇੜਾ ਬੰਨਣਾ (੧੯੬੮)

'ਬੇੜਾ' ਇਕ ਐਸਾ ਸ਼ਬਦ ਹੈ, ਜਿਸ ਦੇ ਅਰਥ ਬਹੁਸੰਖਿਆ ਵਿਚ ਹਨ। ਬੇੜਾ ਉਹ ਲਕੜੀ ਆਦਿ ਦੁਆਰਾ ਬੰਨ੍ਹਿਆ ਹੋਇਆ ਐਸਾ ਤੁਲਹਾ, ਢਾਂਚਾ, ਜਿਸ ਦੇ ਆਸਰੇ ਕਿਸੇ ਦਰਿਆ ਅਥਵਾ ਸਾਗਰ ਨੂੰ ਪਾਰ ਕੀਤਾ ਜਾਵੇ, ਵੇਲੇ ਨੂੰ ਸੰਭਾਲਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਜਹਾਜ਼"।

(ੳ) ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ॥
ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ॥੪॥

*(ਸੋਰਠਿ ਮ:੩, ੬੦੩-੯)*

(ਅ) ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥ ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥੧॥

*(ਸੂਹੀ ਫਰੀਦ, ੭੯੪-੧੬)*

(ੲ) ਅਪਣੇ ਜੀਅ ਤੈ ਆਪਿ ਸਮ੍ਹਾਲੇ ਆਪਿ ਲੀਏ ਲੜਿ ਲਾਈ॥੧੫॥
ਸਾਚ ਧਰਮ ਕਾ ਬੇੜਾ ਬਾਂਧਿਆ ਭਵਜਲੁ ਪਾਰਿ ਪਵਾਈ॥੧੬॥

*(ਰਾਮਕਲੀ ਮ:੫, ੯੧੬-੧)*

(ਸ) ਸਾਗਰੁ ਕੀਨਾ ਅਤਿ ਤੁਮ ਭਾਰਾ॥ ਇਕਿ ਖੜੇ ਰਸਾਤਲਿ ਕਰਿ ਮਨਮੁਖ ਗਾਵਾਰਾ॥
ਇਕਨਾ ਪਾਰਿ ਲੰਘਾਵਹਿ ਆਪੇ ਸਤਿਗੁਰੁ ਜਿਨ ਕਾ ਸਚੁ ਬੇੜਾ॥੮॥

*(ਮਾਰੂ ਮ:੫, ਸੋਲਹੇ, ੧੦੮੧-੧੩)*

(ਹ) ਅਨਿਲ ਬੇੜਾ ਹਉ ਖੇਵਿ ਨ ਸਾਕਉ॥ ਤੇਰਾ ਪਾਰੁ ਨ ਪਾਇਆ ਬੀਠੁਲਾ॥੨॥
ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ॥ ਪਾਰਿ ਉਤਾਰੇ ਕੇਸਵਾ॥੩॥

*(ਬਸੰਤ ਨਾਮਦੇਉ, ੧੧੯੬-੨)*

(ਕ) ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ॥
ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ॥
ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ॥੧॥

*(ਸਿਰੀ ਮ:੧, ੨੦-੨)*

(ਖ) ਸੁਣਿ ਗਲਾ ਗੁਰ ਪਹਿ ਆਇਆ॥ ਨਾਮੁ ਦਾਨੁ ਇਸਨਾਨੁ ਦਿੜਾਇਆ॥
ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ॥੧੧॥

*(ਸਿਰੀ ਮ:੫, ੭੪-੧)*

(ਗ) ਦੀਨ ਦਇਆਲ ਭਰੋਸੇ ਤੇਰੇ॥ ਸਭੁ ਪਰਵਾਰੁ ਚੜਾਇਆ ਬੇੜੇ॥੧॥ਰਹਾਉ॥
ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ॥ ਇਸ ਬੇੜੇ ਕਉ ਪਾਰਿ ਲਘਾਵੈ॥੨॥

*(ਗਉੜੀ ਕਬੀਰ, ੩੩੭-੩)*

(ਘ) ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ॥
ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ॥੪॥

*(ਸਲੋਕ ਮ:੧, ੧੪੧੦-੯)*

(ਙ) ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ॥
ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ॥੨॥

*(ਸੋਰਠਿ ਮ:੩, ੬੩੮-੧੧)*

## ਬੈਸਕ, ਬੈਠਕ (੧੮੬੯)

ਬੈਠਕ, ਕਿਸੇ ਨਾਲ ਬੈਠਣਾ, ਸਤਸੰਗਤਿ ਕਰਨੀ, ਮੇਲ ਜੋਲ ਰਖਣਾ, ਰਾਬਤਾ ਕਾਇਮ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, 'ਊਠਤ ਬੈਠਤ ਸੋਵਤ' (੩੯)।

(ੳ) ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ॥
ਤਿਨ੍ਹ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ॥੨॥

*(ਗੂਜਰੀ ਵਾਰ ਮ:੫, ੫੨੦-੧੪)*

(ਅ) ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ॥
ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ॥
ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ॥੫॥

*(ਸਿਰੀ ਮ:੧, ੫੫-੧)*

## ਬੈਕੁੰਠ (੧੮੭੦)

ਦੇਵਤਿਆਂ ਦੀਆਂ ਪੁਰੀਆਂ ਵਿੱਚੋਂ ਇਕ ਪੁਰੀ, ਬੈਕੁੰਠ ਵਿਸ਼ਨੂ ਦੀ ਪੁਰੀ ਹੈ। ਸੁਰਗ, ਬਹਿਸ਼ਤ, ਹੋਰ ਜਾਣਕਾਰੀ ਵਾਸਤੇ ਦੇਖੋ, "ਨਰਕ ਅਤੇ ਸੁਰਗ"

(ੳ) ਜਾਸੁ ਜਪਤ ਰਤਨੁ ਹਰਿ ਮਿਲੈ॥ ਬਹੁਰਿ ਨ ਛੋਡੈ ਹਰਿ ਸੰਗਿ ਹਿਲੈ॥
ਜਾਸੁ ਜਪਤ ਕਈ ਬੈਕੁੰਠ ਵਾਸੁ॥ ਜਾਸੁ ਜਪਤ ਸੁਖ ਸਹਜਿ ਨਿਵਾਸੁ॥੫॥

*(ਗਉੜੀ ਮ:੫, ੨੩੬-੮)*

(ਅ) ਸਰਬ ਬੈਕੁੰਠ ਮੁਕਤਿ ਮੋਖ ਪਾਏ॥ ਏਕ ਨਿਮਖ ਹਰਿ ਕੇ ਗੁਨ ਗਾਏ॥

*(ਗਉੜੀ ਸੁਖਮਨੀ ਮ:੫, ੨੯੦-੧੩)*

(ੲ) ਘੰਟਾ ਜਾ ਕਾ ਸੁਨੀਐ ਚਹੁ ਕੁੰਟ॥ ਆਸਨੁ ਜਾ ਕਾ ਸਦਾ ਬੈਕੁੰਠ॥

*(ਆਸਾ ਮ:੫, ੩੯੩-੮)*

(ਸ) ਕਈ ਬੈਕੁੰਠ ਨਾਹੀ ਲਵੈ ਲਾਗੇ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ॥
ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ॥੮॥

*(ਮਾਰੂ ਮ:੫, ਸੋਲਹੇ, ੧੦੭੮-੭)*

(ਹ) ਸ੍ਰੀਰੰਗ ਬੈਕੁੰਠ ਕੇ ਵਾਸੀ॥ ਮਛੁ ਕਛੁ ਕੂਰਮੁ ਆਗਿਆ ਅਉਤਰਾਸੀ॥
ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ॥੮॥

*(ਮਾਰੂ ਮ:੫, ਸੋਲਹੇ, ੧੦੮੨-੧੪)*

(ਕ) ਕੋਟਿ ਛਤ੍ਰਪਤਿ ਕਰਤ ਨਮਸਕਾਰ॥ ਕੋਟਿ ਇੰਦ੍ਰ ਠਾਢੇ ਹੈ ਦੁਆਰ॥
ਕੋਟਿ ਬੈਕੁੰਠ ਜਾ ਕੀ ਦ੍ਰਿਸਟੀ ਮਾਹਿ॥ ਕੋਟਿ ਨਾਮ ਜਾ ਕੀ ਕੀਮਤਿ ਨਾਹਿ॥੩॥

*(ਭੈਰਉ ਮ:੫, ੧੧੫੬-੧੩)*

(ਖ) ਜਉ ਗੁਰਦੇਉ ਤ ਬੈਕੁੰਠ ਤਰੈ॥ ਜਉ ਗੁਰਦੇਉ ਤ ਜੀਵਤ ਮਰੈ॥੧॥

*(ਭੈਰਉ ਨਾਮਦੇਉ, ੧੧੬੬-੧੪)*

(ਗ) ਜਾਂ ਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ॥

*(ਮਲਾਰ ਨਾਮਦੇਵ, ੧੨੯੨-੨)*

(ਘ) ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ॥
ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ॥੧॥

*(ਕਲਿਆਨ ਮ:੪, ੧੩੨੪-੨)*

(ਙ) ਹਰਿ ਜਨ ਰਾਮ ਰਾਮ ਰਾਮ ਧਿਆਂਏ॥
ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ॥੧॥ਰਹਾਉ॥

*(ਸਾਰਗ ਮ:੫, ੧੨੦੮-੧੬)*

(ਚ) ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ॥ ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ॥੨॥

*(ਟੋਡੀ ਨਾਮਦੇਉ, ੭੧੮-੧੪)*

(ਛ) ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ॥

ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ॥੧॥

*(ਰਾਮਕਲੀ ਮ:੯, ੯੦੧-੧੯)*

(ਜ) ਜਿਹ ਸਿਮਰਨਿ ਹੋਇ ਮੁਕਤਿ ਦੁਆਰੁ॥ ਜਾਹਿ ਬੈਕੁੰਠਿ ਨਹੀ ਸੰਸਾਰਿ॥

*(ਰਾਮਕਲੀ ਕਬੀਰ, ੯੭੧-੭)*

(ਝ) ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ॥
ਪਰਸ ਨਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ॥੧॥

*(ਨਟ ਮ:੪, ੯੮੧-੧੩)*

## ਬੈਖਰੀਦ ਬੰਦਾ (੧੮੭੧)

ਬੈਅ, ਵੇਚਣ ਦਾ ਭਾਵ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ। 'ਖਰੀਦਨ' ਫ਼ਾਰਸੀ ਦਾ ਸ਼ਬਦ ਹੈ। ਖਰੀਦਨ ਦਾ ਭਾਵ ਕਿਸੇ ਵਸਤੂ ਨੂੰ ਮੁਲ ਤਾਰ ਕੇ ਲੈ ਲੈਣਾ, ਬੈਖਰੀਦ ਬੰਦਾ: ਮੁਲ ਖਰੀਦਿਆ ਹੋਇਆ ਆਦਮੀ।

(ੳ) ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ॥ ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ॥੧॥

*(ਆਸਾ ਮ:੫, ੩੯੬-੧੩)*

(ਅ) ਕਿਆ ਗੁਣ ਤੇਰੇ ਸਾਰਿ ਸਮ੍ਾਲੀ ਮੋਹਿ ਨਿਰਗੁਨ ਕੇ ਦਾਤਾਰੇ॥
ਬੈ ਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ॥੧॥

*(ਸੂਹੀ ਮ:੫, ੭੩੮-੪)*

(ੲ) ਬੈ ਖਰੀਦੁ ਹਉ ਦਾਸਰੋ ਤੇਰਾ॥ ਤੂੰ ਭਾਰੋ ਠਾਕੁਰੁ ਗੁਣੀ ਗਹੇਰਾ॥੨॥

*(ਸੂਹੀ ਮ:੫, ੭੩੯-੧੧)*

(ਸ) ਕੁਦਰਤਿ ਕਰਿ ਕੈ ਵਸਿਆ ਸੋਇ॥ ਵਖਤੁ ਵੀਚਾਰੇ ਸੁ ਬੰਦਾ ਹੋਇ॥

*(ਸਿਰੀ ਵਾਰ, ਮ:੧ ੮੩-੧੯)*

(ਹ) ਨਾ ਕੋ ਪੜਿਆ ਪੰਡਿਤੁ ਬੀਨਾ ਨ ਕੋ ਮੂਰਖੁ ਮੰਦਾ॥
ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ॥੪॥

*(ਆਸਾ ਮ:੧, ੩੫੯-੧੨)*

(ਕ) ਤੂ ਦਾਨਾ ਸਾਹਿਬੁ ਸਿਰਿ ਮੇਰਾ॥ ਖਿਜਮਤਿ ਕਰੀ ਜਨੁ ਬੰਦਾ ਤੇਰਾ॥੩॥

*(ਮਾਰੂ ਮ:੧, ੯੯੦-੧੮)*

(ਖ) ਪਿਰਿ ਕਹਿਆ ਹਉ ਹੁਕਮੀ ਬੰਦਾ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ॥
ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤ ਊਠਿ ਸਿਧਾਸਾ ਹੇ॥੮॥

*(ਮਾਰੂ ਮ:੫, ਸੋਲਹੇ, ੧੦੭੩-੩)*

(ਗ) ਜਾ ਕਉ ਮਿਹਰ ਮਿਹਰ ਮਿਹਰਵਾਨਾ॥ ਸੋਈ ਮਰਦੁ ਮਰਦੁ ਮਰਦਾਨਾ॥
ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ॥੧੪॥

*(ਮਾਰੂ ਮ:੫, ਸੋਲਹੇ, ੧੦੮੪-੧੧)*

(ਘ) ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥ ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥

*(ਮਾਰੂ ਵਾਰ ਮ:੫, ੧੦੯੬-੧੫)*

(ਙ) ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ॥
ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ॥੧੭॥

*(ਮਾਰੂ ਵਾਰ ਮ:੫, ੧੧੦੦-੧੧)*

(ਚ) ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥੩॥

*(ਪ੍ਰਭਾਤੀ ਕਬੀਰ, ੧੩੫੦-੩)*

(ਛ) ਬਬਾ ਬਿੰਦਹਿ ਬਿੰਦ ਮਿਲਾਵਾ॥ ਬਿੰਦਹਿ ਬਿੰਦਿ ਨ ਬਿਛੁਰਨ ਪਾਵਾ॥
ਬੰਦਉ ਹੋਇ ਬੰਦਗੀ ਗਹੈ॥ ਬੰਦਕ ਹੋਇ ਬੰਧ ਸੁਧਿ ਲਹੈ॥੨੯॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੧-੧੯)*

(ਜ) ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥

*(ਆਸਾ ਵਾਰ ਮ:੧, ੪੬੫-੧੮)*

(ਝ) ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ॥
ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ॥੧॥

*(ਆਸਾ ਕਬੀਰ, ੪੮੦-੪)*

## ਬੈਲ ਜੋਨੀ (੧੮੭੨)

ਬੈਲ ਦੀ ਜੋਨੀ ਵਿਚ ਆਣ ਕੇ ਪੂਰਬਲੇ ਕਰਮਾਂ ਦਾ ਲੇਖਾ ਪਤਰ ਨਿਬੇੜਨਾ॥

(ੳ) ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ॥
ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ॥੧॥
ਹਰਿ ਬਿਨੁ ਬੈਲ ਬਿਰਾਨੇ ਹੁਈਹੈ॥
ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ॥੧॥ਰਹਾਉ॥
ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ॥
ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ॥੨॥
ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈਹੈ॥
ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈਹੈ॥੩॥
ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈਹੈ॥
ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈਹੈ॥੪॥

*(ਕਬੀਰ ਗੂਜਰੀ, ੫੨੪-੯)*

## ਬੋਹਲ ਲੌਣਾ (੧੮੭੩)

ਢੇਰ ਲਾਉਣਾ, ਕਿਸੇ ਚੀਜ ਨੂੰ ਇਕੱਠਾ ਕਰਨਾ, ਪੈਲ਼ੀ ਵਿਚੋਂ ਦਾਣੇ ਕਢ ਕੇ ਢੇਰ ਲਾਉਣਾ, ਖਲਵਾੜੇ ਵਿਚ ਪਿਆ ਅਨਾਜ ਦਾ ਢੇਰ, ਜੀਵਨ ਦੀ ਕਮਾਈ ਦਾ ਢੇਰ ਇਕੱਤ੍ਰ ਕਰਨਾ।

(ੳ) ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ॥
ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ॥

ਗੁਰਸਿਖਾ ਕੇ ਮੁਖ ਉਜਲੇ ਹਰਿ ਦਰਗਹ ਭਾਵਹਿ॥
ਗੁਰੁ ਸਤਿਗੁਰੁ ਬੋਹਲੁ ਹਰਿ ਨਾਮ ਕਾ ਵਡਭਾਗੀ ਸਿਖ ਗੁਣ ਸਾਂਝ ਕਰਾਵਹਿ॥
ਤਿਨਾ ਗੁਰਸਿਖਾ ਕੰਉ ਹਉ ਵਾਰਿਆ ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ॥੧੧॥

*(ਵਡਹੰਸ ਵਾਰ ਮ:੪, ੫੯੦-੧੨)*

## ਬੋਲ ਬਾਣੀ (੧੮੭੪)

ਗੱਲ ਕਰਨ ਦਾ ਢੰਗ, ਬੋਲ ਬਾਣੀ, ਮੂੰਹ ਚੋਂ ਨਿਕਲੀ ਗੱਲ, ਵਚਨ। ਬੋਲ ਬਾਣੀ ਮਿਠੀ ਭੀ ਹੋ ਸਕਦੀ ਹੈ, ਬੋਲ ਬਾਣੀ ਫਿਕੀ, ਕਉੜੱਤਣ ਭਰੀ, ਕੜਵੀ ਭੀ ਹੋ ਸਕਦੀ ਹੈ। ਪ੍ਰੰਤੂ ਮਿਠਾ ਹੀ ਚੰਗਾ ਹੁੰਦਾ ਹੈ, ਮਿਠਾ ਬੋਲ ਸਭਿਅਤਾ ਵਿਚ ਗਿਣਿਆ ਜਾਂਦਾ ਹੈ। ਇਸ ਕਰਮ ਵਿਚ ਬੋਲ ਚਾਲ ਦੀ ਵਿਧੀ ਗੁਰਬਾਣੀ ਦੇ ਅਨਕੂਲ ਦਰਸਾਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਫਿਕਾ ਬੋਲਣਾ"।

(ੳ) ਸਗਲ ਬਾਨੀ ਮਹਿ ਅੰਮ੍ਰਿਤ ਬਾਨੀ॥ ਹਰਿ ਕੋ ਜਸੁ ਸੁਨਿ ਰਸਨ ਬਖਾਨੀ॥

*(ਗਉੜੀ ਸੁਖਮਨੀ ਮ:੫, ੨੬੬-੧੫)*

(ਅ) ਮਸਟਿ ਕਰਉ ਮੂਰਖੁ ਜਗਿ ਕਹੀਆ॥ ਅਧਿਕ ਬਕਉ ਤੇਰੀ ਲਿਵ ਰਹੀਆ॥
ਭੂਲ ਚੂਕ ਤੇਰੈ ਦਰਬਾਰਿ॥ ਨਾਮ ਬਿਨਾ ਕੈਸੇ ਆਚਾਰ॥੧॥

*(ਪ੍ਰਭਾਤੀ ਮ:੧, ੧੩੩੦-੧੫)*

(ੲ) ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥੩॥

*(ਆਸਾ ਫਰੀਦ, ੪੮੮-੧੪)*

(ਸ) ਬੋਲੇ ਸਾਹਿਬ ਕੈ ਭਾਣੈ॥ ਦਾਸੁ ਬਾਣੀ ਬ੍ਰਹਮੁ ਵਖਾਣੈ॥
ਨਾਨਕ ਪ੍ਰਭ ਸੁਖਦਾਈ॥ ਜਿਨਿ ਪੂਰੀ ਬਣਤ ਬਣਾਈ॥੨॥

*(ਸੋਰਠਿ ਮ:੫, ੬੨੯-੮)*

(ਹ) ਬੋਲਿ ਸੁਧਰਮੀੜਿਆ ਮੋਨਿ ਕਤ ਧਾਰੀ ਰਾਮ॥
ਤੂ ਨੇਤ੍ਰੀ ਦੇਖਿ ਚਲਿਆ ਮਾਇਆ ਬਿਉਹਾਰੀ ਰਾਮ॥

*(ਬਿਹਾਗੜਾ ਮ:੫, ਛੰਤ, ੫੪੭-੧੨)*

(ਕ) ਭਗਤ ਸੋਹਹਿ ਦਰਵਾਰਿ ਸਬਦਿ ਸੁਹਾਇਆ ਜੀਉ॥
ਬੋਲਹਿ ਅੰਮ੍ਰਿਤ ਬਾਣਿ ਰਸਨ ਰਸਾਇਆ ਜੀਉ॥

*(ਧਨਾਸਰੀ ਮ:੧, ਛੰਤ, ੬੮੮-੧੬)*

(ਖ) ਬੋਲਹੁ ਸਚੁ ਨਾਮੁ ਕਰਤਾਰ॥ ਫੁਨਿ ਬਹੁੜਿ ਨ ਆਵਣ ਵਾਰ॥੧॥ਰਹਾਉ॥

*(ਪ੍ਰਭਾਤੀ ਮ:੧, ੧੩੨੯-੧੨)*

(ਗ) ਬੋਲਹੁ ਸਾਚੁ ਪਛਾਣਹੁ ਅੰਦਰਿ॥ ਦੂਰਿ ਨਾਹੀ ਦੇਖਹੁ ਕਰਿ ਨੰਦਰਿ॥
ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ ਇਉ ਭਵਜਲੁ ਪਾਰਿ ਲੰਘਾਈ ਹੇ॥੧੨॥

*(ਮਾਰੂ ਮ:੧, ਸੋਲਹੇ, ੧੦੨੬-੨)*

(ਘ) ਬੋਲਹਿ ਸਾਚੁ ਮਿਥਿਆ ਨਹੀ ਰਾਈ॥ ਚਾਲਹਿ ਗੁਰਮੁਖਿ ਹੁਕਮਿ ਰਜਾਈ॥
ਰਹਹਿ ਅਤੀਤ ਸਚੇ ਸਰਣਾਈ॥੧॥

*(ਗਉੜੀ ਮ:੧, ੨੨੭-੧੨)*

(ਙ) ਬਿਨੁ ਸਿਮਰਨ ਜੈਸੇ ਸੀਙ ਛਤਾਰਾ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ॥੪॥

*(ਗਉੜੀ ਮ:੫, ੨੩੯-੫)*

(ਚ) ਬੋਲਹੁ ਜਸੁ ਜਿਹਬਾ ਦਿਨੁ ਰਾਤਿ॥ ਪ੍ਰਭਿ ਅਪਨੈ ਜਨ ਕੀਨੀ ਦਾਤਿ॥

*(ਗਉੜੀ ਸੁਖਮਨੀ ਮ:੫, ੨੮੬-੬)*

(ਛ) ਜਪਿ ਮਨ ਸਿਰੀ ਰਾਮੁ॥ ਰਾਮ ਰਮਤ ਰਾਮੁ॥ ਸਤਿ ਸਤਿ ਰਾਮੁ॥
ਬੋਲਹੁ ਭਈਆ ਸਦ ਰਾਮ ਰਾਮੁ ਰਾਮੁ ਰਵਿ ਰਹਿਆ ਸਰਬਗੇ॥੧॥ਰਹਾਉ॥

*(ਸਾਰੰਗ ਮ:੪, ੧੨੦੨-੬)*

(ਜ) ਬੋਲਹੁ ਭਈਆ ਰਾਮ ਕੀ ਦੁਹਾਈ॥ ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ॥

*(ਕੇਦਾਰਾ ਕਬੀਰ, ੧੧੨੩-੧੪)*

(ਝ) ਬੋਲਹੁ ਭਈਆ ਰਾਮ ਨਾਮੁ ਪਤਿਤ ਪਾਵਨੋ॥ ਹਰਿ ਸੰਤ ਭਗਤ ਤਾਰਨੋ॥

*(ਬਿਲਾਵਲੁ ਮ:੪, ਪੜਤਾਲ, ੮੦੦-੧੯)*

(ਞ) ਬੋਲਹੁ ਭਾਈ ਹਰਿ ਕੀਰਤਿ ਹਰਿ ਭਵਜਲ ਤੀਰਥਿ॥
ਹਰਿ ਦਰਿ ਤਿਨ ਕੀ ਊਤਮ ਬਾਤ ਹੈ ਸੰਤਹੁ ਹਰਿ ਕਥਾ ਜਿਨ ਜਨਹੁ ਜਾਨੀ॥ਰਹਾਉ॥

*(ਧਨਾਸਰੀ ਮ:੪, ੬੬੯-੧੬)*

(ਟ) ਬੋਲਿ ਹਰਿ ਨਾਮੁ ਸਫਲ ਸਾ ਘਰੀ॥ ਗੁਰ ਉਪਦੇਸਿ ਸਭਿ ਦੁਖ ਪਰਹਰੀ॥੧॥

*(ਭੈਰਉ ਮ:੪, ੧੧੩੪-੫)*

(ਠ) ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ॥ ਬੋਲਿ ਹਰਿ ਨਾਮ ਪਵਿਤ੍ਰ ਸਭਿ ਕਿਤਾ॥
ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ ਹਰਿ ਸਿਮਰਤ ਮਲੁ ਲਹਿ ਜਾਵੈ ਜੀਉ॥੩॥

*(ਮਾਰੂ ਮ:੪, ੯੯੮-੩)*

(ਡ) ਬੋਲਹੁ ਰਾਮੁ ਕਰੇ ਨਿਸਤਾਰਾ॥
ਗੁਰ ਪਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ ਉਜਿਆਰਾ॥੧॥ਰਹਾਉ॥

*(ਆਸਾ ਮ:੧, ੩੫੩-੧੪)*

(ਢ) ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ॥
ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ॥੩॥

*(ਰਾਮਕਲੀ ਮ:੫, ੯੦੦-੧੧)*

(ਣ) ਸੰਤੁ ਮਿਲੈ ਕਿਛੁ ਸੁਨੀਐ ਕਹੀਐ॥ ਮਿਲੈ ਅਸੰਤੁ ਮਸਟਿ ਕਰਿ ਰਹੀਐ॥੧॥
ਬਾਬਾ ਬੋਲਨਾ ਕਿਆ ਕਹੀਐ॥ ਜੈਸੇ ਰਾਮ ਨਾਮ ਰਵਿ ਰਹੀਐ॥੧॥ਰਹਾਉ॥
ਸੰਤਨ ਸਿਉ ਬੋਲੇ ਉਪਕਾਰੀ॥ ਮੂਰਖ ਸਿਉ ਬੋਲੇ ਝਖ ਮਾਰੀ॥੨॥
ਬੋਲਤ ਬੋਲਤ ਬਢਹਿ ਬਿਕਾਰਾ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ॥
ਕਹੁ ਕਬੀਰ ਛੂਛਾ ਘਟੁ ਬੋਲੈ॥ ਭਰਿਆ ਹੋਇ ਸੁ ਕਬਹੁ ਨ ਡੋਲੈ॥੪॥੧॥

*(ਗੋਂਡ ਕਬੀਰ, ੮੭੦-੨)*

(ਤ) ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ॥

ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ॥੧॥

*(ਸੂਹੀ ਮ:੫, ੭੪੯-੧੮)*

## ਬੰਦਗੀ (੧੮੭੫)

ਪ੍ਰਣਾਮ ਕਰਨੀ, ਨਮਸਕਾਰ ਕਰਨੀ, ਭਗਤੀ ਕਰਨੀ, ਉਪਾਸ਼ਨਾ ਕਰਨੀ, ਸਲਾਮ ਕਰਨੀ, ਨਾਮ ਸਿਮਰਨ ਕਰਨਾ। ਇਹ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਦੇਖੋ "ਨਾਮ ਸਿਮਰਨ", "ਭਗਤ", "ਪੱਥਰ ਪੂਜਾ", "ਪੁਜਾਰੀ", "ਉਪਾਸ਼ਨਾ"।

(ੳ) ਬੰਦੇ ਬੰਦਗੀ ਇਕਤੀਆਰ॥ ਸਾਹਿਬੁ ਰੋਸੁ ਧਰਉ ਕਿ ਪਿਆਰੁ॥੧॥ਰਹਾਉ॥

*(ਗਉੜੀ ਕਬੀਰ, ੩੩੮-੧੫)*

(ਅ) ਤੇਰੀ ਪਨਹ ਖੁਦਾਇ ਤੂ ਬਖਸੰਦਗੀ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ॥੪॥

*(ਆਸਾ ਫਰੀਦ, ੪੮੮-੧੧)*

(ੲ) ਤੂ ਠਾਕੁਰੁ ਤੂ ਸਾਹਿਬੋ ਤੂਹੈ ਮੇਰਾ ਮੀਰਾ॥ ਤੁਧੁ ਭਾਵੈ ਤੇਰੀ ਬੰਦਗੀ ਤੂ ਗੁਣੀ ਗਹੀਰਾ॥੨੧॥॥

*(ਤਿਲੰਗ ਮ:੪, ੭੨੬-੧੨)*

(ਸ) ਮਿਹਰ ਦਇਆ ਕਰਿ ਕਰਨੈਹਾਰ॥ ਭਗਤਿ ਬੰਦਗੀ ਦੇਹਿ ਸਿਰਜਣਹਾਰ॥
ਕਹੁ ਨਾਨਕ ਗੁਰਿ ਖੋਏ ਭਰਮ॥ ਏਕੋ ਅਲਹੁ ਪਾਰਬ੍ਰਹਮ॥੫॥

*(ਰਾਮਕਲੀ ਮ:੫, ੮੯੭-੫)*

(ਹ) ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ॥੫॥

*(ਮਾਰੂ ਮ:੫, ਸੋਲਹੇ, ੧੦੮੩-੧੯)*

(ਕ) ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ॥
ਦਿਲ ਮਹਿ ਸਾਂਈ ਪਰਗਟੈ ਬੁਝੈ ਬਲੰਤੀ ਨਾਂਇ॥੧੮੬॥

*(ਸਲੋਕ ਕਬੀਰ, ੧੩੭੪-੧੦)*

## ਬੰਦਨਾ ਕਰਨੀ (੧੮੭੬)

ਨਮਸਕਾਰ ਕਰਨੀ, ਪ੍ਰਣਾਮ ਕਰਨੀ, ਬਦੰਗੀ ਕਰਨੀ, ਉਪਾਸਨਾ ਕਰਨੀ। ਦੇਖੋ, "ਡੰਡਉਤ ਕਰਨੀ"।

(ੳ) ਏਕਮ ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ॥
ਗੁਣ ਗੋਬਿੰਦ ਗੁਪਾਲ ਪ੍ਰਭ ਸਰਨਿ ਪਰਉ ਹਰਿ ਰਾਇ॥

*(ਗਉੜੀ ਥਿਤੀ ਮ:੫, ੨੯੬-੧੨)*

(ਅ) ਬੰਦਨਾ ਹਰਿ ਬੰਦਨਾ ਗੁਣ ਗਾਵਹੁ ਗੋਪਾਲ ਰਾਇ॥ਰਹਾਉ॥

*(ਧਨਾਸਰੀ ਮ:੫, ੬੮੩-੧੯)*

## ਬੰਦੀ, ਬੰਦੀ ਖਾਨਾ, ਬੰਦੀ ਛੋੜ (੧੮੭੭)

ਬੰਦੀ: ਕ਼ੈਦੀ, ਹਿਰਾਸਤ ਵਿਚ ਰਖਿਆ ਹੋਇਆ ਬੰਦਾ। ਬੰਦੀ ਖਾਨਾ: ਕੈਦੀ ਰਖਣ ਵਾਲਾ ਘਰ, ਜੇਲ੍ਹ, ਕੈਦ ਖਾਨਾ। ਬੰਦੀ ਛੋੜ: ਕੈਦ ਚੋਂ ਛੁਡਾਉਣ ਵਾਲਾ, ਬੰਦੀ ਮੋਚ, ਮਾਇਆ ਦੀ ਹਿਰਾਸਤ ਵਿੱਚੋਂ ਮੁਕਤੀ ਦੇਣ ਵਾਲਾ ਸਤਿਗੁਰੁ। ਬੰਦੀ ਇਨਸਾਨ ਹੈ, ਬੰਦੀ ਖਾਨਾ ਮਾਇਆ ਦਾ ਜਾਲ ਹੈ, ਬੰਦੀ ਛੋੜ ਸਚਾ ਸਤਿਗੁਰੂ ਹੈ ਜੋ ਬੰਦਖਲਾਸੀ ਕਰਦਾ ਹੈ।

(ੳ) ਬੰਦਿ ਖਲਾਸੀ ਭਾਣੈ ਹੋਇ॥ ਹੋਰੁ ਆਖਿ ਨ ਸਕੈ ਕੋਇ॥

ਜੇ ਕੋ ਖਾਇਕੁ ਆਖਣਿ ਪਾਇ॥ ਓਹੁ ਜਾਣੈ ਜੇਤੀਆ ਮੁਹਿ ਖਾਇ॥

*(ਜਪੁ, ੫-੧੩)*

(ਅ) ਹੁਕਮੀ ਪੈਧਾ ਜਾਇ ਦਰਗਹ ਭਾਣੀਐ॥ ਹੁਕਮੇ ਹੀ ਸਿਰਿ ਮਾਰ ਬੰਦਿ ਰਬਾਣੀਐ॥੫॥

*(ਆਸਾ ਮ:੧, ੪੭੦-੧)*

(ੲ) ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥੧॥

*(ਮਾਰੂ ਮ:੫, ੧੦੦੨-੧੫)*

(ਸ) ਕੁਦਰਤਿ ਕਾਦਰ ਕਰਣ ਕਰੀਮਾ॥ ਸਿਫਤਿ ਮੁਹਬਤਿ ਅਥਾਹ ਰਹੀਮਾ॥
ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ॥੧੫॥

*(ਮਾਰੂ ਮ:੫, ਸੋਲਹੇ, ੧੦੮੪-੧੨)*

(ਹ) ਇਕਨ੍ਹਾ ਗਲੀਂ ਜੰਜੀਰ ਬੰਦਿ ਰਬਾਣੀਐ॥ ਬਧੇ ਛੁਟਹਿ ਸਚਿ ਸਚੁ ਪਛਾਣੀਐ॥

*(ਮਲਾਰ ਵਾਰ ਮ:੧, ੧੨੮੭-੧੯)*

(ਕ) ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ॥
ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ॥

*(ਬਸੰਤੁ ਹਿੰਡੋਲ ਮ:੧, ੧੧੯੦-੧੯)*

(ਖ) ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥
ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥੯॥

*(ਮਾਂਝ ਮ:੫, ਬਾਰਹਾ ਮਾਹਾ, ੧੩੫-੮)*

(ਗ) ਜਾ ਕਉ ਦ੍ਰਿਸਟਿ ਮਇਆ ਹਰਿ ਰਾਇ॥ ਸਾ ਬੰਦੀ ਤੇ ਲਈ ਛਡਾਇ॥
ਸਾਧਸੰਗਿ ਮਿਲਿ ਹਰਿ ਰਸੁ ਪਾਇਆ॥ ਕਹੁ ਨਾਨਕ ਸਫਲ ਓਹ ਕਾਇਆ॥੫॥

*(ਆਸਾ ਮ:੫, ੩੭੪-੬)*

(ਘ) ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ॥
ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ॥
ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ॥੧॥

*(ਸੋਰਠਿ ਮ:੫, ੬੨੪-੧੪)*

## ਬੰਧਨ ਅਤੇ ਛੁਟਕਾਰਾ (੧੮੭੮)

ਕਿਸੇ ਦੀ ਹਿਰਾਸਤ ਵਿਚ ਆ ਜਾਣਾ ਅਤੇ ਉਸ ਜਕੜ ਤੋਂ ਖਲਾਸੀ ਮਿਲ ਜਾਣੀ॥

(ੳ) ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥੧॥ਰਹਾਉ॥

*(ਬਿਲਾਵਲੁ ਮ:੫, ੮੧੫.੧੧)*

(ਅ) ਹਉਮੈ ਪੈਖੜੁ ਤੇਰੇ ਮਨੈ ਮਾਹਿ॥ ਹਰਿ ਨ ਚੇਤਹਿ ਮੂੜੇ ਮੁਕਤਿ ਜਾਹਿ॥੬॥

*(ਬਸੰਤੁ ਮ:੧, ੧੧੮੯-੧੮)*

(ੲ) ਹਉ ਬਲਿਹਾਰੀ ਸਤਿਗੁਰ ਪੂਰੇ॥ ਜਿਨਿ ਬੰਧਨ ਕਾਟੇ ਸਗਲੇ ਮੇਰੇ॥
ਹਿਰਦੈ ਨਾਮੁ ਦੇ ਨਿਰਮਲ ਕੀਏ ਨਾਨਕ ਰੰਗਿ ਰਸਾਲਾ ਜੀਉ॥੪॥

*(ਮਾਝ ਮ:੫, ੯੯-੩)*

(ਸ) ਗਹਿਰ ਗੰਭੀਰ ਅੰਮ੍ਰਿਤ ਨਾਮੁ ਤੇਰਾ॥ ਮੁਕਤਿ ਭਇਆ ਜਿਸੁ ਰਿਦੈ ਵਸੇਰਾ॥
ਗੁਰਿ ਬੰਧਨ ਤਿਨ ਕੇ ਸਗਲੇ ਕਾਟੇ ਜਨ ਨਾਨਕ ਸਹਜਿ ਸਮਾਈ ਜੀਉ॥੪॥

*(ਮਾਝ ਮ:੫, ੧੦੧-੯)*

(ਹ) ਕਿਨਿ ਬਿਧਿ ਬਾਧਾ ਕਿਨਿ ਬਿਧਿ ਛੂਟਾ॥ ਕਿਨਿ ਬਿਧਿ ਆਵਣੁ ਜਾਵਣੁ ਤੂਟਾ॥
ਕਉਣ ਕਰਮ ਕਉਣ ਨਿਹਕਰਮਾ ਕਉਣੁ ਸੁ ਕਹੈ ਕਹਾਏ ਜੀਉ॥੨॥
... ... ...
ਹਉਮੈ ਬਾਧਾ ਗੁਰਮੁਖਿ ਛੂਟਾ॥ ਗੁਰਮੁਖਿ ਆਵਣੁ ਜਾਵਣੁ ਤੂਟਾ॥
ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ॥੬॥

*(ਮਾਝ ਮ:੫, ੧੩੧-੪)*

(ਕ) ਮੇਰੇ ਮਨ ਜਪਿ ਹਰਿ ਹਰਿ ਹਰਿ ਮਨਿ ਜਪੀਐ॥
ਸਤਿਗੁਰ ਕੀ ਸਰਣਾਈ ਭਜਿ ਪਉ ਮੇਰੇ ਮਨਾ ਗੁਰ ਸਤਿਗੁਰ ਪੀਛੈ ਛੁਟੀਐ॥੧॥ਰਹਾਉ॥

*(ਗਉੜੀ ਪੂਰਬੀ ਮ:੪, ੧੭੦-੬)*

(ਖ) ਰੇ ਮਨ ਬਿਨੁ ਹਰਿ ਜਹ ਰਚਹੁ ਤਹ ਤਹ ਬੰਧਨ ਪਾਹਿ॥
ਜਿਹ ਬਿਧਿ ਕਤਹੂ ਨ ਛੂਟੀਐ ਸਾਕਤ ਤੇਊ ਕਮਾਹਿ॥
ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ॥
ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ॥
ਭ੍ਰਮ ਕੇ ਮੋਹੇ ਨਹ ਬੁਝਹਿ ਸੋ ਪ੍ਰਭੁ ਸਦਹੂ ਸੰਗ॥
ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ॥
ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ॥੯॥

*(ਗਉੜੀ ਬਾਵਨ ਅਖਰੀ ਮ:੫, ੨੫੨-੧)*

(ਗ) ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ॥ ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ॥੧॥

*(ਗਉੜੀ ਬਾਵਨ ਅਖਰੀ ਮ:੫, ੨੫੨-੬)*

(ਘ) ਸੋਧਤ ਸੋਧਤ ਸੋਧਿ ਬੀਚਾਰਾ॥ ਬਿਨੁ ਹਰਿ ਭਗਤਿ ਨਹੀ ਛੁਟਕਾਰਾ॥

*(ਰਾਮਕਲੀ ਮ:੫, ੮੯੧-੮)*

(ਙ) ਰਵਨੀ ਰਵੈ ਬੰਧਨ ਨਹੀ ਤੂਟਹਿ ਵਿਚਿ ਹਉਮੈ ਭਰਮੁ ਨ ਜਾਈ॥
ਸਤਿਗੁਰੁ ਮਿਲੈ ਤ ਹਉਮੈ ਤੂਟੈ ਤਾ ਕੋ ਲੇਖੈ ਪਾਈ॥੨॥

*(ਆਸਾ ਮ:੧, ੩੫੩-੧੫)*

(ਚ) ਤਨੁ ਧਨੁ ਥਾਪਿ ਕੀਓ ਸਭੁ ਅਪਨਾ ਕੋਮਲ ਬੰਧਨ ਬਾਂਧਿਆ॥

ਗੁਰ ਪਰਸਾਦਿ ਭਏ ਜਨ ਮੁਕਤੇ ਹਰਿ ਹਰਿ ਨਾਮੁ ਅਰਾਧਿਆ॥੩॥

*(ਆਸਾ ਮ:੫, ੩੮੩-੧੬)*

(ਛ) ਬੰਧਨ ਮਾਤ ਪਿਤਾ ਸੰਸਾਰਿ॥ ਬੰਧਨ ਸੁਤ ਕੰਨਿਆ ਅਰੁ ਨਾਰਿ॥੨॥
ਬੰਧਨ ਕਰਮ ਧਰਮ ਹਉ ਕੀਆ॥ ਬੰਧਨ ਪੁਤੁ ਕਲਤੁ ਮਨਿ ਬੀਆ॥੩॥
ਬੰਧਨ ਕਿਰਖੀ ਕਰਹਿ ਕਿਰਸਾਨ॥ ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ॥੪॥
ਬੰਧਨ ਸਉਦਾ ਅਣਵੀਚਾਰੀ॥ ਤਿਪਤਿ ਨਾਹੀ ਮਾਇਆ ਮੋਹ ਪਸਾਰੀ॥੫॥
ਬੰਧਨ ਸਾਹ ਸੰਚਹਿ ਧਨੁ ਜਾਇ॥ ਬਿਨੁ ਹਰਿ ਭਗਤਿ ਨ ਪਵਈ ਥਾਇ॥੬॥
ਬੰਧਨ ਬੇਦੁ ਬਾਦੁ ਅਹੰਕਾਰ॥ ਬੰਧਨਿ ਬਿਨਸੈ ਮੋਹ ਵਿਕਾਰ॥੭॥
ਨਾਨਕ ਰਾਮ ਨਾਮ ਸਰਣਾਈ॥ ਸਤਿਗੁਰਿ ਰਾਖੇ ਬੰਧੁ ਨ ਪਾਈ॥੮॥

*(ਆਸਾ ਮ:੧, ੪੧੬-੧੪)*

(ਜ) ਅਨਿਕ ਬੰਧਨ ਤੋਰੇ ਨਹੀ ਜਾਹਿ॥ ਸਿਮਰਤ ਨਾਮ ਮੁਕਤਿ ਫਲ ਪਾਹਿ॥੩॥

*(ਗਉੜੀ ਮ:੫, ੧੯੬-੧੨)*

(ਝ) ਹਉ ਹਉ ਕਰਮ ਕਮਾਣੇ॥ ਤੇ ਤੇ ਬੰਧ ਗਲਾਣੇ॥ ਮੇਰੀ ਮੇਰੀ ਧਾਰੀ॥
ਓਹਾ ਪੈਰਿ ਲੋਹਾਰੀ॥ ਸੋ ਗੁਰ ਮਿਲਿ ਏਕੁ ਪਛਾਣੈ॥ ਜਿਸੁ ਹੋਵੈ ਭਾਗੁ ਮਥਾਣੈ॥੩॥

*(ਮਾਰੂ ਮ:੫, ੧੦੦੪-੧)*

(ਞ) ਬੰਧਨ ਮਾਤ ਪਿਤਾ ਸੁਤ ਬਨਿਤਾ॥ ਬੰਧਨ ਕਰਮ ਧਰਮ ਹਉ ਕਰਤਾ॥
ਬੰਧਨ ਕਾਟਨਹਾਰੁ ਮਨਿ ਵਸੈ॥ ਤਉ ਸੁਖੁ ਪਾਵੈ ਨਿਜ ਘਰਿ ਬਸੈ॥੨॥

*(ਭੈਰਉ ਮ:੫, ੧੧੪੭-੧੫)*

(ਟ) ਇਹੁ ਮਨੁ ਧੰਧੈ ਬਾਂਧਾ ਕਰਮ ਕਮਾਇ॥ ਮਾਇਆ ਮੂਠਾ ਸਦਾ ਬਿਲਲਾਇ॥੨॥
ਇਹੁ ਮਨੁ ਛੂਟੈ ਜਾਂ ਸਤਿਗੁਰੁ ਭੇਟੈ॥ ਜਮਕਾਲ ਕੀ ਫਿਰਿ ਆਵੈ ਨ ਫੇਟੈ॥੩॥
ਇਹੁ ਮਨੁ ਛੂਟਾ ਗੁਰਿ ਲੀਆ ਛਡਾਇ॥ ਨਾਨਕ ਮਾਇਆ ਮੋਹੁ ਸਬਦਿ ਜਲਾਇ॥੪॥

*(ਬਸੰਤੁ ਮ:੩, ੧੧੭੬-੧੬)*

(ਠ) ਮਰਣ ਮੁਕਤਿ ਗਤਿ ਸਾਰ ਨ ਜਾਨੈ॥ ਕੰਠੇ ਬੈਠੀ ਗੁਰ ਸਬਦਿ ਪਛਾਨੈ॥੧॥
ਤੂ ਕੈਸੇ ਆੜਿ ਫਾਥੀ ਜਾਲਿ॥ ਅਲਖੁ ਨ ਜਾਚਹਿ ਰਿਦੈ ਸਮ੍ਹਾਲਿ॥੧॥ਰਹਾਉ॥
ਏਕ ਜੀਅ ਕੈ ਜੀਆ ਖਾਹੀ॥ ਜਲਿ ਤਰਤੀ ਬੂਡੀ ਜਲ ਮਾਹੀ॥੨॥
ਸਰਬ ਜੀਅ ਕੀਏ ਪ੍ਰਤਪਾਨੀ॥ ਜਬ ਪਕੜੀ ਤਬ ਹੀ ਪਛੁਤਾਨੀ॥੩॥
ਜਬ ਗਲਿ ਫਾਸ ਪੜੀ ਅਤਿ ਭਾਰੀ॥ ਊਡਿ ਨ ਸਾਕੈ ਪੰਖ ਪਸਾਰੀ॥੪॥
ਰਸਿ ਚੂਗਹਿ ਮਨਮੁਖਿ ਗਵਾਰਿ॥ ਫਾਥੀ ਛੂਟਹਿ ਗੁਣ ਗਿਆਨ ਬੀਚਾਰਿ॥੫॥
ਸਤਿਗੁਰੁ ਸੇਵਿ ਤੂਟੈ ਜਮਕਾਲੁ॥ ਹਿਰਦੈ ਸਾਚਾ ਸਬਦੁ ਸਮ੍ਹਾਲੁ॥੬॥

*(ਮਲਾਰ ਮ:੧, ੧੨੭੫-੧੩)*

(ਡ) ਲੂਕਿ ਕਮਾਨੋ ਸੋਈ ਤੁਮ੍ਹ ਪੇਖਿਓ ਮੂੜ ਮੁਗਧ ਮੁਕਰਾਨੀ॥

ਆਪ ਕਮਾਨੇ ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ॥੧॥
ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ॥
ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ ਜੀਅ ਕੀ ਮਾਨੀ॥੧॥ਰਹਾਉ॥

*(ਆਸਾ ਮ:੫, ੪੦੩-੧੧)*

(ਢ) ਤਿਨ ਕੀ ਸੋਭਾ ਕਿਆ ਗਣੀ ਜਿਨੀ ਹਰਿ ਹਰਿ ਲਧਾ॥ ਸਾਧਾ ਸਰਣੀ ਜੋ ਪਵੈ ਸੋ ਛੁਟੈ ਬਧਾ॥

*(ਗਉੜੀ ਵਾਰ ਮ:੫, ੩੨੦-੧੧)*

(ਣ) ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ॥
ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ॥੪॥

*(ਸੋਰਠਿ ਮ:੧, ੫੯੮-੨)*

(ਤ) ਜਿਸੁ ਘਟਿ ਵਸਿਆ ਨਾਉ ਤਿਸੁ ਬੰਧਨ ਕਾਟੀਐ॥
ਗੁਰ ਪਰਸਾਦਿ ਕਿਨੈ ਵਿਰਲੈ ਹਰਿ ਧਨੁ ਖਾਟੀਐ॥੫॥

*(ਗੂਜਰੀ ਵਾਰ ਮ:੫, ੫੧੯-੮)*

(ਥ) ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ॥
ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ॥੩॥

*(ਧਨਾਸਰੀ ਨਾਮਦੇਵ, ੬੯੩-੨)*

(ਦ) ਭੂਲਿਓ ਮਨੁ ਮਾਇਆ ਉਰਝਾਇਓ॥
ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥੧॥ਰਹਾਉ॥

*(ਜੈਤਸਰੀ ਮ:੯, ੭੦੨-੧੮)*

(ਧ) ਜਬ ਨਾਥ ਨਿਰੰਜਨ ਅਗੋਚਰ ਅਗਾਧੇ॥ ਤਬ ਕਉਨ ਛੁਟੇ ਕਉਨ ਬੰਧਨ ਬਾਧੇ॥

*(ਗਉੜੀ ਸੁਖਮਨੀ ਮ:੫, ੨੯੧-੨)*

(ਨ) ਮਿਥਿਆ ਤਨੁ ਸਾਚੋ ਕਰਿ ਮਾਨਿਓ ਇਹ ਬਿਧਿ ਆਪੁ ਬੰਧਾਵੈ॥
ਜਨ ਨਾਨਕ ਸੋਊ ਜਨੁ ਮੁਕਤਾ ਰਾਮ ਭਜਨ ਚਿਤੁ ਲਾਵੈ॥੨

*(ਸਾਰੰਗ ਮ:੯, ੧੨੩੧-੧੮)*

(ਪ) ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂੰਜੀ ਪਰਗਾਸਿਓ॥
ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ॥੧॥
ਐਸਾ ਨਾਇਕੁ ਰਾਮੁ ਹਮਾਰਾ॥ ਸਗਲ ਸੰਸਾਰੁ ਕੀਓ ਬਨਜਾਰਾ॥੧॥ਰਹਾਉ॥
ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ॥
ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ॥੨॥
ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ॥
ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ॥੩॥

*(ਗਉੜੀ ਕਬੀਰ ਜੀ, ੩੩੩-੧੩)*

(ਫ) ਬਿਨੁ ਨਾਵੈ ਕੋ ਛੂਟੈ ਨਾਹੀ ਸਭ ਬਾਧੀ ਜਮਕਾਲਿ॥

ਨਾਨਕ ਅੰਤਰਿ ਤੇਰੈ ਨਿਧਾਨੁ ਹੈ ਤੂ ਬਾਹਰਿ ਵਸਤੁ ਨ ਭਾਲਿ॥੨॥

(ਵਡਹੰਸੁ ਮ:੩, ੫੬੯-੧੦)

(ਬ) ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ॥
ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ॥੪॥

(ਸੋਰਠਿ ਮ:੧, ੫੯੭-੮)

(ਭ) ਤੂ ਦਇਆਲੁ ਦਇਆਪਤਿ ਦਾਤਾ ਕਿਆ ਏਹਿ ਜੰਤ ਵਿਚਾਰੇ॥
ਮੁਕਤ ਬੰਧ ਸਭਿ ਤੁਝ ਤੇ ਹੋਏ ਐਸਾ ਆਖਿ ਵਖਾਣੇ॥
ਗੁਰਮੁਖਿ ਹੋਵੈ ਸੋ ਮੁਕਤੁ ਕਹੀਐ ਮਨਮੁਖ ਬੰਧ ਵਿਚਾਰੇ॥੨॥

(ਬਿਲਾਵਲੁ ਮ:੩, ੭੯੬-੧੭)

(ਮ) ਬੰਧਨ ਕਾਟੇ ਸੋ ਆਪਿ ਪ੍ਰਭਿ ਹੋਆ ਕਿਰਪਾਲ॥
ਦੀਨ ਦਇਆਲ ਪ੍ਰਭ ਪਾਰਬ੍ਰਹਮ ਤਾ ਕੀ ਨਦਰਿ ਨਿਹਾਲ॥੧॥

(ਬਿਲਾਵਲੁ ਮ:੫, ੮੧੪-੫)

(ਯ) ਬੰਧਨ ਕਾਟੈ ਸੋ ਪ੍ਰਭੂ ਜਾ ਕੈ ਕਲ ਹਾਥ॥ ਅਵਰ ਕਰਮ ਨਹੀ ਛੂਟੀਐ ਰਾਖਹੁ ਹਰਿ ਨਾਥ॥੧॥

(ਬਿਲਾਵਲੁ ਮ:੫, ੮੧੫-੭)

(ਰ) ਪ੍ਰਭ ਜੀ ਤੂ ਮੇਰੋ ਸੁਖਦਾਤਾ॥ ਬੰਧਨ ਕਾਟਿ ਕਰੇ ਮਨੁ ਨਿਰਮਲੁ ਪੂਰਨ ਪੁਰਖੁ ਬਿਧਾਤਾ॥ਰਹਾਉ॥

(ਸੋਰਠਿ ਮ:੫, ੬੨੬-੮)

(ਲ) ਬਧੇ ਬਿਕਾਰ ਲਿਖੇ ਬਹੁ ਕਾਗਰ॥ ਨਾਨਕ ਉਧਰੁ ਕ੍ਰਿਪਾ ਸੁਖ ਸਾਗਰ॥੪॥
ਪਾਰਬ੍ਰਹਮ ਤੇਰੀ ਸਰਣਾਇ॥ ਬੰਧਨ ਕਾਟਿ ਤਰੈ ਹਰਿ ਨਾਇ॥੧॥ਰਹਾਉ ਦੂਜਾ॥

(ਗਉੜੀ ਮ:੫, ੧੯੫-੧੭)

(ਵ) ਬੰਧਨ ਕਾਟਨਹਾਰੁ ਸੁਆਮੀ॥ ਜਨ ਨਾਨਕੁ ਸਿਮਰੈ ਅੰਤਰਜਾਮੀ॥੨॥

(ਧਨਾਸਰੀ ਮ:੫, ੬੮੪-੯)

(ੜ) ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ॥ ਬੰਧਨ ਖੋਲਨ੍ਹਿ ਸੰਤ ਦੂਤ ਸਭਿ ਜਾਹਿ ਛਪਿ॥

(ਗੂਜਰੀ ਵਾਰ ਮ:੫, ੫੨੦-੧੦)

(ੳੳ) ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ॥
ਬੰਧਨਿ ਜਾ ਕੈ ਸਭੁ ਜਗੁ ਬਾਧਿਆ ਅਵਰੀ ਕਾ ਨਹੀ ਹੁਕਮੁ ਪਇਆ॥੬॥

(ਆਸਾ ਮ:੧, ਪਟੀ, ੪੩੨-੧੫)

(ੳਅ) ਤਾ ਕੀ ਗਹੀ ਮਨ ਓਟ॥ ਬੰਧਨ ਤੇ ਹੋਈ ਛੋਟ॥
ਹਿਰਦੈ ਜਪਿ ਪਰਮਾਨੰਦ॥ ਮਨ ਮਾਹਿ ਭਏ ਅਨੰਦ॥੨॥

(ਰਾਮਕਲੀ ਮ:੫, ੮੯੪-੧੮)

(ੳੲ) ਤੁਮਰੀ ਕ੍ਰਿਪਾ ਤੇ ਲਾਗੀ ਪ੍ਰੀਤਿ॥ ਦਇਆਲ ਭਏ ਤਾ ਆਏ ਚੀਤਿ॥
ਦਇਆ ਧਾਰੀ ਤਿਨਿ ਧਾਰਣਹਾਰ॥ ਬੰਧਨ ਤੇ ਹੋਈ ਛੁਟਕਾਰ॥੨॥

(ਰਾਮਕਲੀ ਮ:੫, ੯੧੫-੧)

(ੳਸ) ਬੰਧਨ ਤੋਰਿ ਭਏ ਨਿਰਵੈਰ॥ ਅਨਦਿਨੁ ਪੂਜਹਿ ਗੁਰ ਕੇ ਪੈਰ॥

*(ਗਉੜੀ ਸੁਖਮਨੀ ਮ:੫, ੨੯੨-੧੯)*

(ੳਹ) ਗੁਰ ਕੇ ਚਰਨ ਬਸੇ ਮਨ ਮੇਰੈ॥
ਪੂਰਿ ਰਹਿਓ ਠਾਕੁਰੁ ਸਭ ਥਾਈ ਨਿਕਟਿ ਬਸੈ ਸਭ ਨੇਰੈ॥੧॥ਰਹਾਉ॥
ਬੰਧਨ ਤੋਰਿ ਰਾਮ ਲਿਵ ਲਾਈ ਸੰਤਸੰਗਿ ਬਨਿ ਆਈ॥
ਜਨਮੁ ਪਦਾਰਥੁ ਭਇਓ ਪੁਨੀਤਾ ਇਛਾ ਸਗਲ ਪੁਜਾਈ॥੧॥

*(ਸਾਰਗ ਮ:੫, ੧੨੨੧-੫)*

(ੳਕ) ਮੇਰਾ ਗੁਰੁ ਪਰਮੇਸਰੁ ਸੁਖਦਾਈ॥
ਪਾਰਬ੍ਰਹਮ ਕਾ ਨਾਮੁ ਦ੍ਰਿੜਾਏ ਅੰਤੇ ਹੋਇ ਸਖਾਈ॥੧॥ਰਹਾਉ॥
... ... ...
ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ॥੫॥
ਅੰਧ ਕੂਪ ਬਿਖਿਆ ਤੇ ਕਾਢਿਓ ਸਾਚ ਸਬਦਿ ਬਣਿ ਆਈ॥੬॥

*(ਰਾਮਕਲੀ ਮ:੫, ੯੧੫-੧੦)*

## ਬ੍ਰਹਮ ਗਿਆਨੁ (੧੮੨੯)

ਵਾਹਿਗੁਰੂ ਪ੍ਰਤਿ ਜਾਣਕਾਰੀ, ਆਤਮਿਕ ਜਾਣਕਾਰੀ, ਰੱਬੀ ਇਲਮ। ਬ੍ਰਹਮ ਗਿਆਨੀ ਉਹ ਪੁਰਸ਼ ਹੈ ਜਿਸ ਨੂੰ ਆਤਮਿਕ ਜਾਣਕਾਰੀ ਹੋ ਜਾਵੇ, ਜੋ ਰੱਬ ਦੇ ਨੇੜੇ ਹੋ ਜਾਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਗਿਆਨ"।

(ੳ) ਨਿਜ ਪਦ ਊਪਰਿ ਲਾਗੋ ਧਿਆਨੁ॥ ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ॥੧॥ਰਹਾਉ॥

*(ਭੈਰਉ ਕਬੀਰ, ੧੧੫੯-੧੫)*

(ਅ) ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ॥
ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ॥੧੨੫॥

*(ਸਲੋਕ ਕਬੀਰ, ੧੩੭੩-੧੨)*

(ੲ) ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥੪॥

*(ਭੈਰਉ ਕਬੀਰ, ੧੧੬੧-੧੮)*

(ਸ) ਮਨਿ ਸਾਚਾ ਮੁਖਿ ਸਾਚਾ ਸੋਇ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ॥
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥੧॥
ਅਸਟਪਦੀ॥ ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥
ਬ੍ਰਹਮ ਗਿਆਨੀ ਸਦਾ ਨਿਰਦੋਖ॥ ਜੈਸੇ ਸੂਰੁ ਸਰਬ ਕਉ ਸੋਖ॥
ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥ ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥
ਬ੍ਰਹਮ ਗਿਆਨੀ ਕੈ ਧੀਰਜੁ ਏਕ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥
ਬ੍ਰਹਮ ਗਿਆਨੀ ਕਾ ਇਹੈ ਗੁਨਾਉ॥ ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥੧॥

*(ਗਉੜੀ ਸੁਖਮਨੀ ਮ:੫, ੨੭੨-੧੦)*

*ਨੋਟ: ਪੂਰੀ ਅਸਟਪਦੀ ਪੜ੍ਹੋ ਜੀਓ*

(ਹ) ਹਰਿ ਗੁਣ ਗਾਵੈ ਗੁਣ ਸੰਗ੍ਰਹੈ ਜੋਤੀ ਜੋਤਿ ਮਿਲਾਏ॥
ਇਸੁ ਜੁਗ ਮਹਿ ਕੋ ਵਿਰਲਾ ਬ੍ਰਹਮ ਗਿਆਨੀ ਜਿ ਹਉਮੈ ਮੇਟਿ ਸਮਾਏ॥੧॥

*(ਗੂਜਰੀ ਵਾਰ ਮ:੩, ੫੧੨-੫)*

(ਕ) ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ॥
ਬਿਸਮਨ ਬਿਸਮ ਭਏ ਬਿਸਮਾਦਾ ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ॥੧॥ਰਹਾਉ॥

*(ਰਾਮਕਲੀ ਮ:੫, ੮੯੩-੫)*

## ਬ੍ਰਹਮਚਾਰੀ (੧੮੮੦)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਹਿੰਦੂ ਮਤਿ ਦੇ ਅਨੁਸਾਰ ਜੋ ਵਿਅਕਤੀ ਗੁਰੂ ਕੁਲ ਵਿਚ ਰਹਿ ਕੇ ਬ੍ਰਹਮਚਰਜ ਦੀ ਪਾਲਨਾ ਕਰਦਾ ਹੈ। ਕਾਮ ਆਦਿ ਵਿਕਾਰ ਰੋਕ ਕੇ ਵਿਦਿਆ ਦਾ ਅਭਿਆਸ ਕਰਨਾ। ਵੇਦ ਵਿਦਿਆ ਪੜ੍ਹਨ ਵਾਸਤੇ ਭ੍ਰਮਨ ਕਰਨ ਵਾਲਾ, ਚਾਰ ਆਸ਼੍ਰਮਾਂ ਵਿੱਚੋਂ ਪਹਿਲਾ ਆਸ਼੍ਰਮ।

(ੳ) ਮੋਨੀ ਮੋਨਿਧਾਰੀ॥ ਸਨਿਆਸੀ ਬ੍ਰਹਮਚਾਰੀ॥ ਉਦਾਸੀ ਉਦਾਸਿ ਰਾਤਾ ॥੩॥
... ... ...
ਘਾਟਿ ਨ ਕਿਨ ਹੀ ਕਹਾਇਆ॥ ਸਭ ਕਹਤੇ ਹੈ ਪਾਇਆ॥ ਜਿਸੁ ਮੇਲੇ ਸੋ ਭਗਤਾ॥੭॥
ਸਗਲ ਉਕਤਿ ਉਪਾਵਾ॥ ਤਿਆਗੀ ਸਰਨਿ ਪਾਵਾ॥ ਨਾਨਕੁ ਗੁਰ ਚਰਣਿ ਪਰਾਤਾ॥੮॥

*(ਸਿਰੀ ਮ:੫, ੭੧-੮)*

## ਬ੍ਰਾਹਮਣ (੧੮੮੧)

ਬਾਮਣ, ਹਿੰਦੂਆਂ ਦੀ ਸਭ ਤੋਂ ਉਤਮ ਜਾਤੀ, ਹਿੰਦੂਆਂ ਦੇ ਚੌਹਾਂ ਵਰਨਾਂ ਵਿਚੋਂ ਪਹਿਲਾ ਵਰਨ। ੨. ਵੇਦ ਦਾ ਉਹ ਭਾਗ ਜਾਂ ਮੰਤ੍ਰ ਜੋ ਸੰਘਿਤਾ ਤੋਂ ਵਖਰਾ ਹੈ। ਇਹ ਜਾਤ ਪਾਤ ਦਾ ਵਿਤਕਰਾ ਕੇਵਲ ਹਿੰਦੂ ਮਤਿ ਵਿਚ ਹੀ ਹੈ, ਗੁਰਮਤਿ ਉਚ-ਨੀਚ ਅਤੇ ਜਾਤ-ਪਾਤ ਦੇ ਵਿਤਕਰੇ ਦਾ ਜ਼ੋਰਦਾਰ ਸ਼ਬਦਾਂ ਦੁਆਰਾ ਖੰਡਨ ਕਰਦੀ ਹੈ। ਗੁਰਮਤਿ ਵਿਚ ਸਾਰੇ ਹੀ ਇਸਤ੍ਰੀ ਪੁਰਸ਼ ਸਮਾਨਤਾ ਦੇ ਅਧਿਕਾਰੀ ਹਨ। ਦੇਖੋ, "ਜਾਤਿ ਪਤਿ"

(ੳ) ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ ਹਰਿ ਸੇਤੀ ਰੰਗਿ ਰਾਤਾ॥
ਪ੍ਰਭੁ ਨਿਕਟਿ ਵਸੈ ਸਭਨਾ ਘਟ ਅੰਤਰਿ ਗੁਰਮੁਖਿ ਵਿਰਲੈ ਜਾਤਾ॥
ਨਾਨਕ ਨਾਮੁ ਮਿਲੈ ਵਡਿਆਈ ਗੁਰ ਕੈ ਸਬਦਿ ਪਛਾਤਾ॥੮॥

*(ਸਿਰੀ ਮ:੩, ੬੮-੨)*

(ਅ) ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ॥
ਸਤਿਗੁਰ ਪੁਛੈ ਸਚੁ ਸੰਜਮੁ ਕਮਾਵੈ ਹਉਮੈ ਰੋਗੁ ਤਿਸੁ ਜਾਏ॥

*(ਗੂਜਰੀ ਵਾਰ ਮ:੩, ੫੧੨-੪)*

(ੲ) ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ॥
ਜਿਨ ਕੈ ਹਿਰਦੈ ਹਰਿ ਵਸੈ ਹਉਮੈ ਰੋਗੁ ਗਵਾਇ॥
ਗੁਣ ਰਵਹਿ ਗੁਣ ਸੰਗ੍ਰਹਹਿ ਜੋਤੀ ਜੋਤਿ ਮਿਲਾਇ॥
ਇਸੁ ਜੁਗ ਮਹਿ ਵਿਰਲੇ ਬ੍ਰਾਹਮਣ ਬ੍ਰਹਮੁ ਬਿੰਦਹਿ ਚਿਤੁ ਲਾਇ॥
ਨਾਨਕ ਜਿਨ੍ਹ ਕਉ ਨਦਰਿ ਕਰੇ ਹਰਿ ਸਚਾ ਸੇ ਨਾਮਿ ਰਹੇ ਲਿਵ ਲਾਇ॥੧॥

*(ਬਿਲਾਵਲੁ ਵਾਰ ਮ:੩, ੮੫੦-੧)*

(ਸ) ਦਾਨੁ ਦੇਇ ਕਰਿ ਪੂਜਾ ਕਰਨਾ॥ ਲੈਤ ਦੇਤ ਉਨ੍ਹ ਮੂਕਰਿ ਪਰਨਾ॥

ਜਿਤੁ ਦਰਿ ਤੁਮ੍ਹ ਹੈ ਬ੍ਰਾਹਮਣ ਜਾਣਾ॥ ਤਿਤੁ ਦਰਿ ਤੂੰਹੀ ਹੈ ਪਛੁਤਾਣਾ॥੧॥
ਐਸੇ ਬ੍ਰਾਹਮਣ ਡੂਬੇ ਭਾਈ॥ ਨਿਰਾਪਰਾਧ ਚਿਤਵਹਿ ਬੁਰਿਆਈ॥੧॥ਰਹਾਉ॥
ਅੰਤਰਿ ਲੋਭੁ ਫਿਰਹਿ ਹਲਕਾਏ॥ ਨਿੰਦਾ ਕਰਹਿ ਸਿਰਿ ਭਾਰੁ ਉਠਾਏ॥
ਮਾਇਆ ਮੂਠਾ ਚੇਤੈ ਨਾਹੀ॥ ਭਰਮੇ ਭੂਲਾ ਬਹੁਤੀ ਰਾਹੀ॥੨॥
ਬਾਹਰਿ ਭੇਖ ਕਰਹਿ ਘਨੇਰੇ॥ ਅੰਤਰਿ ਬਿਖਿਆ ਉਤਰੀ ਘੇਰੇ॥
ਅਵਰ ਉਪਦੇਸੈ ਆਪਿ ਨ ਬੂਝੈ॥ ਐਸਾ ਬ੍ਰਾਹਮਣੁ ਕਹੀ ਨ ਸੀਝੈ॥੩॥
ਮੂਰਖ ਬਾਮਣ ਪ੍ਰਭੂ ਸਮਾਲਿ॥ ਦੇਖਤ ਸੁਨਤ ਤੇਰੈ ਹੈ ਨਾਲਿ॥
ਕਹੁ ਨਾਨਕ ਜੇ ਹੋਵੀ ਭਾਗੁ॥ ਮਾਨੁ ਛੋਡਿ ਗੁਰ ਚਰਣੀ ਲਾਗੁ॥੪॥

*(ਆਸਾ ਮ:੫, ੩੭੨-੧੪)*

(ਹ) ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ॥
ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ॥੨॥

*(ਮਾਰੂ ਮ:੧, ੯੯੨-੧੪)*

(ਕ) ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ॥ ਜਪੁ ਤਪੁ ਸੰਜਮੁ ਕਮਾਵੈ ਕਰਮੁ॥
ਸੀਲ ਸੰਤੋਖ ਕਾ ਰਖੈ ਧਰਮੁ॥ ਬੰਧਨ ਤੋੜੈ ਹੋਵੈ ਮੁਕਤੁ॥ ਸੋਈ ਬ੍ਰਹਮਣੁ ਪੂਜਣ ਜੁਗਤੁ॥੧੬॥

*(ਸਲੋਕ ਮ:੧, ੧੪੧੧-੧੬)*

(ਖ) ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ॥
ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥
ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥
ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ॥੧॥

*(ਸੋਰਠਿ ਵਾਰ ਮ:੩, ੬੪੯-੧੫)*

(ਗ) ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ॥
ਜਾ ਕੈ ਪਾਇ ਜਗਤੁ ਸਭੁ ਲਾਗੈ ਸੋ ਕਿਉ ਪੰਡਿਤੁ ਹਰਿ ਨ ਕਹੈ॥੧॥
ਕਾਹੇ ਮੇਰੇ ਬਾਮ੍ਹਨ ਹਰਿ ਨ ਕਹਹਿ॥ ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ॥੧॥ਰਹਾਉ॥

*(ਰਾਮਕਲੀ ਕਬੀਰ, ੯੭੦-੫)*

(ਘ) ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ॥
ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ॥੨॥

*(ਪ੍ਰਭਾਤੀ ਮ:੧, ੧੩੩੨-੬)*

(ਙ) ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ॥
ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ॥੨੩੭॥

*(ਸਲੋਕ ਕਬੀਰ ਜੀ, ੧੩੭੭-੭)*

(ਚ) ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ॥
ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ॥੪॥

*(ਮਾਰੂ ਮ:੫, ੧੦੦੧-੧੨)*

(ਛ) ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ॥ ਆਪਿ ਤਰੈ ਸਗਲੇ ਕੁਲ ਤਾਰੈ॥੩॥

*(ਧਨਾਸਰੀ ਮ:੧, ੬੬੨-੧੪)*

(ਜ) ਜਾਂ ਮੂੰ ਇਕੁ ਤ ਲਖ ਤਉ ਜਿਤੀ ਪਿਨਣੇ ਦਰਿ ਕਿਤੜੇ॥
ਬਾਮਣੁ ਬਿਰਥਾ ਗਇਓ ਜਨੰਮੁ ਜਿਨਿ ਕੀਤੋ ਸੋ ਵਿਸਰੇ॥੪॥

*(ਸਲੋਕ ਮ:੫, ੧੪੨੫-੫)*

(ਝ) ਤੂੰ ਬਾਮ੍ਹਨੁ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ॥
ਤੁਮ੍ਹ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ॥੩॥

*(ਆਸਾ ਕਬੀਰ, ੪੮੨-੧੪)*

## ਬ੍ਰਤ ਰਖਣਾ (੧੯੮੨)

ਦੇਖੋ, "ਬਰਤ ਰਖਣਾ"

(ੳ) ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰ ਧਾਰੀ॥ ਦੀਨਾ ਨਾਥੁ ਪੀਉ ਬਨਵਾਰੀ॥
ਅਨਦਿਨੁ ਨਾਮੁ ਦਾਨੁ ਬ੍ਰਤਕਾਰੀ॥ ਤ੍ਰਿਪਤਿ ਤਰੰਗ ਤਤੁ ਬੀਚਾਰੀ॥੩॥

*(ਪ੍ਰਭਾਤੀ ਮ:੧, ੧੩੩੧-੧੩)*

(ਅ) ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ॥ ਸਤਿਗੁਰ ਸਬਦਿ ਕਰੋਧੁ ਜਲਾਵੈ॥
ਗਗਨਿ ਨਿਵਾਸਿ ਸਮਾਧਿ ਲਗਾਵੈ॥ ਪਾਰਸੁ ਪਰਸਿ ਪਰਮ ਪਦੁ ਪਾਵੈ॥੨॥

*(ਆਸਾ ਮ:੧, ੪੧੧-੧੨)*

(ੲ) ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ॥
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ॥੧॥
ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ॥ ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ॥੨॥

*(ਟੋਡੀ ਨਾਮਦੇਉ, ੭੧੮-੧੪)*

## ਭਗ (੧੯੮੩)

ਯੋਨੀ, ਇਸਤ੍ਰੀ ਦਾ ਗੁਪਤ ਅੰਗ। 'ਭਗ' ਸ਼ਬਦ ਦੇ ਹੋਰ ਭੀ ਕਈ ਅਰਥ ਹਨ। ਪ੍ਰੰਤੂ ਇਸ ਪਰਕਰਣ ਦੁਆਰਾ ਕੇਵਲ ਯੋਨੀ, ਇਸਤ੍ਰੀ ਲਿੰਗ ਪਰਥਾਇ ਹੀ ਉਦਾਰ੍ਹਣ ਇਕੱਤ੍ਰ ਕੀਤੇ ਗਏ ਹਨ।

(ੳ) ਗੋਤਮ ਨਾਰਿ ਉਮਾਪਤਿ ਸ੍ਵਾਮੀ॥ ਸੀਸੁ ਧਰਨਿ ਸਹਸ ਭਗ ਗਾਂਮੀ॥੪॥

*(ਜੈਤਸਰੀ ਰਵਿਦਾਸ, ੭੧੦-੧੨)*

## ਭਗਉਤੀ (੧੯੮੪)

ਵਾਹਿਗੁਰੂ ਦਾ ਉਪਾਸ਼ਕ, ਜੋ ਭਗਵਾਨ ਦਾ ਭਗਤ ਹੈ।

(ੳ) ਸੋ ਭਗਉਤੀ ਜੁੋ ਭਗਵੰਤੈ ਜਾਣੈ॥ ਗੁਰ ਪਰਸਾਦੀ ਆਪੁ ਪਛਾਣੈ॥
ਧਾਵਤੁ ਰਾਖੈ ਇਕਤੁ ਘਰਿ ਆਣੈ॥ ਜੀਵਤੁ ਮਰੈ ਹਰਿ ਨਾਮੁ ਵਖਾਣੈ॥
ਐਸਾ ਭਗਉਤੀ ਉਤਮੁ ਹੋਇ॥ ਨਾਨਕ ਸਚਿ ਸਮਾਵੈ ਸੋਇ॥ਮ:੩॥
ਅੰਤਰਿ ਕਪਟੁ ਭਗਉਤੀ ਕਹਾਏ॥ ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ॥

*(ਸਿਰੀ ਵਾਰ ਮ:੩, ੮੮-੧੩)*

(ਅ) ਭਗਉਤੀ ਭਗਵੰਤ ਭਗਤਿ ਕਾ ਰੰਗੁ॥ ਸਗਲ ਤਿਆਗੈ ਦੁਸਟ ਕਾ ਸੰਗੁ॥

ਮਨ ਤੇ ਬਿਨਸੈ ਸਗਲਾ ਭਰਮੁ॥ ਕਰਿ ਪੂਜੈ ਸਗਲ ਪਾਰਬ੍ਰਹਮੁ॥
ਸਾਧਸੰਗਿ ਪਾਪਾ ਮਲੁ ਖੋਵੈ॥ ਤਿਸੁ ਭਗਉਤੀ ਕੀ ਮਤਿ ਊਤਮ ਹੋਵੈ॥
ਭਗਵੰਤ ਕੀ ਟਹਲ ਕਰੈ ਨਿਤ ਨੀਤਿ॥ ਮਨੁ ਤਨੁ ਅਰਪੈ ਬਿਸਨ ਪਰੀਤਿ॥
ਹਰਿ ਕੇ ਚਰਨ ਹਿਰਦੈ ਬਸਾਵੈ॥ ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ॥੩॥

*(ਗਉੜੀ ਸੁਖਮਨੀ ਮ:੫, ੨੭੪-੧੦)*

(ੲ) ਕਿਨਹੀ ਗ੍ਰਿਹੁ ਤਜਿ ਵਣ ਖੰਡਿ ਪਾਇਆ॥ ਕਿਨਹੀ ਮੋਨਿ ਅਉਧੂਤੁ ਸਦਾਇਆ॥
ਕੋਈ ਕਹਤਉ ਅਨੰਨਿ ਭਗਉਤੀ॥ ਮੋਹਿ ਦੀਨ ਹਰਿ ਹਰਿ ਓਟ ਲੀਤੀ॥੨॥

*(ਰਾਮਕਲੀ ਮ:੫, ੯੧੨-੧੬)*

(ਸ) ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ॥ ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ॥੧॥ਰਹਾਉ॥

*(ਪ੍ਰਭਾਤੀ ਮ:੫, ੧੩੪੮-੨)*

## ਭਗਤ ਅਤੇ ਭਗਤੀ ਭਾਵ (੧੮੮੫)

ਵਾਹਿਗੁਰੂ ਦੀ ਬੰਦਗੀ ਕਰਨ ਵਾਲਾ ਇਨਸਾਨ, ਜ਼ਬਤ ਵਿਚ ਰਹਿ ਕੇ ਪਰਮਾਤਮਾ ਦੀ ਸੇਵਾ ਕਰਨ ਵਾਲਾ ਬੰਦਾ, ਡਿਸਿਪਿਲਿਨ ਵਿਚ ਰਹਿ ਕੇ ਵਾਹਿਗੁਰੂ ਨਾਲ ਪਿਆਰ ਕਰਨ ਵਾਲਾ ਆਦਮੀ ਜਾਂ ਇਸਤ੍ਰੀ (ਭਗਤਣੀ)। ਭਗਤੀ ਭਾਵ ਦਾ ਅਰਥ ਹੈ, ਖ਼ਾਸ ਜ਼ਬਤ ਵਿਚ ਰਹਿ ਕੇ ਵਾਹਿਗੁਰੂ ਨਾਲ ਪਿਆਰ ਕਰਨ ਵਾਲਾ ਵਿਅਕਤੀ। ਇਸ ਪ੍ਰਕਰਣ ਦੁਆਰਾ ਭਗਤੀ ਕਰਨ ਦੀ ਵਿਧੀ ਤੇ ਮਾਰਗ ਦਰਸਾਇਆ ਗਿਆ ਹੈ ਅਤੇ ਭਗਤ ਜਨਾਂ ਦੇ ਚਿੰਨ੍ਹ ਦਰਸਾਏ ਗਏ ਹਨ।

(ੳ) ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ॥
ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ॥
ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ॥੨॥

*(ਸਿਰੀ ਮ:੩, ੨੮-੧੬)*

(ਅ) ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ॥
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ॥੧॥ਰਹਾਉ॥

*(ਸਿਰੀ ਮ:੩, ੩੨-੬)*

(ੲ) ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ॥ ਓਹੁ ਬਿਖਈ ਓਸੁ ਰਾਮ ਕੋ ਰੰਗੁ॥੧॥ਰਹਾਉ॥

*(ਗਉੜੀ ਮ:੫, ੧੯੮-੩)*

(ਸ) ਓਹੁ ਜੁ ਭਰਮੁ ਭੁਲਾਵਾ ਕਹੀਅਤ ਤਿਨ ਮਹਿ ਉਰਝਿਓ ਸਗਲ ਸੰਸਾਰਾ॥
ਪੂਰਨ ਭਗਤੁ ਪੁਰਖ ਸੁਆਮੀ ਕਾ ਸਰਬ ਥੋਕ ਤੇ ਨਿਆਰਾ॥੨॥

*(ਸੋਰਠਿ ਮ:੫, ੬੧੧-੨)*

(ਹ) ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥
ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ॥
ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ॥
ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ॥
ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ॥

ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ ਨਾਮੁ ਧਿਆਇਆ॥
ਦਾਸਨਿ ਦਾਸ ਹੋਇ ਕੈ ਜਿਨੀ ਵਿਚਹੁ ਆਪੁ ਗਵਾਇਆ॥
ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ॥੧੯॥

*(ਵਾਰ ਮਾਝ ਮ:੧, ੧੪੫-੧੪)*

(ਕ) ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ॥
ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ॥
ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ॥
ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ॥੧॥
ਮੇਰੇ ਮਨ ਹਰਿ ਕਾ ਨਾਮੁ ਧਿਆਇ॥
ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ॥੧॥ਰਹਾਉ॥

*(ਸਿਰੀ ਮ:੩, ੩੫-੪)*

(ਖ) ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ॥
ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਕੋਇ॥
ਹਰਿ ਜੀਉ ਸਚਾ ਸਚੀ ਬਾਣੀ ਸਬਦਿ ਮਿਲਾਵਾ ਹੋਇ॥੧॥
ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ॥
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ॥੧॥ਰਹਾਉ॥

*(ਸ੍ਰਿਰੀ ਮ:੩, ੬੪-੧੫)*

(ਗ) ਵੇਪਰਵਾਹੁ ਸਚੁ ਮੇਰਾ ਪਿਆਰਾ॥ ਕਿਲਵਿਖ ਅਵਗਣ ਕਾਟਣਹਾਰਾ॥
ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ॥੪॥
ਤੇਰੀ ਭਗਤਿ ਸਚੀ ਜੇ ਸਚੇ ਭਾਵੈ॥ ਆਪੇ ਦੇਇ ਨ ਪਛੋਤਾਵੈ॥
ਸਭਨਾ ਜੀਆ ਕਾ ਏਕੋ ਦਾਤਾ ਸਬਦੇ ਮਾਰਿ ਜੀਵਾਵਣਿਆ॥੫॥

*(ਮਾਝ ਮ:੩, ੧੧੨-੧੪)*

(ਘ) ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ॥
ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ॥
ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ॥੧॥

*(ਸਿਰੀ ਮ:੧, ੨੨-੧੦)*

(ਙ) ਭਾਈ ਰੇ ਗੁਰ ਬਿਨੁ ਭਗਤਿ ਨ ਹੋਇ॥ ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ ਸਭੁ ਕੋਇ॥੧॥

*(ਸਿਰੀ ਮ:੩, ੩੧-੧੭)*

(ਚ) ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਈ॥
ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਸੋਈ॥
ਹਰਿ ਜੀਉ ਸਾਚਾ ਸਾਚੀ ਬਾਣੀ ਸਬਦਿ ਮਿਲਾਵਾ ਹੋਈ॥੧॥

*(ਸਿਰੀ ਮ:੩, ੩੨-੪)*

(ਛ) ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ॥
ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ॥
ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ॥੭॥
ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ॥
ਭਗਤਿ ਵਛਲੁ ਹਰਿ ਮਨਿ ਵਸਿਆ ਸਹਜਿ ਮਿਲਿਆ ਪ੍ਰਭੁ ਸੋਇ॥
ਨਾਨਕ ਸਬਦੇ ਹਰਿ ਸਾਲਾਹੀਐ ਕਰਮਿ ਪਰਾਪਤਿ ਹੋਇ॥੮॥

*(ਸਿਰੀ ਮ:੩, ੬੭-੫)*

(ਜ) ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ॥ ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥੨॥

*(ਸਿਰੀ ਰਵਿਦਾਸ, ੯੩-੧੮)*

(ੲ) ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ॥੩॥

*(ਮਾਝ ਮ:੫, ੯੮-੧੦)*

(ਵ) ਸਭੁ ਕੋ ਤੇਰਾ ਭਗਤੁ ਕਹਾਏ॥ ਸੇਈ ਭਗਤ ਤੇਰੈ ਮਨਿ ਭਾਏ॥
ਸਚੁ ਬਾਣੀ ਤੁਧੈ ਸਾਲਾਹਨਿ ਰੰਗਿ ਰਾਤੇ ਭਗਤਿ ਕਰਾਵਣਿਆ॥੨॥

*(ਮਾਝ ਮ:੩, ੧੨੭-੯)*

(ਟ) ਜਾ ਕੈ ਹਿਰਦੈ ਵਸਿਆ ਹਰਿ ਸੋਈ॥ ਗੁਰਮੁਖਿ ਭਗਤਿ ਪਰਾਪਤਿ ਹੋਈ॥
ਹਰਿ ਕੀ ਭਗਤਿ ਮੁਕਤਿ ਆਨੰਦੁ॥ ਗੁਰਮਤਿ ਪਾਏ ਪਰਮਾਨੰਦੁ॥੩॥

*(ਗਉੜੀ ਮ:੧, ੧੫੪-੧੪)*

(ਠ) ਇਕਿ ਗਾਵਹਿ ਇਕਿ ਭਗਤਿ ਕਰੇਹਿ॥ ਨਾਮੁ ਨ ਪਾਵਹਿ ਬਿਨੁ ਅਸਨੇਹ॥
ਸਚੀ ਭਗਤਿ ਗੁਰ ਸਬਦ ਪਿਆਰਿ॥ ਅਪਨਾ ਪਿਰੁ ਰਾਖਿਆ ਸਦਾ ਉਰਿ ਧਾਰਿ॥੨॥
ਭਗਤਿ ਕਰਹਿ ਮੂਰਖ ਆਪੁ ਜਣਾਵਹਿ॥ ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ॥
ਨਚਿਐ ਟਪਿਐ ਭਗਤਿ ਨ ਹੋਇ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ॥੩॥
ਭਗਤਿ ਵਛਲੁ ਭਗਤਿ ਕਰਾਏ ਸੋਇ॥ ਸਚੀ ਭਗਤਿ ਵਿਚਹੁ ਆਪੁ ਖੋਇ॥
ਮੇਰਾ ਪ੍ਰਭੁ ਸਾਚਾ ਸਭ ਬਿਧਿ ਜਾਣੈ॥ ਨਾਨਕ ਬਖਸੇ ਨਾਮੁ ਪਛਾਣੈ॥੪॥

*(ਗਉੜੀ ਗੁਆਰੇਰੀ ਮ:੩, ੧੫੮-੧੮)*

(ਡ) ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ॥ ਚਰਣੀ ਲਾਗੈ ਤਾ ਮਹਲੁ ਪਾਵੈ॥
ਸਦ ਹੀ ਨਿਰਮਲੁ ਸਹਜਿ ਸਮਾਵੈ॥੬॥

*(ਗਉੜੀ ਮ:੩, ੨੩੧-੪)*

(ਢ) ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਏ॥
ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ ਬਿਨੁ ਭਗਤੀ ਮੈਲੁ ਨ ਜਾਏ॥
ਨਾਨਕ ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਏ॥੧॥

*(ਗਉੜੀ ਮ:੩, ਛੰਤ, ੨੪੫-੪)*

(ਣ) ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ॥

ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣਤਾਸ॥

*(ਗਉੜੀ ਬਾਵਨ ਅਖਰੀ ਮ: ੫, ੨੫੩-੧੭)*

(ਤ) ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ ਨਿਤ ਚੜੈ ਸਵਾਈ॥
ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ ਅਪਣੀ ਪੈਜ ਰਖਾਈ॥

*(ਗਉੜੀ ਵਾਰ, ਮ:੪, ੩੧੬-੫)*

(ਥ) ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ ਕਿਆ ਪਾਪੀ ਕਰੀਐ॥
ਗੁਮਾਨੁ ਕਰਹਿ ਮੂੜ ਗੁਮਾਨੀਆ ਵਿਸੁ ਖਾਧੀ ਮਰੀਐ॥

*(ਗਉੜੀ ਵਾਰ, ਮ:੫, ੩੧੬-੯)*

(ਦ) ਅਪਨੀ ਭਗਤਿ ਆਪ ਹੀ ਦ੍ਰਿੜਾਈ॥ ਪੂਰਬ ਲਿਖਤੁ ਮਿਲਿਆ ਮੇਰੇ ਭਾਈ॥

*(ਗਉੜੀ ਕਬੀਰ, ੩੩੧-੯)*

(ਧ) ਤਿਸ ਦੀ ਤੂ ਭਗਤਿ ਥਾਇ ਪਾਇਹਿ ਜੋ ਤੁਧੁ ਮਨਿ ਭਾਇਆ॥

*(ਬਿਹਾਗੜਾ ਵਾਰ ਮ:੪, ੫੪੮-੧੬)*

(ਨ) ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤਿ ਸਦਾ ਹੋਇ॥
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ॥

*(ਵਡਹੰਸ ਵਾਰ ਮ:੩. ੫੮੯-੨)*

(ਪ) ਜਿਸ ਨੋ ਆਪਿ ਲਏ ਲੜਿ ਲਾਇ॥ ਦਰਗਹ ਮਿਲੈ ਤਿਸੈ ਹੀ ਜਾਇ॥
ਸੇਈ ਭਗਤ ਜਿ ਸਾਚੇ ਭਾਣੇ॥ ਜਮਕਾਲ ਤੇ ਭਏ ਨਿਕਾਣੇ॥੩॥

*(ਧਨਾਸਰੀ ਮ:੫, ੬੭੨-੪)*

(ਫ) ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ॥
ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ॥੨॥
ਸੇ ਭਗਤ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ॥
ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ॥੩॥

*(ਸੂਹੀ ਮ:੪, ੭੩੩-੧੫)*

(ਬ) ਹਰਿ ਕੇ ਲੋਕ ਸਦਾ ਗੁਣ ਗਾਵਹਿ ਤਿਨ ਕਉ ਮਿਲਿਆ ਪੂਰਨ ਧਾਮ॥
ਜਨ ਕਾ ਦਰਸੁ ਬਾਂਛੈ ਦਿਨ ਰਾਤੀ ਹੋਇ ਪੁਨੀਤ ਧਰਮ ਰਾਇ ਜਾਮ॥੧॥

*(ਭੈਰਉ ਮ:੫, ੧੧੫੧-੮)*

(ਭ) ਹਰਿ ਕੇ ਲੋਗ ਅਵਰ ਨਹੀ ਕਾਰਾ॥ ਸਾਚਉ ਠਾਕੁਰੁ ਸਾਚੁ ਪਿਆਰਾ॥੨॥

*(ਧਨਾਸਰੀ ਮ:੧, ੬੮੬-੭)*

(ਮ) ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ॥
ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ॥
ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸ ਦੀ ਸਾਚੀ ਬਾਣੀ॥
ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ॥

ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ॥
ਨਾਨਕ ਭਗਤ ਸੋਹਹਿ ਦਰਿ ਸਾਚੈ ਜਿਨੀ ਸਚੋ ਸਚੁ ਕਮਾਇਆ॥੧॥
ਹਰਿ ਭਗਤਾ ਕੀ ਜਾਤਿ ਪਤਿ ਹੈ ਭਗਤ ਹਰਿ ਕੈ ਨਾਮਿ ਸਮਾਣੇ ਰਾਮ॥
ਹਰਿ ਭਗਤਿ ਕਰਹਿ ਵਿਚਹੁ ਆਪੁ ਗਵਾਵਹਿ ਜਿਨ ਗੁਣ ਅਵਗਣ ਪਛਾਣੇ ਰਾਮ॥
ਗੁਣ ਅਉਗਣ ਪਛਾਣੈ ਹਰਿ ਨਾਮੁ ਵਖਾਣੈ ਭੈ ਭਗਤਿ ਮੀਠੀ ਲਾਗੀ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਘਰ ਹੀ ਮਹਿ ਬੈਰਾਗੀ॥
ਭਗਤੀ ਰਾਤੇ ਸਦਾ ਮਨੁ ਨਿਰਮਲੁ ਹਰਿ ਜੀਉ ਵੇਖਹਿ ਸਦਾ ਨਾਲੇ॥
ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ ਅਨਦਿਨੁ ਨਾਮੁ ਸਮ੍ਹਾਲੇ॥੨॥
ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ॥
ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ॥
ਮਰਿ ਜਨਮਹਿ ਦੁਖੁ ਹੋਈ ਦੂਜੈ ਭਾਇ ਪਰਜ ਵਿਗੋਈ ਵਿਣੁ ਗੁਰ ਤਤੁ ਨ ਜਾਨਿਆ॥
ਭਗਤਿ ਵਿਹੂਣਾ ਸਭੁ ਜਗੁ ਭਰਮਿਆ ਅੰਤਿ ਗਇਆ ਪਛੁਤਾਨਿਆ॥
ਕੋਟਿ ਮਧੇ ਕਿਨੈ ਪਛਾਣਿਆ ਹਰਿ ਨਾਮਾ ਸਚੁ ਸੋਈ॥
ਨਾਨਕ ਨਾਮਿ ਮਿਲੈ ਵਡਿਆਈ ਦੂਜੈ ਭਾਇ ਪਤਿ ਖੋਈ॥੩॥
ਭਗਤਾ ਕੈ ਘਰਿ ਕਾਰਜੁ ਸਾਚਾ ਹਰਿ ਗੁਣ ਸਦਾ ਵਖਾਣੇ ਰਾਮ॥
ਭਗਤਿ ਖਜਾਨਾ ਆਪੇ ਦੀਆ ਕਾਲੁ ਕੰਟਕੁ ਮਾਰਿ ਸਮਾਣੇ ਰਾਮ॥
ਕਾਲੁ ਕੰਟਕੁ ਮਾਰਿ ਸਮਾਣੇ ਹਰਿ ਮਨਿ ਭਾਣੇ ਨਾਮੁ ਨਿਧਾਨੁ ਸਚੁ ਪਾਇਆ॥
ਸਦਾ ਅਖੁਟੁ ਕਦੇ ਨ ਨਿਖੁਟੈ ਹਰਿ ਦੀਆ ਸਹਜਿ ਸੁਭਾਇਆ॥
ਹਰਿ ਜਨ ਊਚੇ ਸਦ ਹੀ ਊਚੇ ਗੁਰ ਕੈ ਸਬਦਿ ਸੁਹਾਇਆ॥
ਨਾਨਕ ਆਪੇ ਬਖਸਿ ਮਿਲਾਏ ਜੁਗਿ ਜੁਗਿ ਸੋਭਾ ਪਾਇਆ॥੪॥

*(ਸੂਹੀ ਮ:੩, ੭੬੮-੯)*

(ਯ) ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ॥
ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ॥

*(ਸੂਹੀ ਵਾਰ ਮ:੩, ੭੮੮-੧੩)*

(ਰ) ਹਰਿ ਭਗਤਾ ਕਾ ਆਸਰਾ ਅਨ ਨਾਹੀ ਠਾਉ॥
ਤਾਣੁ ਦੀਬਾਣੁ ਪਰਵਾਰ ਧਨੁ ਪ੍ਰਭ ਤੇਰਾ ਨਾਉ॥੧॥
ਕਰਿ ਕਿਰਪਾ ਪ੍ਰਭਿ ਆਪਣੀ ਅਪਨੇ ਦਾਸ ਰਖਿ ਲੀਏ॥
ਨਿੰਦਕ ਨਿੰਦਾ ਕਰਿ ਪਚੇ ਜਮਕਾਲਿ ਗ੍ਰਸੀਏ॥੧॥ਰਹਾਉ॥
ਸੰਤਾ ਏਕੁ ਧਿਆਵਨਾ ਦੂਸਰ ਕੋ ਨਾਹਿ॥
ਏਕਸੁ ਆਗੈ ਬੇਨਤੀ ਰਵਿਆ ਸ੍ਰਬ ਥਾਇ॥੨॥
ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ॥
ਸਗਲ ਦੁਸਟ ਖੰਡ ਖੰਡ ਕੀਏ ਜਨ ਲੀਏ ਮਾਨੀ॥੩॥

ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ॥
ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ॥੪॥

*(ਬਿਲਾਵਲੁ ਮ:੫, ੮੧੫-੧)*

(ਲ) ਬਿਨੁ ਭੈ ਭਗਤੀ ਤਰਨੁ ਕੈਸੇ॥
ਕਰਹੁ ਅਨੁਗ੍ਰਹੁ ਪਤਿਤ ਉਧਾਰਨ ਰਾਖੁ ਸੁਆਮੀ ਆਪ ਭਰੋਸੇ॥੧॥ਰਹਾਉ॥

*(ਬਿਲਾਵਲੁ ਮ:੫, ੮੨੯-੯)*

(ਵ) ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ॥
ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ॥੨॥

*(ਬਿਲਾਵਲੁ ਮ: ੯, ੮੩੧-੫)*

(ੜ) ਨਿਕਟਿ ਵਸੈ ਦੇਖੈ ਸਭੁ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥
ਵਿਣੁ ਭੈ ਪਇਐ ਭਗਤਿ ਨ ਹੋਈ॥ ਸਬਦਿ ਰਤੇ ਸਦਾ ਸੁਖੁ ਹੋਈ॥੧॥

*(ਬਿਲਾਵਲੁ ਮ:੧, ੮੩੧-੯)*

(ੳੳ) ਜਿਹ ਕੁਲ ਸਾਧੁ ਬੈਸਨੋ ਹੋਇ॥
ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ॥੧॥ਰਹਾਉ॥
ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥੧॥
ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ॥
ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ॥੨॥
ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥
ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ॥੩॥

*(ਬਿਲਾਵਲੁ ਰਵਿਦਾਸ, ੮੫੮-੭)*

(ੳਅ) ਭੈ ਤੇ ਉਪਜੈ ਭਗਤਿ ਪ੍ਰਭ ਅੰਤਰਿ ਹੋਇ ਸਾਂਤਿ॥ ਨਾਮੁ ਜਪਤ ਗੋਵਿੰਦ ਕਾ ਬਿਨਸੈ ਭ੍ਰਮ ਭ੍ਰਾਂਤਿ॥

*(ਬਿਲਾਵਲੁ ਮ:੫, ੮੧੪-੧੦)*

(ੳੲ) ਭਗਤਾ ਕੀ ਚਾਲ ਨਿਰਾਲੀ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥੧੪॥

*(ਰਾਮਕਲੀ ਮ:੩, ਅਨੰਦੁ, ੯੧੮-੧੮)*

(ੳਸ) ਰਾਖਿ ਲੀਏ ਪ੍ਰਭਿ ਭਗਤ ਜਨਾ ਅਪਣੀ ਚਰਣੀ ਲਾਏ ਰਾਮ॥
ਆਠ ਪਹਰ ਅਪਨਾ ਪ੍ਰਭੁ ਸਿਮਰਹ ਏਕੋ ਨਾਮੁ ਧਿਆਏ ਰਾਮ॥

*(ਰਾਮਕਲੀ ਮ:੫, ਛੰਤ, ੯੨੬-੫)*

(ੳਹ) ਭਗਤਿ ਰਤਾ ਜਨੁ ਸਹਜਿ ਸੁਭਾਇ॥ ਗੁਰ ਕੈ ਭੈ ਸਾਚੈ ਸਾਚਿ ਸਮਾਇ॥
ਬਿਨੁ ਗੁਰ ਪੂਰੇ ਭਗਤਿ ਨ ਹੋਇ॥ ਮਨਮੁਖ ਰੁੰਨੇ ਅਪਨੀ ਪਤਿ ਖੋਇ॥੧॥

*(ਆਸਾ ਮ:੩, ੩੬੩-੧੩)*

(ੳਕ) ਭਗਤ ਜਨਾ ਕੀ ਊਤਮ ਬਾਣੀ ਗਾਵਹਿ ਅਕਥ ਕਥਾ ਨਿਤ ਨਿਆਰੀ॥
ਸਫਲ ਜਨਮੁ ਭਇਆ ਤਿਨ ਕੇਰਾ ਆਪਿ ਤਰੇ ਕੁਲ ਤਾਰੀ॥੪॥

*(ਗੂਜਰੀ ਮ:੪, ੫੦੭-੩)*

(ੳਖ) ਗੁਰ ਕਾ ਬਚਨੁ ਜਪਿ ਮੰਤੁ॥ ਏਹਾ ਭਗਤਿ ਸਾਰ ਤਤੁ॥
ਸਤਿਗੁਰ ਭਏ ਦਇਆਲ॥ ਨਾਨਕ ਦਾਸ ਨਿਹਾਲ॥੪॥

*(ਰਾਮਕਲੀ ਮ:੫, ੮੯੫-੭)*

(ੳਗ) ਸਬਦੁ ਬੀਚਾਰੇ ਸੋ ਜਨੁ ਸਾਚਾ ਜਿਨ ਕੈ ਹਿਰਦੈ ਸਾਚਾ ਸੋਈ॥
ਸਾਚੀ ਭਗਤਿ ਕਰਹਿ ਦਿਨੁ ਰਾਤੀ ਤਾਂ ਤਨਿ ਦੂਖੁ ਨ ਹੋਈ॥੧॥
ਭਗਤੁ ਭਗਤੁ ਕਹੈ ਸਭੁ ਕੋਈ॥
ਬਿਨੁ ਸਤਿਗੁਰ ਸੇਵੇ ਭਗਤਿ ਨ ਪਾਈਐ ਪੂਰੈ ਭਾਗਿ ਮਿਲੈ ਪ੍ਰਭੁ ਸੋਈ॥੧॥ਰਹਾਉ॥

*(ਭੈਰਉ ਮ: ੩, ੧੧੩੧-੪)*

(ੳਘ) ਜਿਸ ਨੋ ਹਰਿ ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ॥
ਤਿਸ ਕੀ ਮੁਹਤਾਜੀ ਲੋਕੁ ਕਢਦਾ ਹੋਰਤੁ ਹਟਿ ਨ ਵਥੁ ਨ ਵੇਸਾਹੁ॥
ਭਗਤ ਜਨਾ ਕਉ ਸਨਮੁਖੁ ਹੋਵੈ ਸੁ ਹਰਿ ਰਾਸਿ ਲਏ ਵੇਮੁਖ ਭਸੁ ਪਾਹੁ॥
ਹਰਿ ਕੇ ਨਾਮ ਕੇ ਵਾਪਾਰੀ ਹਰਿ ਭਗਤ ਹਹਿ ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ॥
ਜਨ ਨਾਨਕਿ ਹਰਿ ਨਾਮ ਧਨੁ ਲਦਿਆ ਸਦਾ ਵੇਪਰਵਾਹੁ॥੭॥

*(ਬਿਲਾਵਲ ਵਾਰ ਮ:੪, ੮੫੨-੬)*

(ੳਙ) ਇਸੁ ਜੁਗ ਮਹਿ ਭਗਤੀ ਹਰਿ ਧਨੁ ਖਟਿਆ ਹੋਰੁ ਸਭੁ ਜਗਤੁ ਭਰਮਿ ਭੁਲਾਇਆ॥
ਗੁਰ ਪਰਸਾਦੀ ਨਾਮੁ ਮਨਿ ਵਸਿਆ ਅਨਦਿਨੁ ਨਾਮੁ ਧਿਆਇਆ॥
ਬਿਖਿਆ ਮਾਹਿ ਉਦਾਸ ਹੈ ਹਉਮੈ ਸਬਦਿ ਜਲਾਇਆ॥
ਆਪਿ ਤਰਿਆ ਕੁਲ ਉਧਰੇ ਧੰਨੁ ਜਣੇਦੀ ਮਾਇਆ॥
ਸਦਾ ਸਹਜੁ ਸੁਖੁ ਮਨਿ ਵਸਿਆ ਸਚੇ ਸਿਉ ਲਿਵ ਲਾਇਆ॥

*(ਬਿਲਾਵਲ ਵਾਰ ਮ:੩, ੮੫੨-੯)*

(ੳਚ) ਨਾਮ ਧਾਰੀਕ ਉਧਾਰੇ ਭਗਤਹ ਸੰਸਾ ਕਉਨ॥ ਜੇਨ ਕੇਨ ਪਰਕਾਰੇ ਹਰਿ ਹਰਿ ਜਸੁ ਸੁਨਹੁ ਸ੍ਰਵਨ॥

*(ਆਸਾ ਮ:੫, ਛੰਤ, ੪੫੮-੬)*

(ੳਛ) ਇਸੁ ਭਗਤੀ ਨੋ ਸੁਰਿ ਨਰ ਮੁਨਿ ਜਨ ਲੋਚਦੇ ਵਿਣੁ ਸਤਿਗੁਰ ਪਾਈ ਨ ਜਾਇ॥
ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ॥੨॥

*(ਆਸਾ ਮ:੩, ੪੨੫-੪)*

(ੳਜ) ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ॥
ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ॥

ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ॥੧॥

*(ਸੋਰਠਿ ਮ:੩, ੬੦੦-੪)*

(ੳਝ) ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ॥

... ... ...

ਬਿਨੁ ਗੁਰ ਸਾਚੇ ਭਗਤਿ ਨ ਹੋਵੀ ਹੋਰ ਭੂਲੀ ਫਿਰੈ ਇਆਣੀ॥

*(ਸੋਰਠਿ ਮ:੩, ੬੦੨-੭)*

(ੳਞ) ਗਿਆਨੀ ਗੁਰ ਬਿਨੁ ਭਗਤਿ ਨ ਹੋਈ॥ ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ॥੧॥

*(ਸੂਹੀ ਮ:੪, ੭੩੨-੭)*

(ੳਟ) ਤ੍ਰੈ ਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ॥੧੬॥

*(ਰਾਮਕਲੀ ਮ:੧, ੯੦੮-੩)*

(ੳਠ) ਕਰਮੁ ਹੋਵੈ ਗੁਰੁ ਭਗਤਿ ਦ੍ਰਿੜਾਵੈ॥ ਵਿਣੁ ਕਰਮਾ ਕਿਉ ਪਾਇਆ ਜਾਏ॥
ਆਪੇ ਕਰੇ ਕਰਾਏ ਕਰਤਾ ਜਿਉ ਭਾਵੈ ਤਿਵੈ ਚਲਾਇਦਾ॥੧੨॥

*(ਮਾਰੂ ਮ:੩, ਸੋਲਹੇ, ੧੦੬੧-੯)*

(ੳਡ) ਦੂਧੁ ਕਟੋਰੈ ਗਡਵੈ ਪਾਨੀ॥ ਕਪਲ ਗਾਇ ਨਾਮੈ ਦੁਹਿ ਆਨੀ॥੧॥
ਦੂਧੁ ਪੀਉ ਗੋਬਿੰਦੇ ਰਾਇ॥ ਦੂਧੁ ਪੀਉ ਮੇਰੋ ਮਨੁ ਪਤੀਆਇ॥
ਨਾਹੀ ਤ ਘਰ ਕੋ ਬਾਪੁ ਰਿਸਾਇ॥੧॥ਰਹਾਉ॥
ਸੋੁਇਨ ਕਟੋਰੀ ਅੰਮ੍ਰਿਤ ਭਰੀ॥ ਲੈ ਨਾਮੈ ਹਰਿ ਆਗੈ ਧਰੀ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ॥ ਨਾਮੇ ਦੇਖਿ ਨਰਾਇਨੁ ਹਸੈ॥੩॥
ਦੂਧੁ ਪੀਆਇ ਭਗਤੁ ਘਰਿ ਗਇਆ॥ ਨਾਮੇ ਹਰਿ ਕਾ ਦਰਸਨੁ ਭਇਆ॥੪॥

*(ਭੈਰਉ ਨਾਮਦੇਉ, ੧੧੬੩-੧੬)*

(ੳਢ) ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮ੍ਾਰੇ ਕਾਮਾ॥੧॥
ਨਾਮਾ ਸੁਲਤਾਨੇ ਬਾਧਿਲਾ॥ ਦੇਖਉ ਤੇਰਾ ਹਰਿ ਬੀਠੁਲਾ॥੧॥ਰਹਾਉ॥

*(ਭੈਰਉ ਨਾਮਦੇਉ, ੧੧੬੫-੧੩)*

(ੳਣ) ਬਿਨੁ ਭਗਤੀ ਨਹੀ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ॥
ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ॥੨॥

*(ਬਸੰਤੁ ਹਿੰਡੋਲ ਮ:੧, ੧੧੭੧-੧੨)*

(ੳਤ) ਭਗਤਾਂ ਕਾ ਭੋਜਨੁ ਹਰਿ ਨਾਮ ਨਿਰੰਜਨੁ ਪੈਨ੍ਣੁ ਭਗਤਿ ਬਡਾਈ॥
ਨਿਜ ਘਰਿ ਵਾਸਾ ਸਦਾ ਹਰਿ ਸੇਵਨਿ ਹਰਿ ਦਰਿ ਸੋਭਾ ਪਾਈ॥੨॥

*(ਸਾਰਗ ਮ:੩, ੧੨੩੩-੧੧)*

(ੳਥ) ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥
ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥੧॥

*(ਸਾਰੰਗ ਨਾਮਦੇਉ, ੧੨੫੨-੧੯)*

(ੳਦ) ਹਰਿ ਕਾ ਚਿਹਨੁ ਸੋਈ ਹਰਿ ਜਨ ਕਾ ਹਰਿ ਆਪੇ ਜਨ ਮਹਿ ਆਪੁ ਰਖਾਂਤਿ॥

ਧਨੁ ਧੰਨੁ ਗੁਰੂ ਨਾਨਕੁ ਸਮਦਰਸੀ ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ॥੪॥

*(ਮਲਾਰ ਮ:੪, ੧੨੬੪-੧੨)*

(ਉਧ) ਕਹਿ ਕਹਿ ਕਹਣੁ ਕਹੈ ਸਭੁ ਕੋਇ॥ ਬਿਨੁ ਮਨ ਮੂਏ ਭਗਤਿ ਨ ਹੋਇ॥
ਗਿਆਨ ਮਤੀ ਕਮਲ ਪਰਗਾਸੁ॥ ਤਿਤੁ ਘਟਿ ਨਾਮੈ ਨਾਮਿ ਨਿਵਾਸੁ॥੫॥
ਹਉਮੈ ਭਗਤਿ ਕਰੇ ਸਭੁ ਕੋਇ॥ ਨਾ ਮਨੁ ਭੀਜੈ ਨਾ ਸੁਖੁ ਹੋਇ॥
ਕਹਿ ਕਹਿ ਕਹਣੁ ਆਪੁ ਜਾਣਾਏ॥ ਬਿਰਥੀ ਭਗਤਿ ਸਭੁ ਜਨਮੁ ਗਵਾਏ॥੬॥
ਸੇ ਭਗਤ ਸਤਿਗੁਰ ਮਨਿ ਭਾਏ॥ ਅਨਦਿਨੁ ਨਾਮਿ ਰਹੇ ਲਿਵ ਲਾਏ॥
ਸਦ ਹੀ ਨਾਮੁ ਵੇਖਹਿ ਹਜੂਰਿ॥ ਗੁਰ ਕੈ ਸਬਦਿ ਰਹਿਆ ਭਰਪੂਰਿ॥੭॥

*(ਮਲਾਰ ਮ: ੩, ੧੨੭੭-੧੬)*

(ਉਨ) ਭਗਤ ਜਨਾ ਕੇ ਹਰਿ ਰਖਵਾਰੇ ਜਨ ਹਰਿ ਰਸੁ ਮੀਠ ਲਗਾਵੈਗੋ॥
ਖਿਨੁ ਖਿਨੁ ਨਾਮੁ ਦੇਇ ਵਡਿਆਈ ਸਤਿਗੁਰ ਉਪਦੇਸਿ ਸਮਾਵੈਗੋ॥੪॥
ਭਗਤ ਜਨਾ ਕਉ ਸਦਾ ਨਿਵਿ ਰਹੀਐ ਜਨ ਨਿਵਹਿ ਤਾ ਫਲ ਗੁਨ ਪਾਵੈਗੋ॥
ਜੋ ਨਿੰਦਾ ਦੁਸਟ ਕਰਹਿ ਭਗਤਾ ਕੀ ਹਰਨਾਖਸ ਜਿਉ ਪਚਿ ਜਾਵੈਗੋ॥੫॥
ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ॥
ਜੋ ਜੋ ਭਗਤੁ ਹੋਇ ਸੋ ਪੂਜਹੁ ਭਰਮਨ ਭਰਮੁ ਚੁਕਾਵੈਗੋ॥੬॥

*(ਕਾਨੜਾ ਮ:੪, ੧੩੦੯-੫)*

(ਉਪ) ਗੁਰ ਸੇਵਾ ਬਿਨੁ ਭਗਤਿ ਨ ਹੋਈ॥ ਅਨੇਕ ਜਤਨ ਕਰੈ ਜੇ ਕੋਈ॥
ਹਉਮੈ ਮੇਰਾ ਸਬਦੇ ਖੋਈ॥ ਨਿਰਮਲ ਨਾਮੁ ਵਸੈ ਮਨਿ ਸੋਈ॥੬॥

*(ਪ੍ਰਭਾਤੀ ਮ:੧, ੧੩੪੨-੯)*

(ਉਫ) ਜਿਹ ਨਰ ਰਾਮ ਭਗਤਿ ਨਹਿ ਸਾਧੀ॥ ਜਨਮਤ ਕਸ ਨ ਮੁਓ ਅਪਰਾਧੀ॥੧॥ਰਹਾਉ॥
ਮੁਚੁ ਮੁਚੁ ਗਰਭ ਗਏ ਕੀਨ ਬਚਿਆ॥ ਬੁਡਭੁਜ ਰੂਪ ਜੀਵੇ ਜਗ ਮਝਿਆ॥੨॥
ਕਹੁ ਕਬੀਰ ਜੈਸੇ ਸੁੰਦਰ ਸਰੂਪ॥ ਨਾਮ ਬਿਨਾ ਜੈਸੇ ਕੁਬਜ ਕੁਰੂਪ॥੩॥

*(ਗਉੜੀ ਕਬੀਰ, ੩੨੮-੧੦)*

(ਉਬ) ਜਿਸ ਨੋ ਇਕੋ ਰੰਗੁ ਭਗਤੁ ਸੋ ਜਾਨਣੋ॥ ਓਹੁ ਸਭਨਾ ਕੀ ਰੇਣੁ ਬਿਰਹੀ ਚਾਰਣੋ॥
ਸਭਿ ਤੇਰੇ ਚੋਜ ਵਿਡਾਣ ਸਭੁ ਤੇਰਾ ਕਾਰਣੋ॥੧੩॥

*(ਰਾਮਕਲੀ ਵਾਰ ਮ:੫, ੯੬੩-੧੬)*

(ਉਭ) ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ॥੨॥

*(ਧਨਾਸਰੀ ਰਵਿਦਾਸ, ੬੯੪-੧੨)*

(ਉਮ) ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ॥
ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ॥
ਮਨਮੁਖਿ ਭਾਗ ਵਿਹੂਣਿਆ ਤਿਖ ਮੁਈਆ ਕੰਧੀ ਪਾਸਿ॥੩॥

*(ਮਾਰੂ ਮ:੪, ੯੯੬-੧੪)*

## ਭਗਤ ਹੀਣ (੧੮੮੬)

ਜੋ ਵਾਹਿਗੁਰੂ ਦੀ ਉਪਾਸ਼ਨਾ ਤੋਂ ਮਹਰੂਮ ਹਨ, ਭਾਵ ਜੋ ਰੱਬ ਦੀ ਬੰਦਗੀ ਤੋਂ ਵਾਂਝੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਨਾਮ ਵਿਹੂਣੇ"

(ੳ) ਹਰਿ ਕੇ ਨਾਮ ਬਿਨਾ ਦੁਖੁ ਪਾਵੈ॥
ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ॥ਰਹਾਉ॥

*(ਬਿਲਾਵਲ ਮ:੯, ੮੩੦-੧੮)*

(ਅ) ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ॥
ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ॥੪॥

*(ਬਿਲਾਵਲੁ ਮ: ੧, ੭੯੫-੭)*

(ੲ) ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ॥
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ॥੧॥ਰਹਾਉ॥

*(ਸਿਰੀ ਮ:੩, ੬੪-੧੬)*

(ਸ) ਭਗਤਿ ਬਿਨੁ ਬਿਰਥੇ ਜਨਮੁ ਗਇਓ॥ ਸਾਧਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ॥

*(ਗਉੜੀ ਕਬੀਰ, ੩੩੬-੧੩)*

(ਹ) ਭੋਗਹਿ ਭੋਗ ਅਨੇਕ ਵਿਣੁ ਨਾਵੈ ਸੁੰਞਿਆ॥ ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ॥੨॥
ਕਪੜ ਭੋਗ ਸੁਗੰਧ ਤਨਿ ਮਰਦਨ ਮਾਲਣਾ॥ ਬਿਨੁ ਸਿਮਰਨ ਤਨੁ ਛਾਰੁ ਸਰਪਰ ਚਾਲਣਾ॥੩॥
ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ॥ ਛੂਟਨੁ ਹਰਿ ਕੀ ਸਰਣਿ ਲੇਖੁ ਨਾਨਕ ਲੇਖਿਆ॥੪॥

*(ਆਸਾ ਮ:੫, ੩੯੮-੯)*

## ਭਗਤ ਕੀ ਨਿੰਦਾ (੧੮੮੭)

ਹੋਰ ਜਾਣਕਾਰੀ ਵਾਸਤੇ ਦੇਖੋ, "ਸੰਤ ਕਾ ਦੋਖੀ"

(ੳ) ਭਗਤ ਕੀ ਨਿੰਦਾ ਕੰਧੁ ਛੇਦਾਵੈ॥ ਭਗਤ ਕੀ ਨਿੰਦਾ ਨਰਕੁ ਭੁੰਚਾਵੈ॥
ਭਗਤ ਕੀ ਨਿੰਦਾ ਗਰਭ ਮਹਿ ਗਲੈ॥ ਭਗਤ ਕੀ ਨਿੰਦਾ ਰਾਜ ਤੇ ਟਲੈ॥੨॥

*(ਭੈਰਉ ਮ:੫, ੧੧੪੫-੧੦)*

## ਭਗਤ ਵੱਛਲ (੧੮੮੮)

ਭਗਤਾਂ ਦਾ ਪਿਆਰਾ, ਵਾਹਿਗੁਰੂ, ਭਗਤਾਂ ਨਾਲ ਪਿਆਰ ਕਰਨ ਵਾਲਾ ਵਾਹਿਗੁਰੂ। ਦੇਖੋ, "ਬਿਰਦ ਪਾਲਿਕ"

(ੳ) ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ॥
ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ ਸਰਣਿ ਪ੍ਰਭੂ ਤਿਸੁ ਪਾਛੈ ਪਈਆ॥੪॥
ਖਿਮਾ ਸੀਗਾਰ ਕਰੇ ਪ੍ਰਭ ਖੁਸੀਆ ਮਨਿ ਦੀਪਕ ਗੁਰ ਗਿਆਨੁ ਬਲਈਆ॥
ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ॥੫॥

*(ਬਿਲਾਵਲੁ ਮ: ੪, ੮੩੬-੫)*

(ਅ) ਭਗਤਿ ਵਛਲੁ ਅਨਾਥਹ ਨਾਥੇ॥ ਗੋਪੀ ਨਾਥੁ ਸਗਲ ਹੈ ਸਾਥੇ॥
ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ॥੫॥

*(ਮਾਰੂ ਮ:੫, ਸੋਲਹੇ ੧੦੮੨-੧੧)*

(ੲ) ਖੋਜਤ ਖੋਜਤ ਪ੍ਰਭ ਮਿਲੇ ਹਰਿ ਕਰੁਣਾ ਧਾਰੇ॥ ਨਿਰਗੁਣੁ ਨੀਚੁ ਅਨਾਥੁ ਮੈ ਨਹੀ ਦੋਖ ਬੀਚਾਰੇ॥
ਨਹੀ ਦੋਖ ਬੀਚਾਰੇ ਪੂਰਨ ਸੁਖ ਸਾਰੇ ਪਾਵਨ ਬਿਰਦੁ ਬਖਾਨਿਆ॥
ਭਗਤਿ ਵਛਲੁ ਸੁਨਿ ਅੰਚਲੋੁ ਗਹਿਆ ਘਟਿ ਘਟਿ ਪੂਰ ਸਮਾਨਿਆ॥

*(ਕੇਦਾਰਾ ਮ:੫, ਛੰਤ, ੧੧੨੨-੧੬)*

(ਸ) ਪ੍ਰਭ ਬਖਸੰਦ ਦੀਨ ਦਇਆਲ॥ ਭਗਤਿ ਵਛਲ ਸਦਾ ਕਿਰਪਾਲ॥

*(ਗਉੜੀ ਸੁਖਮਨੀ ਮ:੫, ੨੯੦-੯)*

(ਹ) ਗੁਰਿ ਹਰਿ ਪ੍ਰਭੁ ਅਗਮੁ ਦ੍ਰਿੜਾਇਆ ਮਨੁ ਤਨੁ ਰੰਗਿ ਭੀਨਾ ਰਾਮ॥
ਭਗਤਿ ਵਛਲੁ ਹਰਿ ਨਾਮੁ ਹੈ ਗੁਰਮੁਖਿ ਹਰਿ ਲੀਨਾ ਰਾਮ॥

*(ਬਿਲਾਵਲੁ ਮ:੪, ਛੰਤ, ੮੪੪-੧੯)*

(ਕ) ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ॥
ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ॥
ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ॥੧॥

*(ਮਾਰੂ ਮ:੪, ੯੯੫-੪)*

(ਖ) ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ॥
ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ॥੪॥

*(ਆਸਾ ਮ:੪, ਛੰਤ, ੪੪੯-੬)*

(ਗ) ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ ਸੁਖ ਸਾਗਰੁ ਉਰ ਧਾਰੇ॥
ਭਗਤਿ ਵਛਲੁ ਜਗਜੀਵਨੁ ਦਾਤਾ ਮਤਿ ਗੁਰਮਤਿ ਹਰਿ ਨਿਸਤਾਰੇ॥੩॥

*(ਆਸਾ ਮ:੧, ੩੫੩-੧੬)*

(ਘ) ਸਿਮਰਿ ਮਨਾ ਦਾਮੋਦਰੁ ਦੁਖਹਰੁ ਭੈ ਭੰਜਨੁ ਹਰਿ ਰਾਇਆ॥
ਸ੍ਰੀਰੰਗੋ ਦਇਆਲ ਮਨੋਹਰੁ ਭਗਤਿ ਵਛਲੁ ਬਿਰਦਾਇਆ॥

*(ਗਉੜੀ ਮ:੫, ਛੰਤ, ੨੪੮-੧੮)*

(ਙ) ਆਨੰਦ ਮੂਲੁ ਅਨਾਥ ਅਧਾਰੀ॥ ਗੁਰਮੁਖਿ ਭਗਤਿ ਸਹਜਿ ਬੀਚਾਰੀ॥
ਭਗਤਿ ਵਛਲ ਭੈ ਕਾਟਣਹਾਰੇ॥ ਹਉਮੈ ਮਾਰਿ ਮਿਲੇ ਪਗੁ ਧਾਰੇ॥੫॥

*(ਧਨਾਸਰੀ ਮ:੧, ੬੮੫-੧੮)*

(ਚ) ਕਾਮ ਕ੍ਰੋਧ ਲੋਭ ਮਦ ਮਤਸਰ ਸਾਧੂ ਕੈ ਸੰਗਿ ਖਾਪ॥
ਭਗਤਿ ਵਛਲ ਭੈ ਕਾਟਨਹਾਰੇ ਨਾਨਕ ਕੇ ਮਾਈ ਬਾਪ॥੨॥

*(ਸਾਰਗ ਮ:੫, ੧੨੨੩-੧੬)*

(ਛ) ਨਾ ਜਮਦੂਤ ਦੂਖੁ ਤਿਸੁ ਲਾਗੈ॥ ਜੋ ਜਨੁ ਰਾਮ ਨਾਮਿ ਲਿਵ ਜਾਗੈ॥
ਭਗਤਿ ਵਛਲੁ ਭਗਤਾ ਹਰਿ ਸੰਗਿ॥ ਨਾਨਕ ਮੁਕਤਿ ਭਏ ਹਰਿ ਰੰਗਿ॥੮॥

*(ਆਸਾ ਮ:੧, ੪੧੬-੧੧)*

(ਜ) ਅਨਾਥ ਕੋ ਨਾਥੁ ਸਰਣਿ ਸਮਰਥਾ ਸਗਲ ਸ੍ਰਿਸਟਿ ਕੋ ਮਾਈ ਬਾਪੁ॥

ਭਗਤਿ ਵਛਲ ਭੈ ਭੰਜਨ ਸੁਆਮੀ ਗੁਣ ਗਾਵਤ ਨਾਨਕ ਆਲਾਪ॥੨॥

*(ਬਿਲਾਵਲੁ ਮ:੫, ੮੨੫-੧੨)*

## ਭਜਨ ਅਤੇ ਸਾਧਸੰਗਤਿ (੧੮੮੯)

ਸੱਤਯ ਪੁਰਸ਼ਾਂ ਦੀ ਸੰਗਤਿ ਵਿਚ ਜੁੜਕੇ ਭਜਨ ਕਰਨਾ ਗੁਰਮਤਿ ਦਾ ਅਨਿਖੜ ਅੰਗ ਹੈ ਜਿਸ ਦੀ ਮੁਖ ਧਾਰਾ ਹਰਿ ਦਾ ਕੀਰਤਨ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਹਰਿ ਕੀਰਤਨੁ" ਅਤੇ "ਨਾਮ ਸਿਮਰਨ ਜੁਗਤੀ"।

(ੳ) ਸਤਿਗੁਰ ਦੀਨ ਦਇਆਲ ਜਿਸੁ ਸੰਗਿ ਹਰਿ ਗਾਵੀਐ ਜੀਉ॥
ਅੰਮ੍ਰਿਤੁ ਹਰਿ ਕਾ ਨਾਮੁ ਸਾਧਸੰਗਿ ਰਾਵੀਐ ਜੀਉ॥
ਭਜੁ ਸੰਗਿ ਸਾਧੂ ਇਕੁ ਅਰਾਧੂ ਜਨਮ ਮਰਨ ਦੁਖ ਨਾਸਏ॥
ਧੁਰਿ ਕਰਮੁ ਲਿਖਿਆ ਸਾਚੁ ਸਿਖਿਆ ਕਟੀ ਜਮ ਕੀ ਫਾਸਏ॥
ਭੈ ਭਰਮ ਨਾਠੇ ਛੁਟੀ ਗਾਠੇ ਜਮ ਪੰਥਿ ਮੂਲਿ ਨ ਆਵੀਐ॥
ਬਿਨਵੰਤਿ ਨਾਨਕ ਧਾਰਿ ਕਿਰਪਾ ਸਦਾ ਹਰਿ ਗੁਣ ਗਾਵੀਐ॥੧॥

*(ਧਨਾਸਰੀ ਮ:੫, ਛੰਤ, ੬੯੧-੨)*

(ਅ) ਭਜੁ ਸਾਧਸੰਗੇ ਏਕ ਰੰਗੇ ਕ੍ਰਿਪਾਲ ਗੋਬਿਦ ਦੀਨਾ॥
ਅਨਾਥ ਨੀਚ ਸਰਣਾਇ ਨਾਨਕ ਕਰਿ ਮਇਆ ਅਪੁਨਾ ਕੀਨਾ॥੩॥

*(ਮਲਾਰ ਮ:੫, ਛੰਤ, ੧੨੭੮-੧੧)*

(ੲ) ਪਸੁ ਪਰੇਤ ਉਸਟ ਗਰਧਭ ਅਨਿਕ ਜੋਨੀ ਲੇਟ॥
ਭਜੁ ਸਾਧਸੰਗਿ ਗੋਬਿੰਦ ਨਾਨਕ ਕਛੁ ਨ ਲਾਗੈ ਫੇਟ॥੨॥

*(ਸਾਰਗ ਮ:੫, ੧੨੨੪-੧੧)*

(ਸ) ਭਜੁ ਸਾਧਸੰਗਤਿ ਸਦਾ ਨਾਨਕ ਮਿਟਹਿ ਦੋਖ ਕਮਾਤੇ॥੧॥
... ... ...
ਮਿਲੁ ਸਾਧਸੰਗੇ ਭਜੁ ਨਿਸੰਗੇ ਕੁਲ ਸਮੂਹਾ ਤਾਰੀਐ॥

*(ਆਸਾ ਮ:੫, ਛੰਤ, ੪੬੧-੬)*

(ਹ) ਸੋ ਸੁਆਮੀ ਪ੍ਰਭੁ ਰਖਕੋ ਅੰਚਲਿ ਤਾ ਕੈ ਲਾਗੁ ਜੀਉ॥
ਭਜੁ ਸਾਧੂ ਸੰਗਿ ਦਇਆਲ ਦੇਵ ਮਨ ਕੀ ਮਤਿ ਤਿਆਗੁ ਜੀਉ॥

*(ਰਾਮਕਲੀ ਮ:੫, ਛੰਤ, ੯੨੬-੧੯)*

(ਕ) ਸੁਖ ਸਹਜ ਅਨਦ ਬਿਨੋਦ ਸਦ ਹੀ ਗੁਨ ਗੁਪਾਲ ਨਿਤ ਗਾਈਐ॥
ਭਜੁ ਸਾਧਸੰਗੇ ਮਿਲੇ ਰੰਗੇ ਬਹੁੜਿ ਜੋਨਿ ਨ ਧਾਈਐ॥

*(ਬਿਹਾਗੜਾ ਮ:੫, ਛੰਤ, ੫੪੭-੨)*

(ਖ) ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖੁ ਅਧਿਕ ਜਨਮ ਮਰਣੰ॥
ਭਜੁ ਸਰਣਿ ਸਤਿਗੁਰ ਊਬਰਹਿ ਹਰਿ ਨਾਮੁ ਰਿਦ ਰਮਣੰ॥੫॥

*(ਗੂਜਰੀ ਮ: ੧, ੫੦੫-੧੨)*

(ਗ) ਨਿਰਗੁਣ ਕਥਾ ਕਥਾ ਹੈ ਹਰਿ ਕੀ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ॥

ਤਰੁ ਭਉਜਲੁ ਅਕਥ ਕਥਾ ਸੁਨਿ ਹਰਿ ਕੀ॥੧॥

*(ਗਉੜੀ ਗੁਆਰੇਰੀ ਮ:੪, ੧੬੪-੪)*

(ਘ) ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ॥
ਮਹਾ ਬਿਖਮੁ ਅਗਨਿ ਕੋ ਸਾਗਰੁ ਸਾਧੂ ਸੰਗਿ ਉਧਾਰੇ॥੧॥
ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ॥ ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ॥ਰਹਾਉ॥

*(ਸੋਰਠਿ ਮ:੫, ੬੧੫-੬)*

## ਭੱਠੀ ਲਾਉਣੀ (੧੯੯੦)

ਦਾਣੇ ਭੁੰਨਣ ਵਾਸਤੇ ਇਕ ਤਨੂਰ ਦਾ ਲਗਾਉਣਾ, ਲੋਹਾਰ, ਹਲਵਾਈ ਅਤੇ ਕਲਾਲਨ ਦੀ ਤਨੂਰੀ ਜਿਥੇ ਉਹ ਆਪਣਾ ਕੰਮ ਕਰਦੇ ਹਨ। ਕਲਾਲਨ ਸ਼ਰਾਬ ਕੱਢਣ ਵਾਸਤੇ ਭੱਠੀ ਲਾਉਂਦੀ ਹੈ।

(ੳ) ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ॥
ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ॥੨॥

*(ਸਿਰੀ ਕਬੀਰ, ੯੨-੧੬)*

(ਅ) ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ॥
ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ॥੧॥

*(ਕੇਦਾਰਾ ਕਬੀਰ, ੧੧੨੩-੧੪)*

## ਭਭੀਖਣ (੧੯੯੧)

ਲੰਕਾ ਦੇ ਰਾਜੇ ਰਾਵਣ ਦਾ ਭਾਈ, ਜੋ ਰਾਮਚੰਦ੍ਰ ਦਾ ਹਿਤੂ ਸੀ। ਹੋਰ ਜਾਣਕਾਰੀ ਲਈ ਦੇਖੋ ਬਾਲਮੀਕ ਰਾਮਾਇਣ ਕਾਂਡ ੯,੬-੨੨, ੧੦, ੧੫-੩੧ ਸੀਤਾ ਨੂੰ ਮੁਕਤ ਕਰਾਉਣ ਵਾਸਤੇ ਰਾਮਚੰਦ੍ਰ ਨੇ ਲੰਕਾ ਤੇ ਚੜ੍ਹਾਈ ਕੀਤੀ, ਲੜਾਈ ਵਿਚ ਰਾਵਣ ਨੂੰ ਮਾਰ ਕੇ ਲੰਕਾ ਦਾ ਰਾਜ ਭਭੀਖਣ ਨੂੰ ਦੇ ਦਿੱਤਾ, ਕਿਉਂਕਿ ਭਭੀਖਣ ਨੇ ਸਾਰੇ ਗੁਝੇ ਭੇਦ ਰਾਮਚੰਦ੍ਰ ਨੂੰ ਦਸ ਦਿੱਤੇ ਸਨ। ਇਸ ਦੀ ਬਾਬਤ ਕੁਝ ਉਦਾਹ੍ਰਣਾਂ ਪ੍ਰਾਪਤ ਹੁੰਦੀਆਂ ਹਨ।

ਬਾਲਮੀਕ ਰਾਮਾਇਣ ਵਿਚ ਲਿਖਿਆ ਹੈ:

ਤਿਹ ਸੌ ਰਘੁਬਰ ਗਿਰਾਉਚਾਰੀ॥ ਸੁਨਿ ਹੇ ਸੌਮ ਬਿਲੰਬ ਬਿਸਾਰੀ॥੯॥
ਲੰਕਾ ਬਿਖੈ ਬਭੀਖਨ ਕੇਰਾ॥ ਕਰਿ ਅਭਿਖੇਕ ਕਾਜ ਇਹ ਤੇਰਾ॥੧੦॥
ਰਾਜ ਬਭੀਖਨ ਕੋ ਅਭਿਖੇਕਾ॥ ਕਰੀ ਮੰਤ੍ਰ ਕੀ ਬਿਧੀ ਅਨੇਕਾ॥੧੩॥

*(ਟੀਕਾਕਾਰ ਕਵਿ ਸੰਤੋਖ ਸਿੰਘ, (ਹੱਥ ਲਿਖਤ) ਯੁੱਧ ਕਾਂਡ ਸਰਗ ੧੧੩, ਪੰਨਾ ੬੨੨)*

(ੳ) ਗੁਰਮੁਖਿ ਬਾਂਧਿਓ ਸੇਤੁ ਬਿਧਾਤੈ॥ ਲੰਕਾ ਲੂਟੀ ਦੈਤ ਸੰਤਾਪੈ॥
ਰਾਮਚੰਦਿ ਮਾਰਿਓ ਅਹਿ ਰਾਵਣੁ॥ ਭੇਦੁ ਬਭੀਖਣ ਗੁਰਮੁਖਿ ਪਰਚਾਇਣੁ॥

*(ਰਾਮਕਲੀ ਮ: ੧, ਸਿਧ ਗੋਸਟਿ, ੯੪੨-੧੨)*

(ਅ) ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ॥
ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ॥੩॥
ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ॥
ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ॥੪॥

*(ਮਾਰੂ ਨਾਮਦੇਉ, ੧੧੦੫-੧੧)*

(ੲ) ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ॥

ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ॥੪॥

*(ਸੋਰਠਿ ਨਾਮਦੇ, ੬੫੭-੯)*

## ਭਰ ਜੋਬਨ (੧੯੯੨)

ਪੂਰੀ ਜੁਆਨ ਅਵਸਥਾ ਵਿਚ ਗਭਰੂ ਜਾਂ ਮੁਟਿਆਰ, ਜੁਆਨੀ ਦਾ ਪੂਰਾ ਚੜ੍ਹਾਉ, ਮਾਣਸ ਜਨਮ ਦੀ ਸਭ ਤੋਂ ਸ੍ਰੇਸ਼ਟ ਅਵਸਥਾ, ਜਾਂ ਆਖੋ ਸਭ ਤੋਂ ਬਲਵਾਨ ਅਵਸਥਾ।

(ੳ) ਬਾਲਕ ਬਿਰਧਿ ਨ ਸੁਰਤਿ ਪਰਾਨਿ॥ ਭਰਿ ਜੋਬਨਿ ਬੂਡੈ ਅਭਿਮਾਨਿ॥
ਬਿਨੁ ਨਾਵੈ ਕਿਆ ਲਹਸਿ ਨਿਦਾਨਿ॥੬॥

*(ਆਸਾ ਮ:੧, ੪੧੪-੧੧)*

(ਅ) ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ॥
ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ ਬਲਿ ਰਾਮ ਜੀਉ॥
ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ॥

*(ਸੂਹੀ ਮ:੧, ਛੰਤ, ੭੬੩-੯)*

(ੲ) ਬਾਲ ਬਿਵਸਥਾ ਬਾਰਿਕੁ ਅੰਧ॥ ਭਰਿ ਜੋਬਨਿ ਲਾਗਾ ਦੁਰਗੰਧ॥
ਤ੍ਰਿਤੀਆ ਬਿਵਸਥਾ ਸਿੰਚੇ ਮਾਇ॥ ਬਿਰਧਿ ਭਇਆ ਛੋਡਿ ਚਲਿਓ ਪਛੁਤਾਇ॥੨॥

*(ਰਾਮਕਲੀ ਮ: ੫, ੮੮੯-੧੯)*

## ਭਰਮ (੧੯੯੩)

ਵਹਿਮ, ਸੰਸਾ, ਮਸ਼ਕੂਕ, ਸ਼ੱਕ, ਭੁਲੇਖਾ, ਗ਼ਲਤ ਖ਼ਿਆਲ ਦਾ ਉਤਪੰਨ ਹੋ ਜਾਣਾ। ਭਰਮ, ਇਕ ਐਸੀ ਖ਼ਿਆਲੀ ਉਤਪਨਾ ਹੈ ਜੋ ਆਪੇ ਕੋਲੋਂ ਆਪੇ ਨੂੰ ਛੁਪਾ ਕੇ ਰਖਦੀ ਹੈ। ਭਰਮ ਦੁਆਰਾ ਭਟਕਿਆ ਹੋਇਆ ਇਨਸਾਨ ਆਪਣੇ ਅਸਲੀ ਮਾਰਗ ਤੋਂ ਖੁੰਝ ਜਾਂਦਾ ਹੈ ਜੋ ਕਦੇ ਭੀ ਆਪਣੀ ਅਸਲੀਅਤ ਨੂੰ ਨਹੀਂ ਪਹਿਚਾਣ ਸਕਦਾ। ਭਰਮ ਦਾ ਇਲਾਜ ਗਿਆਨ ਹੈ, ਗਿਆਨ ਦੀ ਪ੍ਰਾਪਤੀ ਸੱਚੇ ਸਤਿਗੁਰੂ ਦੇ ਰਾਹੀਂ ਪ੍ਰਾਪਤ ਹੁੰਦੀ ਹੈ। ਸਤਿਗੁਰੂ ਦੀ ਸਰਣ ਪਇਆਂ ਜਗਿਆਸੂ ਨੂੰ ਆਪਣੇ ਵਿਚ ਆਪਾ ਨਜ਼ਰ ਆ ਜਾਂਦਾ ਹੈ। ਭਰਮ ਦੀ ਨਵਿਰਤੀ ਹੋ ਜਾਂਦੀ ਹੈ।

(ੳ) ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ॥ ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ॥੧॥
ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ॥
ਹਮ ਛੂਟੇ ਅਬ ਉਨ੍ਹਾ ਤੇ ਓਇ ਹਮ ਤੇ ਛੂਟੇ॥੧॥ਰਹਾਉ॥

*(ਆਸਾ ਮ:੫, ੪੦੦-੧੪)*

(ਅ) ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ॥
ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ॥
ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ॥੧॥

*(ਸਿਰੀ ਮ:੧, ੨੨-੧੦)*

(ੲ) ਵਿਣੁ ਨਾਵੈ ਸਭ ਭ੍ਰਮਣੀ ਦੂਜੈ ਭਾਇ ਖੁਆਇ॥
ਤਿਸੁ ਬਿਨੁ ਘੜੀ ਨ ਜੀਵਦੀ ਦੁਖੀ ਰੈਣਿ ਵਿਹਾਇ॥
ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ॥
ਨਦਰਿ ਕਰੇ ਪ੍ਰਭੁ ਆਪਣੀ ਆਪੇ ਲਏ ਮਿਲਾਇ॥੩॥

*(ਸਿਰੀ ਮ:੩, ੩੫-੧੮)*

(ਸ) ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ॥
ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ॥
ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ॥੧॥
ਬਾਬਾ ਮਾਇਆ ਭਰਮਿ ਭੁਲਾਇ॥ ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ॥੧॥ ਰਹਾਉ॥
ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ॥ ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ॥
ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ॥੨॥

*(ਸਿਰੀ ਮ:੧, ੬੦-੧੬)*

(ਹ) ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ॥
ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ॥
ਘਰਿ ਮਹਲਿ ਸਚਿ ਸਮਾਈਐ ਜਮਕਾਲੁ ਨ ਸਕੈ ਖਾਇ॥੨॥

*(ਸਿਰੀ ਮ:੩, ੬੭-੧੧)*

(ਕ) ਇਹੁ ਜਗਤੁ ਭਰਮਿ ਭੁਲਾਇਆ॥ ਆਪਹੁ ਤੁਧੁ ਖੁਆਇਆ॥
ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ॥੬॥

*(ਸਿਰੀ ਮ:੧, ੭੨-੨)*

(ਖ) ਅਪਨੀ ਕਿਰਪਾ ਕਰੇ ਸੋਈ ਜਨੁ ਪਾਏ॥ ਗੁਰ ਕਾ ਸਬਦੁ ਮੰਨਿ ਵਸਾਏ॥
ਅਨਦਿਨੁ ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ ਚੁਕਾਵਣਿਆ॥੫॥
ਭਰਮੁ ਚੁਕਾਇਆ ਸਦਾ ਸੁਖੁ ਪਾਇਆ॥ ਗੁਰ ਪਰਸਾਦਿ ਪਰਮ ਪਦੁ ਪਾਇਆ॥
ਅੰਤਰੁ ਨਿਰਮਲੁ ਨਿਰਮਲ ਬਾਣੀ ਹਰਿ ਗੁਣ ਸਹਜੇ ਗਾਵਣਿਆ॥੬॥

*(ਮਾਝ ਮ:੩, ੧੧੩-੧੯)*

(ਗ) ਹਰਿ ਬਿਸਰਤ ਸਹਸਾ ਦੁਖੁ ਬਿਆਪੈ॥ ਸਿਮਰਤ ਨਾਮੁ ਭਰਮੁ ਭਉ ਭਾਗੈ॥੧॥ਰਹਾਉ॥

*(ਗਉੜੀ ਮ:੫, ੧੯੦-੫)*

(ਘ) ਛੋਡਿ ਜਾਹਿ ਸੇ ਕਰਹਿ ਪਰਾਲ॥ ਕਾਮਿ ਨ ਆਵਹਿ ਸੇ ਜੰਜਾਲ॥
ਸੰਗਿ ਨ ਚਾਲਹਿ ਤਿਨ ਸਿਉ ਹੀਤ॥ ਜੋ ਬੈਰਾਈ ਸੇਈ ਮੀਤ॥੧॥
ਐਸੇ ਭਰਮਿ ਭੁਲੇ ਸੰਸਾਰਾ॥ ਜਨਮੁ ਪਦਾਰਥੁ ਖੋਇ ਗਵਾਰਾ॥ਰਹਾਉ॥
ਸਾਚੁ ਧਰਮੁ ਨਹੀ ਭਾਵੈ ਡੀਠਾ॥ ਝੂਠ ਧੋਹ ਸਿਉ ਰਚਿਓ ਮੀਠਾ॥
ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ ਵਿਚਾਰਾ॥੨॥
ਵਸਤੁ ਪਰਾਈ ਕਉ ਉਠਿ ਰੋਵੈ॥ ਕਰਮ ਧਰਮ ਸਗਲਾ ਈ ਖੋਵੈ॥
ਹੁਕਮੁ ਨ ਬੂਝੈ ਆਵਣ ਜਾਣੇ॥ ਪਾਪ ਕਰੈ ਤਾ ਪਛੋਤਾਣੇ॥
ਜੋ ਤੁਧੁ ਭਾਵੈ ਸੋ ਪਰਵਾਣੁ॥ ਤੇਰੇ ਭਾਣੇ ਨੋ ਕੁਰਬਾਣੁ॥
ਨਾਨਕੁ ਗਰੀਬੁ ਬੰਦਾ ਜਨੁ ਤੇਰਾ॥ ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ॥੪॥

*(ਧਨਾਸਰੀ ਮ:੫, ੬੭੬-੮)*

(ਙ) ਹਰਿ ਕੇ ਨਾਮ ਬਿਨਾ ਦੁਖੁ ਪਾਵੈ॥
ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ॥੧॥ਰਹਾਉ॥

*(ਬਿਲਾਵਲੁ ਮ:੯, ੮੩੦-੧੮)*

(ਚ) ਜਾ ਕੈ ਬਿਨਸਿਓ ਮਨ ਤੇ ਭਰਮਾ॥ ਤਾ ਕੈ ਕਛੂ ਨਾਹੀ ਡਰੁ ਜਮਾ॥੩॥
ਜਾ ਕੈ ਹਿਰਦੈ ਦੀਓ ਗੁਰਿ ਨਾਮਾ॥ ਕਹੁ ਨਾਨਕ ਤਾ ਕੈ ਸਗਲ ਨਿਧਾਨਾ॥੪॥

*(ਗਉੜੀ ਮ:੫, ੧੮੬-੧੩)*

(ਛ) ਜਲਿ ਥਲਿ ਪੂਰਨ ਅੰਤਰਜਾਮੀ॥ ਘਟਿ ਘਟਿ ਰਵਿਆ ਅਛਲ ਸੁਆਮੀ॥
ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ॥੯॥

*(ਮਾਰੂ ਮ:੫, ਸੋਲਹੇ, ੧੦੮੦-੧੧)*

(ਜ) ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ॥
ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ॥੧॥

*(ਸੋਰਠਿ ਮ:੪, ੬੦੭-੧੫)*

(ਝ) ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥
ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥ਰਹਾਉ॥
ਸੰਤ ਸੰਗਿ ਜਾ ਕਾ ਮਨੁ ਸੀਤਲੁ ਓਹੁ ਜਾਣੈ ਸਗਲੀ ਠਾਂਢੀ॥
ਹਉਮੈ ਰੋਗਿ ਜਾ ਕਾ ਮਨੁ ਬਿਆਪਿਤ ਓਹੁ ਜਨਮਿ ਮਰੈ ਬਿਲਲਾਤੀ॥੨॥
ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ॥
ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ॥੩॥

*(ਸੋਰਠਿ ਮ:੫, ੬੧੦-੨)*

(ਞ) ਸਬਦਿ ਮਰੈ ਤਾਂ ਏਕ ਲਿਵ ਲਾਏ॥ ਅਚਰੁ ਚਰੈ ਤਾਂ ਭਰਮੁ ਚੁਕਾਏ॥
ਜੀਵਨ ਮੁਕਤੁ ਮਨਿ ਨਾਮੁ ਵਸਾਏ॥ ਗੁਰਮੁਖਿ ਹੋਇ ਤ ਸਚਿ ਸਮਾਏ॥੩॥

*(ਆਸਾ ਮ:੧, ੪੧੨-੧੬)*

(ਟ) ਬਿਖਮੋ ਬਿਖਮੁ ਅਖਾੜਾ ਮੈ ਗੁਰ ਮਿਲਿ ਜੀਤਾ ਰਾਮ॥
ਗੁਰ ਮਿਲਿ ਜੀਤਾ ਹਰਿ ਹਰਿ ਕੀਤਾ ਤੂਟੀ ਭੀਤਾ ਭਰਮ ਗੜਾ॥

*(ਆਸਾ ਮ:੫, ਛੰਤ, ੪੫੩-੧)*

(ਠ) ਢਾਠੀ ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ ਰਾਮ ਰਾਜੇ॥

*(ਆਸਾ ਮ:੫, ਛੰਤ, ੪੫੪-੯)*

(ਡ) ਭ੍ਰਮਿ ਭ੍ਰਮਿ ਡੋਲੈ ਲਖ ਚਉਰਾਸੀ॥ ਬਿਨੁ ਗੁਰ ਬੂਝੇ ਜਮ ਕੀ ਫਾਸੀ॥
ਇਹੁ ਮਨੂਆ ਖਿਨੁ ਖਿਨੁ ਊਭਿ ਪਇਆਲਿ॥ ਗੁਰਮੁਖਿ ਛੂਟੈ ਨਾਮੁ ਸਮ੍ਹਾਲਿ॥੩॥

*(ਪ੍ਰਭਾਤੀ ਮ:੧, ੧੩੪੪-੧੪)*

(ਢ) ਜਬ ਇਸ ਤੇ ਸਭ ਬਿਨਸੇ ਭਰਮਾ॥ ਭੇਦੁ ਨਾਹੀ ਹੈ ਪਾਰਬ੍ਰਹਮਾ॥੪॥
ਜਬ ਇਨਿ ਕਿਛੁ ਕਰਿ ਮਾਨੇ ਭੇਦਾ॥ ਤਬ ਤੇ ਦੂਖ ਡੰਡ ਅਰੁ ਖੇਦਾ॥

ਜਬ ਇਨਿ ਏਕੋ ਏਕੀ ਬੂਝਿਆ॥ ਤਬ ਤੇ ਇਸ ਨੋ ਸਭੁ ਕਿਛੁ ਸੂਝਿਆ॥੫॥

*(ਗਉੜੀ ਗੁਆਰੇਰੀ ਮ:੫, ੨੩੫-੧੫)*

(ਣ) ਮਨਮੁਖਿ ਝੂਠੋ ਝੂਠੁ ਕਮਾਵੈ॥ ਖਸਮੈ ਕਾ ਮਹਲੁ ਕਦੇ ਨ ਪਾਵੈ॥
ਦੂਜੈ ਲਗੀ ਭਰਮਿ ਭੁਲਾਵੈ॥ ਮਮਤਾ ਬਾਧਾ ਆਵੈ ਜਾਵੈ॥੧॥

*(ਆਸਾ ਮ:੩, ੩੬੩-੨)*

(ਤ) ਰੋਗੁ ਭਰਮੁ ਭੇਦੁ ਮਨਿ ਦੂਜਾ॥ ਗੁਰ ਬਿਨੁ ਭਰਮਿ ਜਪਹਿ ਜਪੁ ਦੂਜਾ॥
ਆਦਿ ਪੁਰਖ ਗੁਰ ਦਰਸ ਨ ਦੇਖਹਿ॥ ਵਿਣੁ ਗੁਰ ਸਬਦੈ ਜਨਮੁ ਕਿ ਲੇਖਹਿ॥੫॥

*(ਆਸਾ ਮ:੧, ੪੧੬-੨)*

(ਥ) ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥੪॥

*(ਵਡਹੰਸੁ ਮ:੧, ੫੫੭-੮)*

(ਦ) ਦੂਜੈ ਭਾਇ ਭਰਮਿ ਵਿਗੁਤੀ ਮਨਮੁਖਿ ਮੋਹੀ ਜਮਕਾਲਿ॥
ਕਹੈ ਨਾਨਕੁ ਸੁਣਿ ਮਨ ਮੇਰੇ ਤੂ ਸਦਾ ਸਚੁ ਸਮਾਲਿ॥੧॥

*(ਵਡਹੰਸੁ ਮ:੩, ਛੰਤ, ੫੬੯-੨)*

(ਧ) ਮਾਧਵੇ ਕਿਆ ਕਹੀਐ ਭ੍ਰਮੁ ਐਸਾ॥ ਜੈਸਾ ਮਾਨੀਐ ਹੋਇ ਨ ਤੈਸਾ॥੧॥ਰਹਾਉ॥

*(ਸੋਰਠਿ ਰਵਿਦਾਸ, ੬੫੭-੧੮)*

(ਨ) ਸਾਚੇ ਨਿਰਮਲ ਮੈਲੁ ਨ ਲਾਗੈ॥ ਗੁਰ ਕੈ ਸਬਦਿ ਭਰਮ ਭਉ ਭਾਗੈ॥

*(ਧਨਾਸਰੀ ਮ:੧, ੬੮੬-੩)*

(ਪ) ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥੧॥

*(ਮਾਰੂ ਮ:੫, ੧੦੦੨-੧੫)*

(ਫ) ਭਰਮੇ ਆਵੈ ਭਰਮੇ ਜਾਇ॥ ਇਹੁ ਜਗੁ ਜਨਮਿਆ ਦੂਜੈ ਭਾਇ॥
ਮਨਮੁਖਿ ਨ ਚੇਤੈ ਆਵੈ ਜਾਇ॥੨॥
ਆਪਿ ਭੁਲਾ ਕਿ ਪ੍ਰਭਿ ਆਪਿ ਭੁਲਾਇਆ॥ ਇਹੁ ਜੀਉ ਵਿਡਾਣੀ ਚਾਕਰੀ ਲਾਇਆ॥
ਮਹਾ ਦੁਖੁ ਖਟੇ ਬਿਰਥਾ ਜਨਮੁ ਗਵਾਇਆ॥੩॥
ਕਿਰਪਾ ਕਰਿ ਸਤਿਗੁਰੂ ਮਿਲਾਏ॥ ਏਕੋ ਨਾਮੁ ਚੇਤੇ ਵਿਚਹੁ ਭਰਮੁ ਚੁਕਾਏ॥
ਨਾਨਕ ਨਾਮੁ ਜਪੇ ਨਾਉ ਨਉ ਨਿਧਿ ਪਾਏ॥੪॥

*(ਗਉੜੀ ਗੁਆਰੇਰੀ ਮ:੩, ੧੬੧-੪)*

(ਬ) ਭੈ ਭੰਜਨ ਅਘ ਦੂਖ ਨਾਸ ਮਨਹਿ ਅਰਾਧਿ ਹਰੇ॥
ਸੰਤਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ॥੧॥ਪਉੜੀ॥
ਭਭਾ ਭਰਮੁ ਮਿਟਾਵਹੁ ਅਪਨਾ॥ ਇਆ ਸੰਸਾਰੁ ਸਗਲ ਹੈ ਸੁਪਨਾ॥
ਭਰਮੇ ਸੁਰਿ ਨਰ ਦੇਵੀ ਦੇਵਾ॥ ਭਰਮੇ ਸਿਧ ਸਾਧਿਕ ਬ੍ਰਹਮੇਵਾ॥

ਭਰਮਿ ਭਰਮਿ ਮਾਨੁਖ ਡਹਕਾਏ॥ ਦੁਤਰ ਮਹਾ ਬਿਖਮ ਇਹ ਮਾਏ॥
ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ॥ ਨਾਨਕ ਤੇਹ ਪਰਮ ਸੁਖ ਪਾਇਆ॥੪੦॥

*(ਗਉੜੀ ਬਾਵਨ ਅਖਰੀ ਮ:੫, ੨੫੮-੧੨)*

(ਭ) ਕਰਉ ਬੰਧਨਾ ਅਨਿਕ ਵਾਰ ਸਰਨਿ ਪਰਉ ਹਰਿ ਰਾਇ॥
ਭ੍ਰਮੁ ਕਟੀਐ ਨਾਨਕ ਸਾਧਸੰਗਿ ਦੁਤੀਆ ਭਾਉ ਮਿਟਾਇ॥੨॥

*(ਗਉੜੀ ਥਿਤੀ ਮ:੫, ੨੯੬-੧੭)*

(ਮ) ਸਰਬ ਸੁਖਾ ਬਨੇ ਤੇਰੈ ਓਲ੍ਹੈ॥ ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ॥੧॥ਰਹਾਉ॥

*(ਆਸਾ ਮ:੫, ੩੮੫-੧੧)*

(ਯ) ਭਰਮੁ ਗਇਆ ਤਾ ਜਾਗਿਆ ਚੂਕਾ ਅਗਿਆਨ ਅੰਧਾਰੁ॥
ਤਿਸ ਨੋ ਰੂਪੁ ਅਤਿ ਅਗਲਾ ਜਿਸੁ ਹਰਿ ਨਾਲਿ ਪਿਆਰੁ॥

*(ਰਾਮਕਲੀ ਵਾਰ, ਮ:੩, ੯੫੦-੩)*

(ਰ) ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ॥
ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ॥
ਘਰਿ ਮਹਲਿ ਸਚਿ ਸਮਾਈਐ ਜਮਕਾਲੁ ਨ ਸਕੈ ਖਾਇ॥੨॥

*(ਸਿਰੀ ਮ:੩, ੬੭-੧੧)*

(ਲ) ਨੇਤ੍ਰ ਪ੍ਰਗਾਸੁ ਕੀਆ ਗੁਰਦੇਵ॥ ਭਰਮ ਗਏ ਪੂਰਨ ਭਈ ਸੇਵ॥੧॥ਰਹਾਉ॥

*(ਗਉੜੀ ਮ:੫, ੨੦੦-੧੦)*

## ਭਰਿਸ਼ਟਾਚਾਰੀ (੧੮੯੪)

ਧਰਮ ਤੋਂ ਡਿਗਿਆ ਹੋਇਆ ਕਰਮ ਕਰਨ ਵਾਲਾ, ਪਤਿਤ, ਜਿਸ ਦੀ ਮਤ ਮਾਰੀ ਗਈ ਹੋਵੇ। ਨਾਪਾਕ ਕਰਮ ਕਰਨ ਵਾਲਾ, ਗੰਦਾ ਕਰਮ ਕਰਨ ਵਾਲਾ, ਜਿਸ ਦਾ ਜੀਵਨ ਵਿਉਹਾਰ ਗੰਦਾ ਹੋਵੇ, ਜੋ ਮੰਦੀ ਕਮਾਈ ਦੁਆਰਾ ਰੋਜ਼ੀ ਕਮਾਂਵਦਾ ਹੋਵੇ।

(ੳ) ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ॥
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ॥੧॥
ਕਲ ਮਹਿ ਰਾਮ ਨਾਮੁ ਸਾਰੁ॥
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ॥੧॥ਰਹਾਉ॥
ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ॥
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ॥੨॥

*(ਧਨਾਸਰੀ ਮ:੧, ੬੬੨-੧੮)*

(ਅ) ਜਿ ਸਤਿਗੁਰ ਨੋ ਮਿਲਿ ਮੰਨੇ ਸੁ ਹਲਤਿ ਪਲਤਿ ਸਿਝੈ ਜਿ ਵੇਮੁਖੁ ਹੋਵੈ ਸੁ ਫਿਰੈ ਭਰਿਸਟ ਥਾਨੁ॥

*(ਬਿਲਾਵਲ ਵਾਰ ਮ:੪, ੮੫੩-੧੯)*

(ੲ) ਤਤੈ ਤਾਮਸਿ ਜਲਿਓਹੁ ਮੂੜੇ ਥਥੈ ਥਾਨ ਭਰਿਸਟੂ ਹੋਆ॥
ਘਘੈ ਘਰਿ ਘਰਿ ਫਿਰਹਿ ਤੂੰ ਮੂੜੇ ਦਦੈ ਦਾਨੁ ਨ ਤੁਧੁ ਲਇਆ॥੯॥

*(ਆਸਾ ਮ:੩, ਪਟੀ, ੪੩੫-੫)*

## ਭਰੋਸਾ (੧੮੯੫)

ਈਮਾਨ, ਪਰਤੀਤ, ਯਕੀਨ, ਇਤਬਾਰ, ਵਿਸ਼ਵਾਸ, ਨਿਸ਼ਚਾ, ਉਮੀਦ, ਆਸ, ਭਰਵਾਸਾ। ਭਰੋਸਾ, ਗੁਰਮਤਿ ਦਾ ਇਕ ਅਤਿ ਸ਼ਕਤੀਸ਼ਾਲੀ ਮਾਰਗ ਹੈ, ਭਰੋਸਾ ਕੇਵਲ ਸਤਿਗੁਰੂ ਅਤੇ ਵਾਹਿਗੁਰੂ ਤੇ ਹੀ ਰੱਖਣਾ ਹੈ, ਦੁਨਿਆਵੀ ਭਰੋਸੇ ਸੁਆਰਥੀ ਹੁੰਦੇ ਹਨ। ਜਿਨ੍ਹਾਂ ਸਤਿਗੁਰੂ ਦੇ ਸ਼ਬਦ ਤੇ ਭਰੋਸਾ ਕੀਤਾ, ਉਨ੍ਹਾਂ ਦੇ ਬੇੜੇ ਪਾਰ ਲੰਘ ਗਏ। ਬੇਯਕੀਨੇ ਅਧਵਾਟੇ ਹੀ ਡੁਬ ਗਏ। ਹੋਰ ਜਾਣਕਾਰੀ ਵਾਸਤੇ ਦੇਖੋ, "ਆਸਾ ਮਨਸਾ"। ਭਰੋਸੇ ਨਾਲ ਗਿਆਨ ਦਾ ਹੋਣਾ ਲਾਜ਼ਮੀ ਹੈ ਤਾਂਕਿ ਅੰਧ ਵਿਸ਼ਵਾਸੀ ਨਾ ਹੋਵੇ।

(ੳ) ਏਕ ਆਸ ਰਾਖਹੁ ਮਨ ਮਾਹਿ॥ ਸਰਬ ਰੋਗ ਨਾਨਕ ਮਿਟਿ ਜਾਹਿ॥੧॥

*(ਗਉੜੀ ਸੁਖਮਨੀ ਮ:੫, ੨੮੮-੫)*

(ਅ) ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥

*(ਗਉੜੀ ਸੁਖਮਨੀ ਮ:੫, ੨੮੫-੧੦)*

(ੲ) ਸਤਿਗੁਰ ਸੰਗਿ ਨਾਹੀ ਮਨੁ ਡੋਲੈ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ॥੧॥

*(ਗਉੜੀ ਗੁਆਰੇਰੀ ਮ:੫, ੧੮੩-੪)*

(ਸ) ਸਤਿ ਕਰਣੀ ਨਿਰਮਲ ਨਿਰਮਲੀ॥ ਜਿਸਹਿ ਬੁਝਾਏ ਤਿਸਹਿ ਸਭ ਭਲੀ॥
ਸਤਿਨਾਮੁ ਪ੍ਰਭ ਕਾ ਸੁਖਦਾਈ॥ ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ॥੬॥

*(ਗਉੜੀ ਸੁਖਮਨੀ ਮ:੫, ੨੮੪-੧੬)*

(ਹ) ਏਕਾ ਟੇਕ ਰਖਹੁ ਮਨ ਮਾਹਿ॥ ਨਾਨਕ ਬਹੁਰਿ ਨ ਆਵਹਿ ਜਾਹਿ॥੬॥

*(ਗਉੜੀ ਸੁਖਮਨੀ ਮ:੫, ੨੮੩-੨)*

(ਕ) ਮਨ ਅੰਤਰਿ ਬਿਸ੍ਵਾਸੁ ਕਰਿ ਮਾਨਿਆ॥ ਕਰਨਹਾਰੁ ਨਾਨਕ ਇਕੁ ਜਾਨਿਆ॥੩॥

*(ਗਉੜੀ ਸੁਖਮਨੀ ਮ:੫, ੨੮੨-੧੬)*

(ਖ) ਹਰਿ ਜਨ ਕੇ ਵਡ ਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ॥

*(ਗੂਜਰੀ ਮ:੪, ੧੦-੪)*

(ਗ) ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ॥ ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ॥

*(ਸਿਰੀ ਮ:੫, ੫੧-੧੨)*

(ਘ) ਅਉਖਧ ਮੰਤ੍ਰ ਮੂਲ ਮਨ ਏਕੈ ਮਨਿ ਬਿਸ੍ਵਾਸੁ ਪ੍ਰਭ ਧਾਰਿਆ॥
ਚਰਨ ਰੇਨ ਬਾਂਛੈ ਨਿਤ ਨਾਨਕੁ ਪੁਨਹ ਪੁਨਹ ਬਲਿਹਾਰਿਆ॥੨॥

*(ਧਨਾਸਿਰੀ ਮ:੫, ੬੭੫-੧)*

(ਙ) ਸਤਿਗੁਰੁ ਪਰਮੇਸਰੁ ਮੇਰਾ॥
ਅਨਿਕ ਰਾਜ ਭੋਗ ਰਸ ਮਾਣੀ ਨਾਉ ਜਪੀ ਭਰਵਾਸਾ ਤੇਰਾ॥੧॥ਰਹਾਉ॥

*(ਰਾਮਕਲੀ ਮ:੫, ੮੮੪-੨)*

(ਚ) ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ॥
ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ॥੨॥

*(ਸੋਰਠਿ ਮ:੫, ੬੧੯-੧੧)*

(ਛ) ਕਹਤ ਸੁਨਤ ਕਿਛੁ ਸਾਂਤਿ ਨ ਉਪਜਤ ਬਿਨੁ ਬਿਸਾਸ ਕਿਆ ਸੇਖਾਂ॥

ਪ੍ਰਭੁ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ॥੧॥

*(ਸਾਰਗ ਮ:੫, ੧੨੨੧-੧੦)*

(ਜ) ਸਾਧਸੰਗਤਿ ਉਪਜੈ ਬਿਸ੍ਵਾਸ॥ ਬਾਹਰਿ ਭੀਤਰਿ ਸਦਾ ਪ੍ਰਗਾਸ॥੪॥

*(ਗਉੜੀ ਥਿੰਤੀ ਕਬੀਰ, ੩੪੩-੧੧)*

(ਝ) ਹਰਿ ਭਾਉ ਲਗਾ ਬੈਰਾਗੀਆ ਵਡਭਾਗੀ ਹਰਿ ਮਨਿ ਰਾਖੁ॥
ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ॥
ਸਭੁ ਮਨੁ ਤਨੁ ਹਰਿਆ ਹੋਇਆ ਗੁਰਬਾਣੀ ਹਰਿ ਗੁਣ ਭਾਖੁ॥੧॥

*(ਮਾਰੂ ਮ:੪, ੯੯੭-੮)*

(ਞ) ਭਭਾ ਭੇਦਹਿ ਭੇਦ ਮਿਲਾਵਾ॥ ਅਬ ਭਉ ਭਾਨਿ ਭਰੋਸਉ ਆਵਾ॥
ਜੋ ਬਾਹਰਿ ਸੋ ਭੀਤਰਿ ਜਾਨਿਆ॥ ਭਇਆ ਭੇਦੁ ਭੂਪਤਿ ਪਹਿਚਾਨਿਆ॥੩੦॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੨-੧)*

(ਟ) ਅਬ ਮੋਹਿ ਰਾਮ ਭਰੋਸਉ ਪਾਏ॥
ਜੋ ਜੋ ਸਰਣਿ ਪਰਿਓ ਕਰੁਣਾਨਿਧਿ ਤੇ ਤੇ ਭਵਹਿ ਤਰਾਏ॥੧॥ਰਹਾਉ॥

*(ਸਾਰਗ ਮ:੫, ੧੨੦੪-੧੭)*

(ਠ) ਰਾਮ ਜਨਾ ਕਉ ਰਾਮ ਭਰੋਸਾ॥ ਨਾਮੁ ਜਪਤ ਸਭੁ ਮਿਟਿਓ ਅੰਦੇਸਾ॥੧॥ਰਹਾਉ॥

*(ਗਉੜੀ ਮ:੫, ੧੯੪-੧੦)*

(ਡ) ਅਬ ਕਹੁ ਰਾਮ ਭਰੋਸਾ ਤੋਰਾ॥ ਤਬ ਕਾਹੂ ਕਾ ਕਵਨੁ ਨਿਹੋਰਾ॥੧॥ਰਹਾਉ॥

*(ਗਉੜੀ ਕਬੀਰ, ੩੨੮-੧)*

(ਢ) ਸਚਾ ਗੁਣੀ ਨਿਧਾਨੁ ਤੂੰ ਪ੍ਰਭ ਗਹਿਰ ਗੰਭੀਰੇ॥ ਆਸ ਭਰੋਸਾ ਖਸਮ ਕਾ ਨਾਨਕ ਕੇ ਜੀਅਰੇ॥੪॥

*(ਆਸਾ ਮ:੫, ੩੯੮-੧੫)*

(ਣ) ਕਿਨਹੀ ਕੀਆ ਪਰਵਿਰਤਿ ਪਸਾਰਾ॥ ਕਿਨਹੀ ਕੀਆ ਪੂਜਾ ਬਿਸਥਾਰਾ॥
ਕਿਨਹੀ ਨਿਵਲ ਭੁਇਅੰਗਮ ਸਾਧੇ॥ ਮੋਹਿ ਦੀਨ ਹਰਿ ਹਰਿ ਆਰਾਧੇ॥੧॥
ਤੇਰਾ ਭਰੋਸਾ ਪਿਆਰੇ॥ ਆਨ ਨ ਜਾਨਾ ਵੇਸਾ॥੧॥ਰਹਾਉ॥

*(ਰਾਮਕਲੀ ਮ:੫, ੯੧੨-੧੫)*

(ਤ) ਠਾਕੁਰ ਜੀਉ ਤੁਹਾਰੋ ਪਰਨਾ॥
ਮਾਨੁ ਮਹਤੁ ਤੁਮ੍ਹਾਰੈ ਊਪਰਿ ਤੁਮ੍ਹਰੀ ਓਟ ਤੁਮ੍ਹਾਰੀ ਸਰਨਾ॥੧॥ਰਹਾਉ॥
ਤੁਮ੍ਹਰੀ ਆਸ ਭਰੋਸਾ ਤੁਮ੍ਹਰਾ ਤੁਮਰਾ ਨਾਮੁ ਰਿਦੈ ਲੈ ਧਰਨਾ॥
ਤੁਮਰੋ ਬਲੁ ਤੁਮ ਸੰਗਿ ਸੁਹੇਲੇ ਜੋ ਜੋ ਕਹਹੁ ਸੋਈ ਸੋਈ ਕਰਨਾ॥੧॥
ਤੁਮਰੀ ਦਇਆ ਮਇਆ ਸੁਖੁ ਪਾਵਉ ਹੋਹੁ ਕ੍ਰਿਪਾਲ ਤ ਭਉਜਲੁ ਤਰਨਾ॥
ਅਭੈ ਦਾਨੁ ਨਾਮੁ ਹਰਿ ਪਾਇਓ ਸਿਰੁ ਡਾਰਿਓ ਨਾਨਕ ਸੰਤ ਚਰਨਾ॥੨

*(ਕਾਨੜਾ ਮ:੫, ੧੨੯੯-੧੬)*

(ਥ) ਬਿਖੈ ਦਲੁ ਸੰਤਨਿ ਤੁਮ੍ਹਰੈ ਗਾਹਿਓ॥
ਤੁਮਰੀ ਟੇਕ ਭਰੋਸਾ ਠਾਕੁਰ ਸਰਨਿ ਤੁਮ੍ਹਾਰੀ ਆਹਿਓ॥੧॥ਰਹਾਉ॥

*(ਕਾਨੜਾ ਮ:੫, ੧੩੦੩-੭)*

(ਦ) ਦੀਨ ਦਇਆਲ ਭਰੋਸੇ ਤੇਰੇ॥ ਸਭੁ ਪਰਵਾਰੁ ਚੜਾਇਆ ਬੇੜੇ॥੧॥
ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ॥ ਇਸ ਬੇੜੇ ਕਉ ਪਾਰਿ ਲਘਾਵੈ॥੨॥

*(ਗਉੜੀ ਕਬੀਰ, ੩੩੭-੩)*

(ਧ) ਬਿਨੁ ਭੈ ਭਗਤੀ ਤਰਨੁ ਕੈਸੇ॥
ਕਰਹੁ ਅਨੁਗ੍ਰਹੁ ਪਤਿਤ ਉਧਾਰਨ ਰਾਖੁ ਸੁਆਮੀ ਆਪ ਭਰੋਸੇ॥੧॥ਰਹਾਉ॥

*(ਬਿਲਾਵਲੁ ਮ:੫, ੮੨੯-੯)*

(ਨ) ਤੂ ਮਾਰਿ ਜੀਵਾਲਹਿ ਬਖਸਿ ਮਿਲਾਇ॥ ਜਿਉ ਭਾਵੀ ਤਿਉ ਨਾਮੁ ਜਪਾਇ॥
ਤੂੰ ਦਾਨਾ ਬੀਨਾ ਸਾਚਾ ਸਿਰਿ ਮੇਰੈ॥ ਗੁਰਮਤਿ ਦੇਇ ਭਰੋਸੈ ਤੇਰੈ॥੩॥

*(ਗਉੜੀ ਮ:੧, ੧੫੪-੪)*

(ਪ) ਤਉ ਮੈ ਆਇਆ ਸਰਨੀ ਆਇਆ॥ ਭਰੋਸੈ ਆਇਆ ਕਿਰਪਾ ਆਇਆ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਮਾਰਗੁ ਗੁਰਹਿ ਪਠਾਇਆ॥੧॥ਰਹਾਉ॥

*(ਸੂਹੀ ਮ:੫, ੭੪੬-੧੧)*

(ਫ) ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ॥
ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ॥੨॥

*(ਮਾਰੂ ਮ:੯, ੧੦੦੮-੭)*

(ਬ) ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ॥ ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ॥੧॥ਰਹਾਉ॥

*(ਆਸਾ ਮ:੫, ਕਾਫੀ, ੩੯੬-੧੩)*

(ਭ) ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ॥
ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ॥੧॥

*(ਸੋਰਠਿ ਮ:੫, ੬੦੯-੧੫)*

(ਮ) ਤੂੰ ਭਾਰੋ ਸੁਆਮੀ ਮੇਰਾ॥ ਸੰਤਾਂ ਭਰਵਾਸਾ ਤੇਰਾ॥
ਨਾਨਕ ਪ੍ਰਭ ਸਰਣਾਈ॥ ਮੁਖਿ ਨਿੰਦਕ ਕੈ ਛਾਈ॥੨॥

*(ਸੋਰਠਿ ਮ:੫, ੬੨੯-੧੬)*

(ਯ) ਘਰਿ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ॥
ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ ਨਾਮੁ ਜਪਉ ਹਰਿ ਰੰਗਿ॥੧॥
ਜਨ ਕਉ ਪ੍ਰਭ ਅਪਨੇ ਕਾ ਤਾਣੁ॥
ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ॥ਰਹਾਉ॥

*(ਧਨਾਸਰੀ ਮ:੫, ੬੭੭-੯)*

(ਰ) ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ॥

ਤੇਰੀ ਟੇਕ ਭਰਵਾਸਾ ਤੁਮ੍ਹਰਾ ਜਪਿ ਨਾਮੁ ਤੁਮ੍ਹਾਰਾ ਉਧਰੇ॥੧॥ਰਹਾਉ॥

*(ਸੂਹੀ ਮ:੫, ੭੪੮-੯)*

(ਲ) ਬਿਰਥਾ ਭਰਵਾਸਾ ਲੋਕ॥ ਠਾਕੁਰ ਪ੍ਰਭ ਤੇਰੀ ਟੇਕ॥
ਅਵਰ ਛੂਟੀ ਸਭ ਆਸ॥ ਅਚਿੰਤ ਠਾਕੁਰ ਭੇਟੇ ਗੁਣਤਾਸ॥੧॥

*(ਰਾਮਕਲੀ ਮ:੫, ੮੯੬-੧੩)*

(ਵ) ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ॥
ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ॥੧॥ਰਹਾਉ॥

*(ਗੋਂਡ ਮ:੪, ੮੬੦-੫)*

(ੜ) ਤਿਸੁ ਸਰਣਾਈ ਸਦਾ ਸੁਖੁ ਹੋਇ॥ ਕਰਿ ਕਿਰਪਾ ਜਾ ਕਉ ਮੇਲੈ ਸੋਇ॥੧॥ਰਹਾਉ॥
ਜਾ ਕੇ ਕਰਤਬ ਲਖੇ ਨ ਜਾਹਿ॥ ਜਾ ਕਾ ਭਰਵਾਸਾ ਸਭ ਘਟ ਮਾਹਿ॥
ਪ੍ਰਗਟ ਭਇਆ ਸਾਧੂ ਕੈ ਸੰਗਿ॥ ਭਗਤ ਅਰਾਧਹਿ ਅਨਦਿਨੁ ਰੰਗਿ॥੨॥

*(ਭੈਰਉ ਮ:੫, ੧੧੪੪-੧੬)*

(ੳੳ) ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ॥
ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ॥੩॥

*(ਸੂਹੀ ਮ:੫, ੭੫੦-੨)*

(ੳਅ) ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ॥ ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ॥
ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ॥
ਮੈ ਛਡਿਆ ਸਗਲ ਅਪਾਇਣੋ ਭਰਵਾਸੈ ਗੁਰ ਸਮਰਥਾ॥

*(ਮਾਰੂ ਵਾਰ ਮ:੫, ੧੧੦੧-੧੦)*

## ਭਲੇ ਦਿਵਸ/ਭਲੇ ਅਉਸਰ (੧੮੯੬)

ਸੁਲੱਖਣੇ ਦਿਨ ਕਿਹੜੇ ਹਨ ਅਤੇ ਭਲੇ ਅਉਸਰ, ਭਲੇ ਸਮੇਂ ਕਿਹੜੇ ਹਨ। ਇਨ੍ਹਾਂ ਦੋਹਾਂ ਖ਼ਿਆਲਾਂ ਦਾ ਤਜ਼ਕਰਾ ਪਾਵਨ ਗੁਰਬਾਣੀ ਦੇ ਉਦਾਹਣਾਂ ਦੁਆਰਾ ਨਿਮਨਲਿਖਤ ਪਾਵਨ ਸ਼ਬਦਾਂ ਦੁਆਰਾ ਕੀਤਾ ਗਇਆ ਹੈ।

(ੳ) ਭਲੇ ਸੰਜੋਗ ਭਲੇ ਦਿਨ ਅਉਸਰ ਜਉ ਗੋਪਾਲੁ ਰੀਝਾਇਓ॥੧॥

*(ਸਾਰਗ ਮ:੫, ੧੨੦੬-੧੪)*

(ਅ) ਭਲੋ ਸਮੋ ਸਿਮਰਨ ਕੀ ਬਰੀਆ॥ ਸਿਮਰਤ ਨਾਮੁ ਭੈ ਪਾਰਿ ਉਤਰੀਆ॥੧॥

*(ਗਉੜੀ ਮ:੫, ੧੯੦-੧)*

(ੲ) ਭਲੋ ਸਮੂਰਤੁ ਪੂਰਾ॥ ਸਾਂਤਿ ਸਹਜ ਆਨੰਦ ਨਾਮੁ ਜਪਿ ਵਾਜੇ ਅਨਹਦ ਤੂਰਾ॥੧॥ਰਹਾਉ॥
ਮਿਲੇ ਸੁਆਮੀ ਪ੍ਰੀਤਮ ਅਪੁਨੇ ਘਰ ਮੰਦਰ ਸੁਖਦਾਈ॥
ਹਰਿ ਨਾਮੁ ਨਿਧਾਨੁ ਨਾਨਕ ਜਨ ਪਾਇਆ ਸਗਲੀ ਇਛ ਪੁਜਾਈ॥੨॥

*(ਸੋਰਠਿ ਮ:੫, ੬੧੮-੯)*

(ਸ) ਭਲੇ ਦਿਨਸ ਭਲੇ ਸੰਜੋਗ॥ ਜਿਤੁ ਭੇਟੇ ਪਾਰਬ੍ਰਹਮ ਨਿਰਜੋਗ॥੧॥
ਓਹ ਬੇਲਾ ਕਉ ਹਉ ਬਲਿ ਜਾਉ॥ ਜਿਤੁ ਮੇਰਾ ਮਨੁ ਜਪੈ ਹਰਿ ਨਾਉ॥੧॥ਰਹਾਉ॥

ਸਫਲ ਮੂਰਤੁ ਸਫਲ ਓਹ ਘਰੀ॥ ਜਿਤੁ ਰਸਨਾ ਉਚਰੈ ਹਰਿ ਹਰੀ॥੨॥
ਸਫਲੁ ਓਹੁ ਮਾਥਾ ਸੰਤ ਨਮਸਕਾਰਸਿ॥ ਚਰਣ ਪੁਨੀਤ ਚਲਹਿ ਹਰਿ ਮਾਰਗਿ॥੩
ਕਹੁ ਨਾਨਕ ਭਲਾ ਮੇਰਾ ਕਰਮ॥ ਜਿਤ ਭੇਟੇ ਸਾਧੂ ਕੇ ਚਰਨ॥੪॥

*(ਗਉੜੀ ਮ:੫, ੧੯੧-੧੬)*

(ਹ) ਭਲੋ ਭਇਓ ਪ੍ਰਿਅ ਕਹਿਆ ਮਾਨਿਆ॥ ਸੂਖੁ ਸਹਜੁ ਇਸੁ ਘਰ ਕਾ ਜਾਨਿਆ॥ਰਹਾਉ॥

*(ਆਸਾ ਮ:੫, ੩੯੪-੮)*

(ਕ) ਸੋਈ ਦਿਵਸੁ ਭਲਾ ਮੇਰੇ ਭਾਈ॥ ਹਰਿ ਗੁਨ ਗਾਇ ਪਰਮ ਗਤਿ ਪਾਈ॥ਰਹਾਉ॥

*(ਆਸਾ ਮ:੫, ੩੯੫-੫)*

(ਖ) ਕਬੀਰ ਸੋਈ ਮਾਰੀਐ ਜਿਹ ਮੂਐ ਸੁਖੁ ਹੋਇ॥ ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ ਕੋਇ॥੯॥

*(ਸਲੋਕ ਕਬੀਰ ੧੩੬੪-੧੮)*

(ਗ) ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ॥
ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋੁਬਿੰਦੁ॥੬॥

*(ਸਲੋਕ ਕਬੀਰ, ੧੩੬੪-੧੫)*

(ਘ) ਉਆ ਅਉਸਰ ਕੈ ਹਉ ਬਲਿ ਜਾਈ॥
ਆਠ ਪਹਰ ਅਪਨਾ ਪ੍ਰਭੁ ਸਿਮਰਨੁ ਵਡਭਾਗੀ ਹਰਿ ਪਾਂਈ॥੧॥ਰਹਾਉ॥
ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ॥
ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ॥੧॥

*(ਸਾਰਗ ਮ:੫, ੧੨੦੭-੧੬)*

## ਭਾਉ-ਅਭਾਉ (੧੯੯੭)

ਪਿਆਰ ਅਤੇ ਨਿਰਾਦਰ, ਮਾਨ ਅਤੇ ਅਪਮਾਨ, ਇਜ਼ਤ ਬੇਇਜ਼ਤੀ, ਵਡਿਆਈ ਅਤੇ ਛੁਟਿਆਈ॥

(ੳ) ਜਉ ਲਉ ਭਾਉ ਅਭਾਉ ਇਹੁ ਮਾਨੈ ਤਉ ਲਉ ਮਿਲਣੁ ਦੂਰਾਈ॥
ਆਨ ਆਪਨਾ ਕਰਤ ਬੀਚਾਰਾ ਤਉ ਲਉ ਬੀਚ ਬਿਖਾਈ॥੧॥
ਮਾਧਵੈ ਐਸੀ ਦੇਹੁ ਬੁਝਾਈ॥
ਸੇਵਉ ਸਾਧ ਗਹਉ ਓਟ ਚਰਨਾ ਨਹ ਬਿਸਰੈ ਮੁਹਤ ਚਸਾਈ॥ਰਹਾਉ॥

*(ਸੋਰਠਿ ਮ:੫, ੬੦੯-੪)*

(ਅ) ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ॥
ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ॥੨॥

*(ਸੋਰਠਿ ਮ:੪, ੬੦੭-੫)*

## ਭਾਇ ਭਗਤਿ (੧੯੯੮)

ਵਾਹਿਗੁਰੂ ਦੀ ਬੰਦਗੀ ਪਿਆਰ ਦੁਆਰਾ ਕਰਨੀ, ਭਗਤੀ ਭਾਵ, ਆਦਰ ਸਤਿਕਾਰ ਦੁਆਰਾ ਵਾਹਿਗੁਰੂ ਦੀ ਸੇਵਾ ਵਿਚ ਜੁੜੇ ਰਹਿਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਭਗਤ ਅਤੇ ਭਗਤੀ ਭਾਵ"।

(ੳ) ਭਾਉ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥੨॥

*(ਆਸਾ ਵਾਰ ਮ:੧, ੪੭੦-੮)*

(ਅ) ਭਾਉ ਭਗਤਿ ਗੁਰਮਤੀ ਪਾਏ॥ ਹਉਮੈ ਵਿਚਹੁ ਸਬਦਿ ਜਲਾਏ॥
ਧਾਵਤੁ ਰਾਖੈ ਠਾਕਿ ਰਹਾਏ॥ ਸਚਾ ਨਾਮੁ ਮੰਨਿ ਵਸਾਏ॥੪॥

*(ਪ੍ਰਭਾਤੀ ਮ:੧, ੧੩੪੨-੧੮)*

(ੲ) ਭਾਉ ਭਗਤਿ ਗੋਵਿੰਦ ਬਾਛਤ ਜਮੁ ਨ ਸਾਕੈ ਜੋਹਿ ਜੀਉ॥
ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ ਤਹ ਨ ਪ੍ਰੇਮ ਬਿਛੋਹ ਜੀਉ॥੬॥

*(ਰਾਮਕਲੀ ਮ:੫, ਛੰਤ, ੯੨੯-੪)*

(ਸ) ਭਾਉ ਭਗਤਿ ਦਇਆਲ ਮੋਹਨ ਦੂਖ ਸਗਲ ਪਰਹਰੈ॥
ਬਿਨਵੰਤਿ ਨਾਨਕ ਤਰੈ ਸਾਗਰੁ ਧਿਆਇ ਸੁਆਮੀ ਨਰਹਰੈ॥੧॥

*(ਰਾਮਕਲੀ ਮ:੫, ਛੰਤ, ੯੨੫-੧੬)*

(ਹ) ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ॥
ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ॥੫॥

*(ਗਉੜੀ ਥਿਤੀ ਮ:੫, ੨੯੭-੧੭)*

(ਕ) ਭਾਉ ਭੋਜਨੁ ਸਤਿਗੁਰਿ ਤੁਠੈ ਪਾਏ॥ ਅਨ ਰਸੁ ਚੂਕੈ ਹਰਿ ਰਸੁ ਮੰਨਿ ਵਸਾਏ॥
ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ॥੩॥

*(ਮਾਝ ਮ:੩, ੧੧੫-੧੪)*

(ਖ) ਭਾਉ ਲਾਗਾ ਗੋਬਿੰਦ ਸਿਉ ਘਾਲ ਪਾਈ ਥਾਇ॥
ਖੇਤਿ ਮੇਰੈ ਜੰਮਿਆ ਨਿਖੁਟਿ ਨ ਕਬਹੂ ਜਾਇ॥੩॥

*(ਮਾਰੂ ਮ:੫, ੧੦੦੨-੧੭)*

(ਗ) ਉਲਟ ਭਈ ਜੀਵਤ ਮਰਿ ਜਾਗਿਆ॥ ਸਬਦਿ ਰਵੇ ਮਨੁ ਹਰਿ ਸਿਉ ਲਾਗਿਆ॥
ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ॥ ਭਾਇ ਬਸੇ ਜਮ ਕਾ ਭਉ ਭਾਗਿਆ॥੩॥

*(ਗਉੜੀ ਗੁਆਰੇਰੀ ਮ:੧, ੨੨੧-੩)*

(ਘ) ਚਰਨ ਕਮਲ ਸਿਉ ਲਾਗੋ ਪਿਆਰੁ॥ ਬਿਨਸੇ ਕਾਮ ਕ੍ਰੋਧ ਅਹੰਕਾਰ॥
ਪ੍ਰਭ ਮਿਲਨ ਕਾ ਮਾਰਗੁ ਜਾਨਾਂ॥ ਭਾਇ ਭਗਤਿ ਹਰਿ ਸਿਉ ਮਨੁ ਮਾਨਾਂ॥੩॥

*(ਪ੍ਰਭਾਤੀ ਮ:੫, ੧੩੩੯-੧੭)*

(ਙ) ਇਕਿ ਰੰਗਿ ਰਾਤੇ ਜੋ ਤੁਧੁ ਆਪਿ ਲਿਵ ਲਾਏ॥ ਭਾਇ ਭਗਤਿ ਤੇਰੈ ਮਨਿ ਭਾਏ॥
ਸਤਿਗੁਰੁ ਸੇਵਨਿ ਸਦਾ ਸੁਖਦਾਤਾ ਸਭ ਇਛਾ ਆਪਿ ਪੁਜਾਵਣਿਆ॥੫॥

*(ਮਾਝ ਮ:੩, ੧੧੧-੧੧)*

## ਭਾਈ ਪੂਤ/ਭਾਈ ਬੰਧੀ (੧੮੯੯)

(ੳ) ਸੁੰਦਰੁ ਸੁਘੜੁ ਚਤੁਰੁ ਜੀਅ ਦਾਤਾ॥ ਭਾਈ ਪੂਤੁ ਪਿਤਾ ਪ੍ਰਭੁ ਮਾਤਾ॥

*(ਗਉੜੀ ਮ:੫, ੨੪੦-੧੭)*

(ਅ) ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ॥
ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ॥੧॥ਰਹਾਉ॥

*(ਸੂਹੀ ਮ:੫, ੭੪੫-੧੨)*

(ੲ) ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ॥
ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ॥
ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ॥੧॥

*(ਸਿਰੀ ਮ:੫, ੫੦-੩)*

(ਸ) ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ॥ ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ॥੧॥

*(ਸਿਰੀ ਮ:੫, ੪੬-੧੯)*

## ਭਾਂਡਾ ਕੈਸਾ ਹੋਵੇ (੧੯੦੦)

ਭਾਵ ਇਨਸਾਨ ਦਾ ਸਰੀਰ ਕੈਸਾ ਹੋਵੇ, ਜੀਵ ਦੀ ਕਾਂਇਆ ਵਾਸਤੇ ਗੁਰਬਾਣੀ ਦੁਆਰਾ ਕੁਝ ਪਾਵਨ ਉਦਾਹ੍ਰਣ ਸਾਦਰ ਕੀਤੇ ਹਨ।

(ੳ) ਨਾਮਿ ਸਮਾਵੈ ਜੋ ਭਾਡਾ ਹੋਇ॥ ਊਂਧੈ ਭਾਂਡੈ ਟਿਕੈ ਨ ਕੋਇ॥
ਗੁਰ ਸਬਦੀ ਮਨਿ ਨਾਮਿ ਨਿਵਾਸੁ॥ ਨਾਨਕ ਸਚੁ ਭਾਂਡਾ ਜਿਸੁ ਸਬਦ ਪਿਆਸ॥੪॥

*(ਗਉੜੀ ਗੁਆਰੇਰੀ ਮ:੩, ੧੫੮-੧੪)*

(ਅ) ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ॥ ਸੂਖੀ ਕਰੈ ਪਸਾਉ ਦੂਖ ਵਿਸਾਰਸੀ॥
ਸਹਸਾ ਮੂਲੇ ਨਾਹਿ ਸਰਪਰ ਤਾਰਸੀ॥੧॥

*(ਸੂਹੀ ਮ:੧, ੭੨੯-੧੪)*

(ੲ) ਪ੍ਰਾਪਤਿ ਪੋਤਾ ਕਰਮੁ ਪਸਾਉ॥ ਤੂ ਦੇਵਹਿ ਮੰਗਤ ਜਨ ਚਾਉ॥
ਭਾਡੈ ਭਾਉ ਪਵੈ ਤਿਤੁ ਆਇ॥ ਧੁਰਿ ਤੈ ਛੋਡੀ ਕੀਮਤਿ ਪਾਇ॥੨॥

*(ਰਾਮਕਲੀ ਮ:੧, ੮੭੮-੧੪)*

(ਸ) ਰਖਹਿ ਪੋਚਾਰਿ ਮਾਟੀ ਕਾ ਭਾਂਡਾ॥ ਅਤਿ ਕੁਚੀਲ ਮਿਲੈ ਜਮ ਡਾਂਡਾ॥੩॥

*(ਸੂਹੀ ਮ:੫, ੭੪੧-੭)*

ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥ ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ॥
ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ॥
ਤਿਨ੍ਹਾ ਸਵਾਰੇ ਨਾਨਕਾ ਜਿਨ੍ਹ ਕਉ ਨਦਰਿ ਕਰੇ॥੧॥

*(ਆਸਾ ਵਾਰ ਮ:੧, ੪੭੫-੫)*

(ਕ) ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ॥
ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ॥੫॥

*(ਸੋਰਠਿ ਮ:੧, ੫੯੨-੯)*

(ਖ) ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ॥
ਲਾਲੁ ਜਵੇਹਰ ਨਾਮੁ ਪ੍ਰਗਾਸਿਆ ਭਾਂਡੈ ਭਾਉ ਪਵੈ ਤਿਤੁ ਅਈਆ॥੨॥

*(ਬਿਲਾਵਲੁ ਮ:੪, ੮੩੪-੧੫)*

## ਭਾਣਾ ਮੰਨਨ ਕਰਨਾ (੧੯੦੧)

ਵਾਹਿਗੁਰੂ ਦੀ ਰਜ਼ਾ ਦਾ ਮੰਨਨ ਕਰਨਾ, ਰੱਬੀ ਹੁਕਮ ਦਾ ਮੰਨਨ ਕਰਨਾ, ਰੱਬ ਦੀ ਮਰਜ਼ੀ ਦਾ ਪਾਲਨ ਕਰਨਾ, ਵਾਹਿਗੁਰੂ ਦੀ ਰਜ਼ਾ ਨੂੰ ਮੰਨਨ ਕਰਨਾ ਹੀ ਗੁਰਮਤਿ ਦਾ ਅਵਿਛੁੜ ਅੰਗ ਹੈ। ਇਸ ਦਾ ਸਦਕਾ ਜਗਿਆਸੂ ਰੱਬ ਦੀਆਂ ਖੁਸ਼ੀਆਂ ਪ੍ਰਾਪਤ ਕਰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਹੁਕਮ"।

(ੳ) ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ॥
ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿੰਙੀ ਨਾਦੁ ਵਜਾਵਹਿ॥
ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ॥
ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ॥
ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ॥
ਜਾ ਤੁਧੁ ਭਾਵੈ ਜਾਹਿ ਦਿਸੰਤਰਿ ਸੁਣਿ ਗਲਾ ਘਰਿ ਆਵਹਿ॥
ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ॥
ਨਾਨਕੁ ਏਕ ਕਹੈ ਬੇਨੰਤੀ ਹੋਰਿ ਸਗਲੇ ਕੂੜੁ ਕਮਾਵਹਿ॥੧॥

*(ਮਾਝ ਵਾਰ ਮ:੧, ੧੪੪-੧੯)*

(ਅ) ਸੁਹੇਲਾ ਕਹਨੁ ਕਹਾਵਨੁ॥ ਤੇਰਾ ਬਿਖਮੁ ਭਾਵਨੁ॥੧॥ਰਹਾਉ॥

*(ਸਿਰੀ ਮ:੫, ੫੧-੧੮)*

(ੲ) ਕਬਹੂ ਖੀਰਿ ਖਾਡ ਘੀਉ ਨ ਭਾਵੈ॥
ਕਬਹੂ ਘਰ ਘਰ ਟੂਕ ਮਗਾਵੈ॥ ਕਬਹੂ ਕੂਰਨੁ ਚਨੇ ਬਿਨਾਵੈ॥੧॥
ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ॥
ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ॥੧॥ਰਹਾਉ॥
ਕਬਹੂ ਤੁਰੇ ਤੁਰੰਗ ਨਚਾਵੈ॥ ਕਬਹੂ ਪਾਇ ਪਨਹੀਓ ਨ ਪਾਵੈ॥੨॥
ਕਬਹੂ ਖਾਟ ਸੁਪੇਦੀ ਸੁਵਾਵੈ॥ ਕਬਹੂ ਭੂਮਿ ਪੈਆਰੁ ਨ ਪਾਵੈ॥੩॥
ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ॥ ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ॥੪॥

*(ਭੈਰਉ ਨਾਮਦੇਉ, ੧੧੬੪-੫)*

(ਸ) ਪੂਰੈ ਭਾਗਿ ਸਤਗੁਰੁ ਮਿਲੈ ਜਾ ਭਾਗੈ ਕਾ ਉਦਉ ਹੋਇ॥
ਅੰਤਰਹੁ ਦੁਖੁ ਭ੍ਰਮੁ ਕਟੀਐ ਸੁਖੁ ਪਰਾਪਤਿ ਹੋਇ॥
ਗੁਰ ਕੈ ਭਾਣੈ ਜੋ ਚਲੈ ਦੁਖੁ ਨ ਪਾਵੈ ਕੋਇ॥੩॥
ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ॥
ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ॥
ਨਾਨਕ ਗੁਰਮੁਖਿ ਨਾਮੁ ਧਿਆਈਐ ਸਚਿ ਮਿਲਾਵਾ ਹੋਇ॥੪॥

*(ਸਿਰੀ ਮ:੩, ੩੧-੧੩)*

(ਹ) ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ ਕਿਰਤੁ ਨ ਮੇਟਿਆ ਜਾਇ॥
ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤ ਪਏ ਦਰਿ ਥਾਇ॥੩॥
ਗੁਰੁ ਸਬਦੁ ਦਿੜਾਵੈ ਰੰਗ ਸਿਉ ਬਿਨੁ ਕਿਰਪਾ ਲਇਆ ਨ ਜਾਇ॥

ਜੇ ਸਉ ਅੰਮ੍ਰਿਤੁ ਨੀਰੀਐ ਭੀ ਬਿਖੁ ਫਲੁ ਲਾਗੈ ਧਾਇ॥੪॥
ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ॥
ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ॥੫॥

*(ਸਿਰੀ ਮ:੩, ੬੫-੧੩)*

(ਕ) ਭਾਣੈ ਉਝੜ ਭਾਣੈ ਰਾਹਾ॥ ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ॥
ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ॥੨॥
ਨਾ ਕੋ ਮੂਰਖੁ ਨਾ ਕੋ ਸਿਆਣਾ॥ ਵਰਤੈ ਸਭ ਕਿਛੁ ਤੇਰਾ ਭਾਣਾ॥
ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ॥੩॥

*(ਮਾਝ ਮ:੫, ੯੮-੧੪)*

(ਖ) ਜੀਅ ਜੰਤ ਸਭਿ ਤੁਧੁ ਉਪਾਏ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ॥
ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ॥੩॥

*(ਮਾਝ ਮ:੫, ੧੦੩-੧੫)*

(ਗ) ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ॥ ਸੋ ਗਿਆਨੁ ਧਿਆਨੁ ਜੋ ਤੁਧੁ ਭਾਈ॥
ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ॥।੧॥

*(ਮਾਝ ਮ:੫, ੧੦੦-੨)*

(ਘ) ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ॥
ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ॥੧॥

*(ਸੂਹੀ ਮ:੫, ੭੪੭-੪)*

(ਙ) ਜੋ ਤੁਧੁ ਕਰਣਾ ਸੋ ਕਰਿ ਪਾਇਆ॥ ਭਾਣੇ ਵਿਚਿ ਕੋ ਵਿਰਲਾ ਆਇਆ॥
ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ॥੧॥
ਗੁਰਮੁਖਿ ਤੇਰਾ ਭਾਣਾ ਭਾਵੈ॥ਸਹਜੇ ਹੀ ਸੁਖੁ ਸਚੁ ਕਮਾਵੈ॥
ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ॥੨॥
ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ॥ ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ॥
ਭਾਣੇ ਵਿਚਿ ਵਡੀ ਵਡਿਆਈ ਭਾਣਾ ਕਿਸਹਿ ਕਰਾਇਦਾ॥੩॥
ਜਾ ਤਿਸੁ ਭਾਵੈ ਤਾ ਗੁਰੂ ਮਿਲਾਏ॥ ਗੁਰਮੁਖਿ ਨਾਮੁ ਪਦਾਰਥੁ ਪਾਏ॥
ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ॥
... ... ...
ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ॥੫॥

*(ਮਾਰੂ ਮ:੩, ਸੋਲਹੇ, ੧੦੬੩-੧੭)*

(ਚ) ਜੋ ਜੋ ਹੋਇ ਸੋਈ ਸੁਖੁ ਮਾਨੈ॥ ਕਰਨ ਕਰਾਵਨਹਾਰੁ ਪ੍ਰਭੁ ਜਾਨੈ॥

*(ਗਉੜੀ ਸੁਖਮਨੀ ਮ:੫, ੨੮੪-੭)*

(ਛ) ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ॥

ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ॥
ਜੋ ਤਿਸੁ ਭਾਣਾ ਸੋ ਥੀਐ ਅਵਰੁ ਨ ਕਰਣਾ ਜਾਇ॥੩॥

*(ਸਿਰੀ ਮ:੧, ੧੮-੮)*

(ਜ) ਜਿਨਾ ਭਾਣੇ ਕਾ ਰਸੁ ਆਇਆ॥ ਤਿਨ ਵਿਚਹੁ ਭਰਮੁ ਚੁਕਾਇਆ॥
ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥੧੦॥

*(ਸਿਰੀ ਮ:੧, ੭੨-੭)*

(ਝ) ਮਨ ਰੇ ਗੁਰ ਕੀ ਕਾਰ ਕਮਾਇ॥
ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ॥੧॥ਰਹਾਉ॥

*(ਸਿਰੀ ਮ:੩, ੬੬-੩)*

(ਞ) ਮਨ ਮੇਰੇ ਸਤਿਗੁਰ ਕੈ ਭਾਣੈ ਚਲੁ॥
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ॥੧॥ਰਹਾਉ॥

*(ਸਿਰੀ ਮ:੩, ੩੭-੭)*

(ਟ) ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਹਾਰੇ ਘਾਸੁ ਬਢਾਵਹਿ ਕੇਤਕ ਬੋਲਾ॥
ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਮੇਰੇ ਠਾਕੁਰ ਅਗਹ ਅਤੋਲਾ॥੨॥

*(ਸਾਰਗ ਮ:੫, ੧੨੧੧-੧੨)*

(ਠ) ਜੋ ਕਿਛੁ ਵਰਤੈ ਸਭ ਤੇਰਾ ਭਾਣਾ॥ ਹੁਕਮੁ ਬੂਝੈ ਸੋ ਸਚਿ ਸਮਾਣਾ॥੩॥

*(ਗਉੜੀ ਮ:੫, ੧੯੩-੩)*

(ਡ) ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ॥ ਤੂ ਸਭ ਮਹਿ ਏਕੁ ਵਰਤਦਾ ਸਭ ਮਾਹਿ ਸਮਾਣਾ॥
ਥਾਨ ਥਨੰਤਰਿ ਰਵਿ ਰਹਿਆ ਜੀਅ ਅੰਦਰਿ ਜਾਣਾ॥
ਸਾਧਸੰਗਿ ਮਿਲਿ ਪਾਈਐ ਮਨਿ ਸਚੇ ਭਾਣਾ॥
ਨਾਨਕ ਪ੍ਰਭ ਸਰਣਾਗਤੀ ਸਦ ਸਦ ਕੁਰਬਾਣਾ॥੧॥

*(ਗਉੜੀ ਵਾਰ ਮ:੫, ੩੧੮-੭)*

(ਢ) ਗੁਰ ਸਬਦੀ ਤਰੀਐ ਬਹੁੜਿ ਨ ਮਰੀਐ ਚੂਕੈ ਆਵਣ ਜਾਣਾ॥
ਜੋ ਕਿਛੁ ਕਰੈ ਸੋਈ ਭਲ ਮਾਨਉ ਤਾ ਮਨੁ ਸਹਜਿ ਸਮਾਣਾ॥

*(ਸੂਹੀ ਮ:੫, ਛੰਤ, ੭੮੨-੮)*

(ਣ) ਕਰਣਹਾਰੁ ਜੋ ਕਰਿ ਰਹਿਆ ਸਾਈ ਵਡਿਆਈ॥
ਗੁਰਿ ਪੂਰੈ ਉਪਦੇਸਿਆ ਸੁਖੁ ਖਸਮ ਰਜਾਈ॥੩॥
ਚਿੰਤ ਅੰਦੇਸਾ ਗਣਤ ਤਜਿ ਜਨਿ ਹੁਕਮੁ ਪਛਾਤਾ॥
ਨਹ ਬਿਨਸੈ ਨਹ ਛੋਡਿ ਜਾਇ ਨਾਨਕ ਰੰਗਿ ਰਾਤਾ॥੪॥

*(ਬਿਲਾਵਲੁ ਮ:੫, ੮੧੩-੧)*

(ਤ) ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ ਜਾਈਐ॥
ਹਰਿ ਗੁਣ ਗਾਇ ਸਦਾ ਰੰਗਿ ਰਾਤੇ ਬਹੁੜਿ ਨ ਪਛੋਤਾਈਐ॥

*(ਰਾਮਕਲੀ ਮ:੧, ਓਅੰਕਾਰੁ, ੯੩੫-੧੫)*

(ਥ) ਹਰਿ ਕੈ ਭਾਣੈ ਸਤਿਗੁਰੁ ਮਿਲੈ ਸਚੁ ਸੋਝੀ ਹੋਈ॥ ਗੁਰ ਪਰਸਾਦੀ ਮਨਿ ਵਸੈ ਹਰਿ ਬੂਝੈ ਸੋਈ॥੧॥

... ... ...

ਹਰਿ ਕੈ ਭਾਣੈ ਜਨੁ ਸੇਵਾ ਕਰੈ ਬੂਝੈ ਸਚੁ ਸੋਈ॥
ਹਰਿ ਕੈ ਭਾਣੈ ਸਾਲਾਹੀਐ ਭਾਣੈ ਮੰਨਿਐ ਸੁਖੁ ਹੋਈ॥੩॥

... ... ...

ਨਾਨਕ ਨਾਮੁ ਸਲਾਹਿ ਤੂੰ ਗੁਰਮੁਖਿ ਗਤਿ ਹੋਈ॥੪॥

*(ਆਸਾ ਮ:੩, ਕਾਫੀ, ੩੬੫-੫)*

(ਦ) ਹਰਿ ਕੈ ਭਾਣੈ ਗੁਰੁ ਮਿਲੈ ਸੇਵਾ ਭਗਤਿ ਬਨੀਜੈ॥
ਹਰਿ ਕੈ ਭਾਣੈ ਹਰਿ ਮਨਿ ਵਸੈ ਸਹਜੇ ਰਸੁ ਪੀਜੈ॥
ਹਰਿ ਕੈ ਭਾਣੈ ਸੁਖੁ ਪਾਈਐ ਹਰਿ ਲਾਹਾ ਨਿਤ ਲੀਜੈ॥
ਹਰਿ ਕੈ ਤਖਤਿ ਬਹਾਲੀਐ ਨਿਜ ਘਰਿ ਸਦਾ ਵਸੀਜੈ॥
ਹਰਿ ਕਾ ਭਾਣਾ ਤਿਨੀ ਮੰਨਿਆ ਜਿਨਾ ਗੁਰੂ ਮਿਲੀਜੈ॥੧੬॥

*(ਗੂਜਰੀ ਵਾਰ ਮ:੩, ੫੧੫-੫)*

(ਧ) ਤੇਰਾ ਕੀਤਾ ਜਿਸੁ ਲਾਗੈ ਮੀਠਾ॥ ਘਟਿ ਘਟਿ ਪਾਰਬ੍ਰਹਮੁ ਤਿਨਿ ਜਨਿ ਡੀਠਾ॥
ਥਾਨਿ ਥਨੰਤਰਿ ਤੂੰਹੈ ਤੂੰਹੈ ਇਕੋ ਇਕੁ ਵਰਤਾਵਣਿਆ॥੨॥

*(ਮਾਝ ਮ:੫, ੧੩੧-੧੭)*

(ਨ) ਤੁਮ ਲਾਵਹੁ ਤਉ ਲਾਗਹ ਸੇਵ॥ ਹਮ ਤੇ ਕਛੂ ਨ ਹੋਵੈ ਦੇਵ॥੧॥ਰਹਾਉ॥
ਤੁਧੁ ਭਾਵੈ ਤਾ ਗਾਵਾ ਬਾਣੀ॥ ਤੁਧੁ ਭਾਵੈ ਤਾ ਸਚੁ ਵਖਾਣੀ॥
ਤੁਧੁ ਭਾਵੈ ਤਾ ਸਤਿਗੁਰ ਮਇਆ॥ ਸਰਬ ਸੁਖਾ ਪ੍ਰਭ ਤੇਰੀ ਦਇਆ॥੨॥
ਜੋ ਤੁਧੁ ਭਾਵੈ ਸੋ ਨਿਰਮਲ ਕਰਮਾ॥ ਜੋ ਤੁਧੁ ਭਾਵੈ ਸੋ ਸਚੁ ਧਰਮਾ॥
ਸਰਬ ਨਿਧਾਨ ਗੁਣ ਤੁਮ ਹੀ ਪਾਸਿ॥ ਤੂੰ ਸਾਹਿਬੁ ਸੇਵਕ ਅਰਦਾਸਿ॥੩॥

*(ਗਉੜੀ ਗੁਆਰੇਰੀ ਮ:੫, ੧੮੦-੮)*

(ਪ) ਭਾਣੈ ਹੁਕਮੁ ਮਨਾਇਓਨੁ ਭਾਣੈ ਸੁਖੁ ਪਾਇਆ॥
ਭਾਣੈ ਸਤਿਗੁਰੁ ਮੇਲਿਓਨੁ ਭਾਣੈ ਸਚੁ ਧਿਆਇਆ॥
ਭਾਣੇ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ॥
ਜਿਨ ਕਉ ਪੂਰਬਿ ਲਿਖਿਆ ਤਿਨ ਸਚੁ ਕਮਾਇਆ॥
ਨਾਨਕ ਤਿਸੁ ਸਰਣਾਗਤੀ ਜਿਨਿ ਜਗਤੁ ਉਪਾਇਆ॥੨੧॥

*(ਮਾਰੂ ਵਾਰ ਮ:੩, ੧੦੯੩-੧੫)*

(ਫ) ਜੌ ਰਾਜੁ ਦੇਹਿ ਤ ਕਵਨ ਬਡਾਈ॥ ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ॥੧॥

*(ਗੂਜਰੀ ਨਾਮਦੇਵ, ੫੨੫-੨)*

(ਬ) ਨਾਨਕ ਨਾਮੁ ਧਿਆਈਐ ਗੁਰੁ ਪੂਰਾ ਮਤਿ ਦੇਇ॥ ਭਾਣੈ ਜਪ ਤਪ ਸੰਜਮੋ ਭਾਣੈ ਹੀ ਕਢਿ ਲੇਇ॥
ਭਾਣੈ ਜੋਨਿ ਭਵਾਈਐ ਭਾਣੈ ਬਖਸ ਕਰੇਇ॥ ਭਾਣੈ ਦੁਖੁ ਸੁਖੁ ਭੋਗੀਐ ਭਾਣੈ ਕਰਮ ਕਰੇਇ॥
ਭਾਣੈ ਮਿਟੀ ਸਾਜਿ ਕੈ ਭਾਣੈ ਜੋਤਿ ਧਰੇਇ॥ ਭਾਣੈ ਭੋਗ ਭੋਗਾਇਦਾ ਭਾਣੈ ਮਨਹਿ ਕਰੇਇ॥

ਭਾਣੈ ਨਰਕਿ ਸੁਰਗਿ ਅਉਤਾਰੇ ਭਾਣੈ ਧਰਣਿ ਪਰੇਇ॥
ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ ਹੇ॥੨॥

*(ਰਾਮਕਲੀ ਵਾਰ ਮ:੫, ੯੬੩-੪)*

(ਭ) ਗੁਰ ਪਰਸਾਦੀ ਏਕ ਲਿਵ ਲਾਗੀ ਦੁਬਿਧਾ ਤਦੇ ਬਿਨਾਸੀ॥
ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ॥੪॥

*(ਮਾਰੂ ਮ:੩, ੯੯੩-੧੬)*

(ਮ) ਸਭੁ ਕੋ ਬੋਲੈ ਆਪਣ ਭਾਣੈ॥ ਮਨਮੁਖੁ ਦੂਜੈ ਬੋਲਿ ਨ ਜਾਣੈ॥
ਅੰਧੁਲੇ ਕੀ ਮਤਿ ਅੰਧਲੀ ਬੋਲੀ ਆਇ ਗਇਆ ਦੁਖੁ ਤਾਹਾ ਹੇ॥੧੧॥

*(ਮਾਰੂ ਮ:੧, ਸੋਲਹੇ, ੧੦੩੩-੧)*

(ਯ) ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ॥
ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ॥੪॥

*(ਗਉੜੀ ਬੈਰਾਗਣਿ ਮ:੪, ੧੬੬-੫)*

(ਰ) ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ॥
ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ ਅਜਾਣਾ॥੪॥

*(ਬਸੰਤੁ ਮ:੫, ੧੧੮੬-੨)*

(ਲ) ਨਿਰੰਕਾਰੁ ਆਕਾਰੁ ਹੈ ਆਪੇ ਆਪੇ ਭਰਮਿ ਭੁਲਾਏ॥
ਕਰਿ ਕਰਿ ਕਰਤਾ ਆਪੇ ਵੇਖੈ ਜਿਤੁ ਭਾਵੈ ਤਿਤੁ ਲਾਏ॥
ਸੇਵਕ ਕਉ ਏਹਾ ਵਡਿਆਈ ਜਾ ਕਉ ਹੁਕਮੁ ਮਨਾਏ॥੧॥
ਆਪਣਾ ਭਾਣਾ ਆਪੇ ਜਾਣੈ ਗੁਰ ਕਿਰਪਾ ਤੇ ਲਹੀਐ॥
ਏਹਾ ਸਕਤਿ ਸਿਵੈ ਘਰਿ ਆਵੈ ਜੀਵਦਿਆ ਮਰਿ ਰਹੀਐ॥੧॥ਰਹਾਉ॥

*(ਮਲਾਰ ਮ:੩, ੧੨੫੭-੧੩)*

(ਵ) ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ॥
ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ॥੨॥
ਤੇਰੈ ਭਾਣੈ ਭਗਤਿ ਜੇ ਤੁਧੁ ਭਾਵੈ ਆਪੇ ਬਖਸਿ ਮਿਲਾਈ॥
ਤੇਰੈ ਭਾਣੈ ਸਦਾ ਸੁਖੁ ਪਾਇਆ ਗੁਰਿ ਤ੍ਰਿਸਨਾ ਅਗਨਿ ਬੁਝਾਈ॥੩॥
ਜੋ ਤੂ ਕਰਹਿ ਸੁ ਹੋਵੈ ਕਰਤੇ ਅਵਰੁ ਨ ਕਰਣਾ ਜਾਈ॥
ਨਾਨਕ ਨਾਵੈ ਜੇਵਡੁ ਅਵਰੁ ਨ ਦਾਤਾ ਪੂਰੇ ਗੁਰ ਤੇ ਪਾਈ॥੪॥

*(ਪ੍ਰਭਾਤੀ ਮ:੩, ੧੩੩੩-੮)*

(ੜ) ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥੧੦੯॥

*(ਸਲੋਕ ਮ:੫, ੧੩੮੩-੧੭)*

(ੳੳ) ਕੀਤਾ ਹੋਵੈ ਕਰੇ ਕਰਾਇਆ ਤਿਸੁ ਕਿਆ ਕਹੀਐ ਭਾਈ॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਕੀਤੇ ਕਿਆ ਚਤੁਰਾਈ॥੧॥
ਤੇਰਾ ਹੁਕਮੁ ਭਲਾ ਤੁਧੁ ਭਾਵੈ॥ ਨਾਨਕ ਤਾ ਕਉ ਮਿਲੈ ਵਡਾਈ ਸਾਚੇ ਨਾਮਿ ਸਮਾਵੈ॥੧॥ਰਹਾਉ॥

*(ਆਸਾ ਮ:੧, ੩੫੯-੧੨)*

(ੳਅ) ਜਾ ਤਿਸੁ ਭਾਵੈ ਸਤਿਗੁਰੂ ਮਿਲਾਏ॥ ਜਾ ਤਿਸੁ ਭਾਵੈ ਤਾ ਮੰਨਿ ਵਸਾਏ॥
ਆਪਣੈ ਭਾਣੈ ਸਦਾ ਰੰਗਿ ਰਾਤਾ ਭਾਣੈ ਮੰਨਿ ਵਸਾਇਦਾ॥੧੦॥

*(ਮਾਰੂ ਮ:੩, ਸੋਲਹੇ, ੧੦੫੯-੪)*

(ੳੲ) ਕਰਤਾ ਕਰੇ ਸੁ ਨਿਹਚਉ ਹੋਵੈ॥ ਗੁਰ ਕੈ ਸਬਦੇ ਹਉਮੈ ਖੋਵੈ॥
ਗੁਰ ਪਰਸਾਦੀ ਕਿਸੈ ਦੇ ਵਡਿਆਈ ਨਾਮੋ ਨਾਮੁ ਧਿਆਇਦਾ॥੫॥

*(ਮਾਰੂ ਮ:੩, ੧੦੬੨-੧)*

(ੳਸ) ਜੋ ਕਿਛੁ ਕਰੈ ਸੁ ਨਿਹਚਉ ਹੋਈ॥ ਤਿਸੁ ਬਿਨੁ ਦਾਤਾ ਅਵਰੁ ਨ ਕੋਈ॥
ਜਿਸ ਨੋ ਨਾਮ ਦਾਨੁ ਕਰੇ ਸੋ ਪਾਏ ਗੁਰ ਸਬਦੀ ਮੇਲਾਇਦਾ॥੨॥

*(ਮਾਰੂ ਮ:੩, ਸੋਲਹੇ, ੧੦੬੨-੧੨)*

(ੳਹ) ਜਿਨਿ ਹਰਿ ਭਾਣਾ ਮੰਨਿਆ ਤਿਸੁ ਸੋਗੁ ਨ ਸੰਤਾਪੈ॥

*(ਮਾਰੂ ਵਾਰ ਮ:੫, ੧੦੯੨-੫)*

(ੳਕ) ਜਾ ਕਾ ਹੁਕਮੁ ਨ ਮੇਟੈ ਕੋਇ॥ ਸਿਰਿ ਪਾਤਿਸਾਹਾ ਸਾਚਾ ਸੋਇ॥੩॥

*(ਭੈਰਉ ਮ:੫, ੧੧੪੪-੧੯)*

(ੳਖ) ਗੁਰ ਕਾ ਕਹਿਆ ਜੇ ਕਰੇ ਸੁਖੀ ਹੂ ਸੁਖੁ ਸਾਰੁ॥
ਗੁਰ ਕੀ ਕਰਣੀ ਭਉ ਕਟੀਐ ਨਾਨਕ ਪਾਵਹਿ ਪਾਰੁ॥੧॥

*(ਸਾਰੰਗ ਵਾਰ ਮ:੩, ੧੨੪੯-੯)*

(ੳਗ) ਸਚੁ ਵਣਜਹਿ ਸਚੁ ਸੇਵਦੇ ਜਿ ਗੁਰਮੁਖਿ ਪੈਰੀ ਪਾਹਿ॥
ਨਾਨਕ ਗੁਰ ਕੈ ਭਾਣੇ ਜੇ ਚਲਹਿ ਸਹਜੇ ਸਚਿ ਸਮਾਹਿ॥੨॥

*(ਸਾਰੰਗ ਵਾਰ ਮ:੩, ੧੨੪੯-੫)*

(ੳਘ) ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ ਹਰਿ ਆਪੇ ਦੇਇ ਅਧਾਰੁ॥
ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ ਹਰਿ ਸਿਉ ਲਾਗਾ ਪਿਆਰੁ॥
ਹਰਿ ਕੈ ਭਾਣੈ ਸਤਿਗੁਰੁ ਭੇਟਿਆ ਸਭੁ ਜਨਮੁ ਸਵਾਰਣਹਾਰੁ॥੨॥

*(ਮਲਾਰ ਮ:੩, ੧੨੭੬-੧੪)*

(ੳਙ) ਸੋ ਸਾਹਿਬੁ ਸੋ ਸੇਵਕੁ ਤੇਹਾ ਜਿਸੁ ਭਾਣਾ ਮੰਨਿ ਵਸਾਈ॥
ਆਪਣੈ ਭਾਣੈ ਕਹੁ ਕਿਨਿ ਸੁਖੁ ਪਾਇਆ ਅੰਧਾ ਅੰਧੁ ਕਮਾਈ॥

*(ਮਲਾਰ ਵਾਰ ਮ:੧, ੧੨੮੭-੮)*

(ੳਚ) ਉਬਰੇ ਸਤਿਗੁਰ ਚਰਨੀ ਲਾਗਿ॥
ਜੋ ਗੁਰੁ ਕਹੈ ਸੋਈ ਭਲ ਮੀਠਾ ਮਨ ਕੀ ਮਤਿ ਤਿਆਗਿ॥ਰਹਾਉ॥

*(ਪ੍ਰਭਾਤੀ ਮ:੫, ੧੩੩੯-੧੦)*

(ੳਛ) ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੬॥

*(ਜਪੁ, ੩-੧੮)*

(ੳਜ) ਅਗਨਿ ਮਰੈ ਜਲੁ ਲੋੜਿ ਲਹੁ ਵਿਣੁ ਗੁਰ ਨਿਧਿ ਜਲੁ ਨਾਹਿ॥
ਜਨਮਿ ਮਰੈ ਭਰਮਾਈਐ ਜੇ ਲਖ ਕਰਮ ਕਮਾਹਿ॥
ਜਮੁ ਜਾਗਾਤਿ ਨ ਲਗਈ ਜੇ ਚਲੈ ਸਤਿਗੁਰ ਭਾਇ॥
ਨਾਨਕ ਨਿਰਮਲੁ ਅਮਰ ਪਦੁ ਗੁਰੁ ਹਰਿ ਮੇਲੈ ਮੇਲਾਇ॥੯॥

*(ਸਲੋਕ ਮ:੧, ੧੪੧੧-੭)*

(ੳਝ) ਜਹਾ ਪਠਾਵਹੁ ਤਹ ਤਹ ਜਾਈ॥ ਜੋ ਤੁਮ ਦੇਹੁ ਸੋਈ ਸੁਖੁ ਪਾਈ॥੧॥

*(ਆਸਾ ਮ:੫, ੩੮੬-੩)*

(ੳਞ) ਤੁਮਹਿ ਪਠਾਏ ਤਾ ਜਗ ਮਹਿ ਆਏ॥ ਜੋ ਤੁਧੁ ਭਾਣਾ ਸੇ ਕਰਮ ਕਮਾਏ॥
ਤੁਝ ਤੇ ਬਾਹਰਿ ਕਿਛੂ ਨ ਹੋਆ ਤਾ ਭੀ ਨਾਹੀ ਕਿਛੁ ਕਾੜਾ॥੨॥

*(ਮਾਰੂ ਮ:੫, ਸੋਲਹੇ, ੧੦੮੧-੬)*

(ੳਟ) ਜੋ ਕਿਛੁ ਕਰੈ ਸੋਈ ਸੁਖੁ ਜਾਨਾ॥ ਮਨੁ ਅਸਮਝੁ ਸਾਧਸੰਗਿ ਪਤੀਆਨਾ॥
ਡੋਲਨ ਤੇ ਚੂਕਾ ਠਹਰਾਇਆ॥ ਸਤਿ ਮਾਹਿ ਲੇ ਸਤਿ ਸਮਾਇਆ॥੧॥
ਦੂਖੁ ਗਇਆ ਸਭੁ ਰੋਗੁ ਗਇਆ॥
ਪ੍ਰਭ ਕੀ ਆਗਿਆ ਮਨ ਮਹਿ ਮਾਨੀ ਮਹਾ ਪੁਰਖ ਕਾ ਸੰਗੁ ਭਇਆ॥੧॥ਰਹਾਉ॥
ਸਗਲ ਪਵਿਤ੍ਰ ਸਰਬ ਨਿਰਮਲਾ॥ ਜੋ ਵਰਤਾਏ ਸੋਈ ਭਲਾ॥
ਜਹ ਰਾਖੈ ਸੋਈ ਮੁਕਤਿ ਥਾਨੁ॥ ਜੋ ਜਪਾਏ ਸੋਈ ਨਾਮੁ॥੨॥

*(ਰਾਮਕਲੀ ਮ:੫, ੮੯੦-੧੧)*

(ੳਠ) ਹਰਿ ਕੈ ਭਾਣੈ ਹਰਿ ਗੁਣ ਗਾਏ॥ ਸਭਿ ਕਿਲਬਿਖ ਕਾਟੇ ਦੂਖ ਸਬਾਏ॥
ਹਰਿ ਨਿਰਮਲੁ ਨਿਰਮਲ ਹੈ ਬਾਣੀ ਹਰਿ ਸੇਤੀ ਮਨੁ ਰਾਤਾ ਹੇ॥੯॥

*(ਮਾਰੂ ਮ:੩, ਸੋਲਹੇ, ੧੦੫੨-੧੬)*

(ੳਡ) ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ॥ ਗੁਰ ਕੈ ਸਬਦਿ ਨਾਮ ਨੀਸਾਣੁ॥੩॥

*(ਭੈਰਉ ਮ:੩, ੧੧੨੯-੧੬)*

(ੳਢ) ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥੨॥

*(ਆਸਾ ਮ:੫, ੩੯੪-੪)*

(ੳਣ) ਤੇਰਾ ਭਾਣਾ ਸਭੁ ਕਿਛੁ ਹੋਵੈ॥ ਮਨਹਠਿ ਕੀਚੈ ਅੰਤਿ ਵਿਗੋਵੈ॥੧॥ਰਹਾਉ॥

*(ਆਸਾ ਮ:੧, ੩੫੬-੧੧)*

(ੳਤ) ਜੋ ਤੁਧੁ ਭਾਵੈ ਸੋ ਪਰਵਾਣੁ॥ ਤੇਰੇ ਭਾਣੇ ਨੋ ਕੁਰਬਾਣੁ॥
ਨਾਨਕੁ ਗਰੀਬੁ ਬੰਦਾ ਜਨੁ ਤੇਰਾ॥ ਰਾਖਿ ਲੇਇ ਸਾਹਿਬੁ ਪ੍ਰਭੁ ਮੇਰਾ॥੪॥

*(ਧਨਾਸਰੀ ਮ:੫, ੬੭੬-੧੨)*

(ੳਥ) ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ॥

ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ॥
ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ॥
ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ॥
ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ॥
ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ॥
ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ॥
ਤੂ ਸਹੁ ਅਗਮੁ ਅਤੋਲਵਾ ਹਉ ਕਹਿ ਕਹਿ ਢਹਿ ਪਈਆਸਿ ਜੀਉ॥
ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ॥
ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ॥੨॥

*(ਸੂਹੀ ਮ:੧, ਸੁਚਜੀ, ੭੬੨-੧੪)*

(ੳਦ) ਗਾਵਣੁ ਸੁਨਣੁ ਸਭੁ ਤੇਰਾ ਭਾਣਾ॥ ਹੁਕਮੁ ਬੂਝੈ ਸੋ ਸਾਚਿ ਸਮਾਣਾ॥
ਜਪਿ ਜਪਿ ਜੀਵਹਿ ਤੇਰਾ ਨਾਂਉ॥ ਤੁਝ ਬਿਨੁ ਦੂਜਾ ਨਾਹੀ ਥਾਉ॥੨॥
ਦੁਖ ਸੁਖ ਕਰਤੇ ਹੁਕਮੁ ਰਜਾਇ॥ ਭਾਣੈ ਬਖਸ ਭਾਣੈ ਦੇਇ ਸਜਾਇ॥
ਦੁਹਾਂ ਸਿਰਿਆਂ ਕਾ ਕਰਤਾ ਆਪਿ॥ ਕੁਰਬਾਣੁ ਜਾਂਈ ਤੇਰੇ ਪਰਤਾਪ॥
ਤੇਰੀ ਕੀਮਤਿ ਤੂਹੈ ਜਾਣਹਿ॥ ਤੂ ਆਪੇ ਬੂਝਹਿ ਸੁਣਿ ਆਪਿ ਵਖਾਣਹਿ॥
ਸੇਈ ਭਗਤ ਜੋ ਤੁਧੁ ਭਾਣੇ॥ ਨਾਨਕ ਤਿਨ ਕੈ ਸਦ ਕੁਰਬਾਣੇ॥੪॥

*(ਮਲਾਰ ਮ:੫, ੧੨੭੦-੧੬)*

## ਭਾਵੀ ਵਰਤਣੀ (੧੯੦੨)

ਭਾਣਾ ਵਰਤ ਜਾਣਾ, ਹੋਣੀ ਦਾ ਵਾਪਰ ਜਾਣਾ, ਅਮਿਟ ਹੋਣੀ, ਹੋਣੀ ਦਾ ਨਾ ਟਲਣਾ, ਭਾਵੀ ਨੂੰ ਕਉਣ ਟਾਲੇ, ਭਾਵੀ ਬੜੀ ਬਲਵਾਨ ਹੁੰਦੀ ਹੈ। ਹੋਣਹਾਰ ਬੜੀ ਪਰਬਲ ਹੈ, ਰੱਬੀ ਭਾਣਾ ਡਾਢਾ ਬਲਵਾਨ ਹੁੰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕਿਸਮਤ"।

(ੳ) ਇਕੁ ਪਲੁ ਬਿਸਰਤ ਨਹੀ ਸੁਖ ਸਾਗਰੁ ਨਾਮੁ ਨਵੈ ਨਿਧਿ ਪਾਈ॥
ਉਦੋਤੁ ਭਇਓ ਪੂਰਨ ਭਾਵੀ ਕੋ ਭੇਟੇ ਸੰਤ ਸਹਾਈ॥੧॥

*(ਮਲਾਰ ਮ:੫, ੧੨੬੮-੧੧)*

## ਭਾੜਾ ਢੋਣਾ (੧੯੦੩)

ਕਰਾਏ ਤੇ ਮਾਲ ਢੋਣਾ, ਮਜੂਰੀ ਤੇ ਮਾਲ ਢੋਣਾ, ਭਾੜੇ ਤੇ ਸਵਾਰੀਆਂ ਆਦਿ ਦਾ ਢੋਣਾ। ਉਜਰਤ ਜਾਂ ਮਜ਼ਦੂਰੀ ਕਰਨ ਵਾਲਾ ਜੋ ਭਾਰ ਢੋਂਦਾ ਹੈ।

(ੳ) ਕਰਿ ਕਰਿ ਅਨਰਥ ਬਿਹਾਝੀ ਸੰਪੈ ਸੁਇਨਾ ਰੂਪਾ ਦਾਮਾ॥
ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ॥੩॥

*(ਗੂਜਰੀ ਮ:੫, ੪੯੭-੧੩)*

## ਭਿਸਤ ਜਾਂ ਬਹਿਸ਼ਤ (੧੯੦੪)

ਇਹ ਇਸਲਾਮੀ ਭਾਸ਼ਾ ਦਾ ਸ਼ਬਦ ਹੈ, ਇਸ ਦਾ ਅਰਥ ਹੈ, ਸੁਰਗ, ਜੱਨਤ, ਬੈਕੁੰਠ, ਆਦਿ।

(ੳ) ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ॥

ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥੧॥
ਮੁਲਾਂ ਕਹਹੁ ਨਿਆਉ ਖੁਦਾਈ॥ ਤੇਰੇ ਮਨ ਕਾ ਭਰਮੁ ਨ ਜਾਈ॥੧॥ਰਹਾਉ॥
ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ॥
ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ॥੨॥
ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ॥੩॥
ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ॥
ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ॥੪॥

*(ਪ੍ਰਭਾਤੀ ਕਬੀਰ, ੧੩੫੦-੫)*

(ਅ) ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥੪॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥੫॥

*(ਰਾਮਕਲੀ ਮ:੫, ੮੮੫-੧੦)*

(ੲ) ਮਕਾ ਮਿਹਰ ਰੋਜਾ ਪੈ ਖਾਕਾ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ॥
ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ॥੫॥

*(ਮਾਰੂ ਮ:੫, ਸੋਲਹੇ, ੧੦੮੩-੧੮)*

(ਸ) ਤੁਮ ਦਾਤੇ ਹਮ ਸਦਾ ਭਿਖਾਰੀ॥ ਦੇਉ ਜਬਾਬੁ ਹੋਇ ਬਜਗਾਰੀ॥
ਦਾਸੁ ਕਬੀਰੁ ਤੇਰੀ ਪਨਹ ਸਮਾਨਾਂ॥ ਭਿਸਤੁ ਨਜੀਕਿ ਰਾਖੁ ਰਹਮਾਨਾ॥੪॥

*(ਭੈਰਉ ਕਬੀਰ, ੧੧੬੧-੯)*

## ਭਿਖਾਰੀ ਅਤੇ ਭਿਖਿਆ (੧੯੦੫)

(ੳ) ਲੋਕੁ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ॥
ਸਹ ਕੀਆ ਗਲਾ ਦਰ ਕੀਆ ਬਾਤਾ ਤੈ ਤਾ ਕਹਣੁ ਕਹਾਇਆ॥੪॥

*(ਰਾਮਕਲੀ ਮ:੧, ੮੭੮-੧੭)*

(ਅ) ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥੁ ਦਾਤਾਰੁ॥
ਹਉਮੈ ਗਰਬੁ ਨਿਵਾਰੀਐ ਕਾਮੁ ਕ੍ਰੋਧੁ ਅਹੰਕਾਰੁ॥
ਲਬੁ ਲੋਭੁ ਪਰਜਾਲੀਐ ਨਾਮੁ ਮਿਲੈ ਆਧਾਰੁ॥
ਅਹਿਨਿਸਿ ਨਵਤਨ ਨਿਰਮਲਾ ਮੈਲਾ ਕਬਹੂੰ ਨ ਹੋਇ॥
ਨਾਨਕ ਇਹ ਬਿਧਿ ਛੁਟੀਐ ਨਦਰਿ ਤੇਰੀ ਸੁਖੁ ਹੋਇ॥੧॥

*(ਸੂਹੀ ਵਾਰ ਮ:੧, ੭੯੦-੮)*

(ੲ) ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ॥
ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੬-੧੭)*

(ਸ) ਆਪਿ ਨਿਰਾਲਮੁ ਗੁਰ ਗਮ ਗਿਆਨਾ॥ ਜੋ ਦੀਸੈ ਤੁਝ ਮਾਹਿ ਸਮਾਨਾ॥

ਨਾਨਕੁ ਨੀਚੁ ਭਿਖਿਆ ਦਰਿ ਜਾਚੈ ਮੈ ਦੀਜੈ ਨਾਮੁ ਵਡਾਈ ਹੇ॥੧੬॥

*(ਮਾਰੂ ਮ:੧, ਸੋਲਹੇ, ੧੦੨੧-੯)*

(ਹ) ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ॥
ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ॥
ਭਿਖਿਆ ਨਾਮੁ ਸੰਤੋਖੁ ਮੜੀ ਸਦਾ ਸਚੁ ਹੈ ਨਾਲਿ॥
ਭੇਖੀ ਹਾਥ ਨ ਲਧੀਆ ਸਭ ਬਧੀ ਜਮਕਾਲਿ॥
ਨਾਨਕ ਗਲਾ ਝੂਠੀਆ ਸਚਾ ਨਾਮੁ ਸਮਾਲਿ॥੧॥

*(ਮਾਰੂ ਵਾਰ, ਮ:੩, ੧੦੮੯-੭)*

(ਕ) ਅਹਿਨਿਸਿ ਜੀਆ ਦੇਖਿ ਸਮ੍ਾਲੈ ਸੁਖੁ ਦੁਖੁ ਪੁਰਬਿ ਕਮਾਈ॥
ਕਰਮਹੀਣੁ ਸਚੁ ਭੀਖਿਆ ਮਾਂਗੈ ਨਾਨਕ ਮਿਲੈ ਵਡਾਈ॥੪॥

*(ਪ੍ਰਭਾਤੀ ਮ:੧, ੧੩੩੦-੧੩)*

(ਖ) ਕਬੀਰ ਹੈ ਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਹਿ॥
ਇਆ ਸੁਖ ਤੇ ਭਿਖ੍ਯਾ ਭਲੀ ਜਉ ਹਰਿ ਸਿਮਰਤ ਦਿਨ ਜਾਹਿ॥੧੧੨॥

*(ਸਲੋਕ ਕਬੀਰ, ੧੩੭੦-੮)*

(ਗ) ਅਭੈ ਨਿਰੰਜਨ ਪਰਮ ਪਦੁ ਤਾ ਕਾ ਭੀਖਕੁ ਹੋਇ॥
ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ॥੨॥

*(ਸਲੋਕ ਮ:੩, ੧੪੧੩-੩)*

(ਘ) ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥
ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ॥੪੦॥

*(ਸਲੋਕ ਮ:੯, ੧੪੨੮-੧੨)*

(ਙ) ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ॥
ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ॥੩॥

*(ਸੋਰਠਿ ਮ:੧, ੬੩੪-੧੪)*

(ਚ) ਹਰਿ ਆਪਿ ਉਪਾਏ ਹਰਿ ਆਪੇ ਵੇਖੈ ਹਰਿ ਆਪੇ ਕਾਰੈ ਲਾਇਆ ਜੀਉ॥
ਇਕਿ ਖਾਵਹਿ ਬਖਸ ਤੋਟਿ ਨ ਆਵੈ ਇਕਨਾ ਫਕਾ ਪਾਇਆ ਜੀਉ॥
ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ ਇਕਨਾ ਭਿਖ ਮੰਗਾਇਆ ਜੀਉ॥
ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿੰਦਾ ਜਨ ਨਾਨਕ ਨਾਮੁ ਧਿਆਇਆ ਜੀਉ॥੪॥

*(ਗਉੜੀ ਮ:੪, ਮਾਝ, ੧੭੩-੧੩)*

(ਛ) ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥ ਦਰਿ ਮੰਗਨਿ ਭਿਖ ਨ ਪਾਇਦਾ॥

*(ਆਸਾ ਵਾਰ ਮ:੧, ੪੭੨-੬)*

(ਜ) ਕਰਹੁ ਦਇਆ ਤੇਰਾ ਨਾਮੁ ਵਖਾਣਾ॥ ਸਭ ਉਪਾਈਐ ਆਪਿ ਆਪੇ ਸਰਬ ਸਮਾਣਾ॥
ਸਰਬੇ ਸਮਾਣਾ ਆਪਿ ਤੂਹੈ ਉਪਾਇ ਧੰਧੈ ਲਾਈਆ॥

ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ॥

*(ਵਡਹੰਸੁ ਮ:੧, ਛੰਤ, ੫੬੬-੧੧)*

(ਝ) ਕਰਿ ਕਿਰਪਾ ਕਰਹੁ ਪ੍ਰਭ ਦਾਤਿ॥ ਤੁਮ੍ਹਰੀ ਉਸਤਤਿ ਕਰਉ ਦਿਨ ਰਾਤਿ॥੧॥ਰਹਾਉ॥
ਹਮ ਤੇਰੇ ਜੰਤ ਤੂ ਬਜਾਵਨਹਾਰਾ॥ ਹਮ ਤੇਰੇ ਭਿਖਾਰੀ ਦਾਨੁ ਦੇਹਿ ਦਾਤਾਰਾ॥
ਤਉ ਪਰਸਾਦਿ ਰੰਗ ਰਸ ਮਾਣੇ॥ ਘਟ ਘਟ ਅੰਤਰਿ ਤੁਮਹਿ ਸਮਾਣੇ॥੨

*(ਭੈਰਉ ਮ:੫, ੧੧੪੪-੧੦)*

(ਞ) ਹਰਿ ਦਾਤਾ ਸਭੁ ਜਗਤੁ ਭਿਖਾਰੀਆ ਮੰਗਤ ਜਨ ਜੰਤਾ॥
ਹਰਿ ਦੇਵਹੁ ਦਾਨੁ ਦਇਆਲੁ ਹੋਇ ਵਿਚਿ ਪਾਥਰ ਕ੍ਰਿਮ ਜੰਤਾ॥

*(ਸੋਰਠਿ ਵਾਰ ਮ:੪, ੬੫੦-੯)*

(ਟ) ਇਕੁ ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ ਸਭ ਮੰਗ ਮੰਗਨਾ॥

*(ਕਾਨੜਾ ਵਾਰ ਮ:੪, ੧੩੧੩-੧੧)*

(ਠ) ਏਕ ਸਬਦ ਇਕ ਭਿਖਿਆ ਮਾਗੈ॥ ਗਿਆਨੁ ਧਿਆਨੁ ਜੁਗਤਿ ਸਚੁ ਜਾਗੈ॥੪॥

*(ਗਉੜੀ ਮ:੧, ੨੨੩-੧੧)*

(ਡ) ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰੁ ਭਰਨ ਕੈ ਤਾਈ॥
ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ ਬਿਨੁ ਗੁਰ ਗਰਬੁ ਨ ਜਾਈ॥੨॥

*(ਗੂਜਰੀ ਮ:੧, ੫੦੪-੯)*

(ਢ) ਜਿਨਸਿ ਥਾਪਿ ਜੀਆਂ ਕਉ ਭੇਜੈ ਜਿਨਸਿ ਥਾਪਿ ਲੈ ਜਾਵੈ॥
ਆਪੇ ਥਾਪਿ ਉਥਾਪੈ ਆਪੇ ਏਤੇ ਵੇਸ ਕਰਾਵੈ॥
ਜੇਤੇ ਜੀਅ ਫਿਰਹਿ ਅਉਧੂਤੀ ਆਪੇ ਭਿਖਿਆ ਪਾਵੈ॥

*(ਸਾਰੰਗ ਵਾਰ ਮ:੧, ੧੨੩੮-੪)*

(ਣ) ਹਰਿ ਆਪੇ ਭਿਖਿਆ ਪਾਇਦਾ ਸਭ ਸਿਸਟਿ ਉਪਾਈ ਜੀਅ ਜੰਤ॥
ਹਰਿ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਮਾਂਗਹਿ ਹਰਿ ਜਨ ਸੰਤ॥

*(ਕਾਨੜਾ ਵਾਰ ਮ:੪, ੧੩੧੫-੮)*

(ਤ) ਭੀਖਕ ਪ੍ਰੀਤਿ ਭੀਖ ਪ੍ਰਭ ਪਾਇ॥ ਭੂਖੇ ਪ੍ਰੀਤਿ ਹੋਵੈ ਅੰਨੁ ਖਾਇ॥
ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ॥੧॥

*(ਗਉੜੀ ਗੁਆਰੇਰੀ ਮ:੪, ੧੬੪-੧੫)*

(ਥ) ਜਜੈ ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ॥
ਏਕੋ ਲੇਵੈ ਏਕੋ ਦੇਵੈ ਅਵਰੁ ਨ ਦੂਜਾ ਮੈ ਸੁਣਿਆ॥੧੧॥

*(ਆਸਾ ਮ:੧, ਪਟੀ, ੪੩੩-੨)*

(ਦ) ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ॥
ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ॥

*(ਧਨਾਸਿਰੀ ਮ:੩, ੬੬੬-੯)*

(ਧ) ਕੋਈ ਭੀਖਕੁ ਭਿਖਿਆ ਖਾਇ॥ ਕੋਈ ਰਾਜਾ ਰਹਿਆ ਸਮਾਇ॥
ਕਿਸ ਹੀ ਮਾਨੁ ਕਿਸੈ ਅਪਮਾਨੁ॥ ਢਾਹਿ ਉਸਾਰੇ ਧਰੇ ਧਿਆਨੁ॥
ਤੁਝ ਤੇ ਵਡਾ ਨਾਹੀ ਕੋਇ॥ ਕਿਸੁ ਵੇਖਾਲੀ ਚੰਗਾ ਹੋਇ॥੧॥
ਮੈ ਤਾਂ ਨਾਮੁ ਤੇਰਾ ਆਧਾਰੁ॥ ਤੂੰ ਦਾਤਾ ਕਰਣਹਾਰੁ ਕਰਤਾਰੁ॥੧॥ਰਹਾਉ॥

*(ਆਸਾ ਮ:੧, ੩੫੪-੬)*

(ਨ) ਤਉ ਦਰਸਨ ਕੀ ਕਰਉ ਸਮਾਇ॥ ਮੈ ਦਰਿ ਮਾਗਤੁ ਭੀਖਿਆ ਪਾਇ॥੧॥ਰਹਾਉ॥

*(ਤਿਲੰਗ ਮ:੧, ੭੨੧-੧੧)*

(ਪ) ਘਿਅ ਪਟ ਭਾਂਡਾ ਕਹੈ ਨ ਕੋਇ॥ ਐਸਾ ਭਗਤੁ ਵਰਨ ਮਹਿ ਹੋਇ॥
ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥ ਨਾਨਕ ਤਿਨ ਦਰਿ ਭੀਖਿਆ ਪਾਇ॥੩॥

*(ਤਿਲੰਗ ਮ:੧, ੭੨੧-੧੩)*

(ਫ) ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ॥
ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ॥੧॥

*(ਰਾਮਕਲੀ ਮ:੧, ੮੭੭-੯)*

(ਬ) ਨਿਰੰਕਾਰਿ ਜੋ ਰਹੈ ਸਮਾਇ॥ ਕਾਹੇ ਭੀਖਿਆ ਮੰਗਣਿ ਜਾਇ॥੨॥

*(ਰਾਮਕਲੀ ਵਾਰ ਮ:੧, ੯੫੩-੬)*

(ਭ) ਅਜੈ ਸੁ ਰੋਵੈ ਭੀਖਿਆ ਖਾਇ॥ ਐਸੀ ਦਰਗਹ ਮਿਲੈ ਸਜਾਇ॥

*(ਰਾਮਕਲੀ ਵਾਰ ਮ:੧, ੯੫੩-੧੯)*

(ਮ) ਰੋਵਹਿ ਰਾਜੇ ਕੰਨ ਪੜਾਇ॥ ਘਰਿ ਘਰਿ ਮਾਗਹਿ ਭੀਖਿਆ ਜਾਇ॥

*(ਰਾਮਕਲੀ ਵਾਰ ਮ:੧, ੯੫੪-੩)*

(ਯ) ਅਪਣੀ ਨਦਰਿ ਕਰੇ ਸੋ ਪਾਏ॥ ਸਚੈ ਸਬਦਿ ਤਾੜੀ ਚਿਤੁ ਲਾਏ॥
ਨਾਨਕ ਦਾਸੁ ਕਹੈ ਬੇਨੰਤੀ ਭੀਖਿਆ ਨਾਮੁ ਦਰਿ ਪਾਈ ਹੇ॥੧੬॥

*(ਮਾਰੂ ਮ:੩, ਸੋਲਹੇ, ੧੦੪੪-੧੭)*

(ਰ) ਸਬਦਿ ਰਤੇ ਪੂਰੇ ਬੈਰਾਗੀ॥
ਅਉਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ॥੧॥ਰਹਾਉ॥

*(ਪ੍ਰਭਾਤੀ ਮ:੧, ੧੩੩੨-੫)*

## ਭਿਟਿਆ ਜਾਣਾ (੧੯੦੬)

ਛੁਹ ਨਾਲ ਹੋਈ ਅਪਵਿੱਤ੍ਰਤਾ, ਛੂਤ ਛਾਤ, ਭਿਟ ਮੰਨਣਾ, ਭਿਟ ਵਿਚ ਯਕੀਨ ਰੱਖਣਾ, ਪਲੀਤ ਹੋਇਆ, ਭਿਟੜ-ਛੋਤ ਨਾਲ ਅਪਵਿੱਤ੍ਰ ਹੋਇਆ, ਕਿਸੇ ਦੇ ਨਾਲ ਲਗ ਜਾਣਾ, ਸਪਰਸ਼ ਕਰਨੇ ਕਰਕੇ ਅਸ਼ੁੱਧੀ ਹੋ ਜਾਣਾ। ਇਹ ਬ੍ਰਾਹਮਣ ਮਤ ਦਾ ਵਹਿਮ ਹੈ ਕਿ ਉਹ ਨੀਚ ਜਾਤੀ ਨਾਲ ਛੋਹ ਕੇ ਭਿਟੇ ਜਾਂਦੇ ਹਨ। ਗੁਰਮਤਿ ਵਿਚ ਐਸੇ ਘਿਰਣਤ ਖਿਆਲਾਂ ਦਾ ਖੰਡਨ ਹੈ, ਗੁਰਮਤਿ ਵਿਚ ਸਾਰੇ ਬਰਾਬਰਤਾ ਦੇ ਅਧਿਕਾਰੀ ਹਨ। ਕੋਈ ਵਡਾ ਛੋਟਾ ਨਹੀਂ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸੁਚ ਅਤੇ ਜੂਠ", "ਜੂਠ ਅਤੇ ਸੁਚ"।

(ੳ) ਬਿਨੁ ਨਾਵੈ ਸੂਤਕੁ ਜਗਿ ਛੋਤਿ॥ ਦੁਰਮਤਿ ਬਿਨਸੈ ਕਿਆ ਕਹਿ ਰੋਤਿ॥

*(ਆਸਾ ਮ:੧, ੪੧੩-੧੦)*

## ਭਿੰਨੜੀ ਰੈਣੁ (੧੯੦੭)

ਭਿਜੀ ਹੋਈ ਜੀਵਨੀ, ਗੜੂੰਦ ਹੋਈ ਜਿੰਦਗੀ, ਪਿਆਰ ਵਿਚ ਰੱਤਾ ਹੋਇਆ, ਰਸ ਵਿਚ ਭਿਜਿਆ ਹੋਇਆ, ਮਿਠੀ ਮਿਠੀ ਸੁਗੰਧੀ ਵਾਲੀ ਰਾਤ੍ਰੀ, ਭਿਜੀ ਹੋਈ ਰਾਤ੍ਰੀ, ਜੋ ਓਸ ਅਥਵਾ ਸ਼ਬਨਮ ਪੈਣ ਨਾਲ ਭਿਜੜ ਹੋ ਜਾਂਦੀ ਹੈ, ਪਸੀਜਿਆ ਹੋਇਆ ਹਿਰਦਾ, ਇਨਸਾਨ ਦੇ ਅੰਤਹਕਰਣ ਦੀ ਅਡੋਲ ਸ਼ਾਂਤ-ਚਿਤ ਅਵਸਥਾ, ਜਿਥੇ ਮਨ ਅਤੇ ਬੁਧੀ ਦੇ ਵਲਵਲੇ ਠੱਪ ਹੋ ਜਾਂਦੇ ਹਨ ਅਤੇ ਮਨ ਪ੍ਰਭੂ ਦੇ ਪਿਆਰ ਵਿਚ ਭਿਜ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਦ੍ਰਵਣਾ"। ਭਿੱਜਣ ਤੋਂ ਬਾਅਦ ਹੀ ਰੰਗਤ ਚੜ੍ਹਦੀ ਹੈ ਅਤੇ ਰਸ ਪੈਂਦਾ ਹੈ।

(ੳ) ਭਿੰਨੜੀ ਰੈਣਿ ਭਲੀ ਦਿਨਸ ਸੁਹਾਏ ਰਾਮ॥ ਨਿਜ ਘਰਿ ਸੂਤੜੀਏ ਪਿਰਮੁ ਜਗਾਏ ਰਾਮ॥
ਨਵ ਹਾਣਿ ਨਵ ਧਨ ਸਬਦਿ ਜਾਗੀ ਆਪਣੇ ਪਿਰ ਭਾਣੀਆ॥
ਤਜਿ ਕੂੜੁ ਕਪਟੁ ਸੁਭਾਉ ਦੂਜਾ ਚਾਕਰੀ ਲੋਕਾਣੀਆ॥
ਮੈ ਨਾਮੁ ਹਰਿ ਕਾ ਹਾਰੁ ਕੰਠੇ ਸਾਚ ਸਬਦੁ ਨੀਸਾਣਿਆ॥
ਕਰ ਜੋੜਿ ਨਾਨਕੁ ਸਾਚੁ ਮਾਗੈ ਨਦਰਿ ਕਰਿ ਤੁਧੁ ਭਾਣਿਆ॥੨॥

*(ਬਿਲਾਵਲੁ ਮ:੧, ਛੰਤ, ੮੪੪-੭)*

(ਅ) ਇਕੋ ਆਪਿ ਫਿਰੈ ਪਰਛੰਨਾ॥ ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ॥
ਤ੍ਰਿਸਨਾ ਤਜਿ ਸਹਜ ਸੁਖੁ ਪਾਇਆ ਏਕੋ ਮੰਨਿ ਵਸਾਵਣਿਆ॥੧॥

*(ਮਾਝ ਮ:੩, ੧੧੧-੫)*

(ੲ) ਗੁਰੁ ਜੋਗੀ ਪੁਰਖੁ ਮਿਲਿਆ ਰੰਗੁ ਮਾਣੀ ਜੀਉ॥ ਗੁਰੁ ਹਰਿ ਰੰਗਿ ਰਤੜਾ ਸਦਾ ਨਿਰਬਾਣੀ ਜੀਉ॥
ਵਡਭਾਗੀ ਮਿਲੁ ਸੁਘੜ ਸੁਜਾਣੀ ਜੀਉ॥ ਮੇਰਾ ਮਨੁ ਤਨੁ ਹਰਿ ਰੰਗਿ ਭਿੰਨਾ॥੨॥

*(ਗਉੜੀ ਮਾਝ, ਮ:੪, ੧੭੩-੧)*

(ਸ) ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ॥
ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ॥
ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ॥੧॥

*(ਆਸਾ ਮ:੪, ਛੰਤ, ੪੪੮-੧੭)*

(ਹ) ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥ ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥
ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥
ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥
ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥੭॥

*(ਜੈਤਸਰੀ ਵਾਰ ਮ:੫, ੭੦੭-੧੦)*

(ਕ) ਰਸ ਭਿੰਨਿਅੜੇ ਅਪੁਨੇ ਰਾਮ ਸੰਗੇ ਸੇ ਲੋਇਣ ਨੀਕੇ ਰਾਮ॥
ਪ੍ਰਭ ਪੇਖਤ ਇਛਾ ਪੁੰਨੀਆ ਮਿਲਿ ਸਾਜਨ ਜੀ ਕੇ ਰਾਮ॥
ਅੰਮ੍ਰਿਤ ਰਸੁ ਹਰਿ ਪਾਇਆ ਬਿਖਿਆ ਰਸ ਫੀਕੇ ਰਾਮ॥
ਨਾਨਕ ਜਲੁ ਜਲਹਿ ਸਮਾਇਆ ਜੋਤੀ ਜੋਤਿ ਮੀਕੇ ਰਾਮ॥੪॥

*(ਬਿਲਾਵਲੁ ਮ:੫, ੮੪੮-੧੭)*

(ਖ) ਸੇਵਕ ਸੇਵਹਿ ਕਰਮਿ ਚੜਾਉ॥ ਭਿੰਨੀ ਰੈਣਿ ਜਿਨ੍ਾ ਮਨਿ ਚਾਉ॥

*(ਆਸਾ ਵਾਰ ਮ: ੧, ੪੬੫-੧੦)*

(ਗ) ਵਿਚਹੁ ਆਪੁ ਗਵਾਏ ਫਿਰਿ ਕਾਲੁ ਨ ਖਾਏ ਗੁਰਮੁਖਿ ਏਕੋ ਜਾਤਾ॥
ਕਾਮਣਿ ਇਛ ਪੁੰਨੀ ਅੰਤਰਿ ਭਿੰਨੀ ਮਿਲਿਆ ਜਗਜੀਵਨੁ ਦਾਤਾ॥

*(ਵਡਹੰਸ ਮ:੩, ੫੮੭-੧੭)*

(ਘ) ਭਿੰਨੀ ਰੈਣਿ ਚਮਕਿਆ ਵੁਠਾ ਛਹਬਰ ਲਾਇ॥
ਜਿਤੁ ਵੁਠੈ ਅਨੁ ਧਨੁ ਬਹੁਤੁ ਊਪਜੈ ਜਾਂ ਸਹੁ ਕਰੇ ਰਜਾਇ॥
ਜਿਤੁ ਖਾਧੈ ਮਨੁ ਤ੍ਰਿਪਤੀਐ ਜੀਆਂ ਜੁਗਤਿ ਸਮਾਇ॥

*(ਮਲਾਰ ਵਾਰ ਮ:੩, ੧੨੮੨-੧੪)*

(ਙ) ਹਰਿ ਰੰਗਿ ਚਲੂਲੈ ਜੋ ਰਤੇ ਤਿਨ ਭਿਨੀ ਹਰਿ ਰੰਗਿ ਚੋਲੀਆ॥
ਕਰਿ ਕਿਰਪਾ ਨਾਨਕ ਮੇਲਿ ਗੁਰ ਪਹਿ ਸਿਰੁ ਵੇਚਿਆ ਮੋਲੀਆ॥੧॥

*(ਗਉੜੀ ਵਾਰ ਮ:੪, ੩੧੧-੫)*

(ਚ) ਕਰ ਜੋੜਿ ਸਾ ਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ॥
ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ॥੪॥

*(ਗਉੜੀ ਪੂਰਬੀ ਮ:੧, ਛੰਤ, ੨੪੨-੧੯)*

(ਛ) ਮਿਲਿ ਸੰਤ ਗਾਵਹਿ ਖਸਮ ਭਾਵਹਿ ਹਰਿ ਪ੍ਰੇਮ ਰਸ ਰੰਗਿ ਭਿੰਨਿਆ॥
ਹਰਿ ਲਾਭੁ ਪਾਇਆ ਆਪੁ ਮਿਟਾਇਆ ਮਿਲੇ ਚਿਰੀ ਵਿਛੁੰਨਿਆ॥

*(ਬਿਹਾਗੜਾ ਮ:੫, ੫੪੫-੪)*

(ਜ) ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ॥
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ॥
ਇਹ ਚਾਲ ਨਿਰਾਲੇ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ॥੨੫॥

*(ਗਉੜੀ ਵਾਰ ਮ:੪, ੩੧੪-੯)*

(ਝ) ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ ਕਹਣਿ ਸੁਨਣਿ ਨ ਧੀਜਏ॥
ਨਾਨਕਾ ਪ੍ਰਿਉ ਪ੍ਰਿਉ ਕਰਿ ਪੁਕਾਰੇ ਰਸਨ ਰਸਿ ਮਨੁ ਭੀਜਏ॥੨॥

*(ਆਸਾ ਮ:੧, ਛੰਤ, ੪੩੬-੫)*

(ਞ) ਆਪੇ ਕੁਦਰਤਿ ਕਰੇ ਵੀਚਾਰਾ॥ ਆਪੇ ਹੀ ਸਚੁ ਕਰੇ ਪਸਾਰਾ॥
ਆਪੇ ਖੇਲ ਖਿਲਾਵੈ ਦਿਨੁ ਰਾਤੀ ਆਪੇ ਸੁਣਿ ਸੁਣਿ ਭੀਜਾ ਹੇ॥੩॥
... ... ...
ਅੰਮ੍ਰਿਤ ਨਾਮੁ ਤੁਮਾਰਾ ਸੁਆਮੀ॥ ਨਾਨਕ ਦਾਸ ਸਦਾ ਕੁਰਬਾਨੀ॥
ਸੰਤਸੰਗਿ ਮਹਾ ਸੁਖੁ ਪਾਇਆ ਦੇਖਿ ਦਰਸਨੁ ਇਹੁ ਮਨੁ ਭੀਜਾ ਹੇ॥੧੭॥

*(ਮਾਰੂ ਮ:੫, ਸੋਲਹੇ, ੧੦੭੩-੧੮)*

(ਟ) ਹਰਿ ਰਸੁ ਚਾਖਿਆ ਤਉ ਮਨੁ ਭੀਜਾ॥ ਪ੍ਰਣਵਤਿ ਨਾਨਕੁ ਅਵਰੁ ਨ ਦੂਜਾ॥੮॥

*(ਪ੍ਰਭਾਤੀ ਮ:੧, ੧੩੪੫-੨)*

(ਠ) ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋਭਾਨੁ॥ ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ॥
ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ॥੧॥

*(ਸਿਰੀ ਮ:੧, ੨੧-੭)*

## ਭਿੜਨਾ (੧੯੦੮)

ਲੜਨਾ, ਟੱਕਰ ਮਾਰਨਾ, ਮੁਕਾਬਲਾ ਹੋ ਜਾਣਾ, ਖਹਿ ਪੈਣਾ, ਝਗੜਾ ਹੋ ਜਾਣਾ, ਟਕਰਾ ਜਾਣਾ, ਲਾਲਚ ਦੇ ਅਧੀਨ ਆ ਕੇ ਇਕ ਦੂਸਰੇ ਨਾਲ ਖਹਿਬਾਜ਼ੀ ਅਥਵਾ ਲੜਾਈ ਕਰਨਾ।

(ੳ) ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ॥
ਨਾਨਕ ਵਿਣੁ ਨਾਵੈ ਨਕੀ ਵਢੀ ਫਿਰਹਿ ਸੋਭਾ ਮੂਲਿ ਨ ਪਾਹਿ॥੧॥

*(ਵਡਹੰਸ ਵਾਰ ਮ:੩, ੫੯੦-੮)*

## ਭੀੜ ਪੈਣੀ (੧੯੦੯)

ਬਿਪਤਾ ਵਿਚ ਫਸਣਾ, ਮੁਸੀਬਤ ਵਿਚ ਫਸਣਾ, ਔਖ ਵਿਚ ਘਿਰਨਾ, ਤੰਗ ਰਸਤੇ ਵਿਚ ਫਸ ਜਾਣਾ, ਅੰਤ ਦੇ ਸਮੇਂ ਦੀ ਭੀੜ।

(ੳ) ਭੀੜਹੁ ਮੋਕਲਾਈ ਕੀਤੀਅਨੁ ਸਭ ਰਖੇ ਕੁਟੰਬੈ ਨਾਲਿ॥
ਕਾਰਜ ਆਪਿ ਸਵਾਰਿਅਨੁ ਸੋ ਪ੍ਰਭ ਸਦਾ ਸਭਾਲਿ॥
ਪ੍ਰਭੁ ਮਾਤ ਪਿਤਾ ਕੰਠਿ ਲਾਇਦਾ ਲਹੁੜੇ ਬਾਲਕ ਪਾਲਿ॥
ਦਇਆਲ ਹੋਏ ਸਭ ਜੀਅ ਜੰਤ੍ਰ ਹਰਿ ਨਾਨਕ ਨਦਰਿ ਨਿਹਾਲ॥੧॥

*(ਰਾਮਕਲੀ ਵਾਰ ਮ:੫, ੯੫੭-੧੭)*

(ਅ) ਪ੍ਰਭੁ ਚਿਤਿ ਆਵੈ ਤਾ ਕੈਸੀ ਭੀੜ॥ ਹਰਿ ਸੇਵਕ ਨਾਹੀ ਜਮ ਪੀੜ॥
ਸਰਬ ਦੂਖ ਹਰਿ ਸਿਮਰਤ ਨਸੇ॥ ਜਾ ਕੈ ਸੰਗਿ ਸਦਾ ਪ੍ਰਭੁ ਬਸੈ॥੨॥

*(ਬਿਲਾਵਲੁ ਮ:੫, ੮੦੨-੭)*

(ੲ) ਰੋਵਹਿ ਸੇਖ ਮਸਾਇਕ ਪੀਰ॥ ਅੰਤਿ ਕਾਲਿ ਮਤੁ ਲਾਗੈ ਭੀੜ॥

*(ਰਾਮਕਲੀ ਵਾਰ ਮ:੧, ੯੫੪-੩)*

(ਸ) ਮਾਮੇ ਤੈ ਮਾਮਾਣੀਆ ਭਾਇਰ ਬਾਪ ਨ ਮਾਉ॥
ਸਾਥ ਲਡੇ ਤਿਨ ਨਾਠੀਆ ਭੀੜ ਘਣੀ ਦਰੀਆਉ॥੩॥

*(ਮਾਰੂ ਮ:੧, ਕਾਫੀ, ੧੦੧੫-੮)*

(ਹ) ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥
ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥

*(ਆਸਾ ਵਾਰ ਮ:੧, ੪੭੦-੧੯)*

(ਕ) ਦੀਨ ਦਇਆਲ ਕ੍ਰਿਪਾਲ ਦਮੋਦਰ ਭਗਤਿ ਬਛਲ ਭੈ ਹਾਰੀ॥
ਕਹਤ ਕਬੀਰ ਭੀਰ ਜਨ ਰਾਖਹੁ ਹਰਿ ਸੇਵਾ ਕਰਉ ਤੁਮ੍ਾਰੀ॥੫॥

*(ਰਾਮਕਲੀ ਕਬੀਰ, ੯੭੧-੫)*

(ਖ) ਸਾਧਸੰਗਤਿ ਕੀ ਭੀਰ ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ॥੨॥

*(ਸਾਰਗ ਮ:੫, ੧੨੦੯-੬)*

(ਗ) ਸਾਦ ਬਿਕਾਰ ਬਿਕਾਰ ਝੂਠ ਰਸ ਜਹ ਜਾਨੋ ਤਹ ਭੀਰ ਬਾਟੁਲੀ॥
ਕਹੁ ਨਾਨਕ ਸਮਝੁ ਰੇ ਇਆਨੇ ਆਜੁ ਕਾਲਿ ਖੁਲੈ ਤੇਰੀ ਗਾਂਠੁਲੀ॥੨॥

*(ਸਾਰਗ ਮ:੫, ੧੨੧੬-੬)*

(ਘ) ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ॥
ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ॥੬॥

*(ਭੈਰਉ ਕਬੀਰ, ੧੧੬੨-੧)*

## ਭੁਖ ਅਤੇ ਤ੍ਰਿਪਤੀ (੧੯੧੦)

ਭੁਖ : ਖੁਧਿਆ ਅਤੇ ਧ੍ਰਾਪੇ ਜਾਣਾ, ਖਾਣ ਇੱਛਾ, ਤ੍ਰਿਸ਼ਨਾ, ਲਾਲਚ, ਇਛਿਆ ਦਾ ਵਧਣਾ,

ਤ੍ਰਿਪਤੀ : ਭੁਖ ਵਲੋਂ ਧ੍ਰਾਪੇ ਜਾਣਾ, ਇੱਛਾ ਦਾ ਖਤਮ ਹੋ ਜਾਣਾ, ਲਾਲਚੀ ਵਿਰਤੀ ਦਾ ਅੰਤ ਹੋ ਜਾਣਾ, ਤ੍ਰਿਸ਼ਨਾਲੂ ਵਿਰਤੀ ਦਾ ਨਾਸ਼ ਹੋ ਜਾਣਾ। ਭੁਖ ਦੀਦਾਰ ਦੀ ਭੀ ਹੁੰਦੀ ਹੈ। ਭੁਖ ਮਿਲਾਪ ਦੀ ਭੀ ਲਗਦੀ ਹੈ। ਭੁਖ ਵਿਸ਼ੇ ਵਿਕਾਰਾਂ ਅਤੇ ਖਾਨ ਪਾਨ ਦੀ ਭੀ ਹੁੰਦੀ ਹੈ।

(ੳ) ਜਾ ਕਉ ਆਇਓ ਏਕੁ ਰਸਾ॥ ਖਾਨ ਪਾਨ ਆਨ ਨਹੀ ਖੁਧਿਆ ਤਾ ਕੈ ਚਿਤਿ ਨ ਬਸਾ॥ਰਹਾਉ॥

*(ਧਨਾਸਰੀ ਮ:੫, ੬੭੨-੯)*

(ਅ) ਤੇਰਿਆ ਭਗਤਾ ਭੁਖ ਸਦ ਤੇਰੀਆ॥ ਹਰਿ ਲੋਚਾ ਪੂਰਨ ਮੇਰੀਆ॥੧੫॥

*(ਸਿਰੀ ਮ:੫, ੭੪-੬)*

(ੲ) ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ॥
ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥੨॥

*(ਮਾਝ ਵਾਰ ਮ:੨, ੧੪੭-੫)*

(ਸ) ਸਾਚੇ ਨਾਮ ਕੀ ਲਾਗੈ ਭੂਖ॥ ਉਤੁ ਭੂਖੈ ਖਾਇ ਚਲੀਅਹਿ ਦੂਖ॥੧॥

*(ਆਸਾ ਮ:੧, ੯-੧੬)*

(ਹ) ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ॥
ਗਿਆਨ ਮਹਾ ਰਸੁ ਭੋਗਵੈ ਬਾਹੁੜਿ ਭੂਖ ਨ ਹੋਇ॥
ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ॥੫॥

*(ਸਿਰੀ ਮ:੧, ੨੧-੬)*

(ਕ) ਜਿਤਨੀ ਭੂਖ ਅਨ ਰਸ ਸਾਦ ਹੈ ਤਿਤਨੀ ਭੂਖ ਫਿਰਿ ਲਾਗੈ॥
ਜਿਸੁ ਹਰਿ ਆਪਿ ਕ੍ਰਿਪਾ ਕਰੇ ਸੋ ਵੇਚੇ ਸਿਰੁ ਗੁਰ ਆਗੈ॥
ਜਨ ਨਾਨਕ ਹਰਿ ਰਸਿ ਤ੍ਰਿਪਤਿਆ ਫਿਰਿ ਭੂਖ ਨ ਲਾਗੈ॥੪॥

*(ਗਉੜੀ ਬੈਰਾਗਣਿ ਮ:੪, ੧੬੭-੧)*

(ਖ) ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ॥

*(ਗਉੜੀ ਵਾਰ ਮ:੫, ੩੧੯-੪)*

(ਗ) ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥

ਹਉ ਮਾਂਗਉ ਸੰਤਨ ਰੇਨਾ॥ ਮੈ ਨਾਹੀ ਕਿਸੀ ਕਾ ਦੇਨਾ॥੧॥
ਮਾਧੋ ਕੈਸੀ ਬਨੈ ਤੁਮ ਸੰਗੇ॥ ਆਪਿ ਨ ਦੇਹੁ ਤ ਲੇਵਉ ਮੰਗੇ॥ਰਹਾਉ॥
ਦੁਇ ਸੇਰ ਮਾਂਗਉ ਚੂਨਾ॥ ਪਾਉ ਘੀਉ ਸੰਗਿ ਲੂਨਾ॥
ਅਧ ਸੇਰੁ ਮਾਂਗਉ ਦਾਲੇ॥ ਮੋ ਕਉ ਦੋਨਉ ਵਖਤ ਜਿਵਾਲੇ॥੨॥
ਖਾਟ ਮਾਂਗਉ ਚਉਪਾਈ॥ ਸਿਰਹਾਨਾ ਅਵਰ ਤੁਲਾਈ॥
ਊਪਰ ਕਉ ਮਾਂਗਉ ਖੀਂਧਾ॥ ਤੇਰੀ ਭਗਤਿ ਕਰੈ ਜਨੁ ਥੀਦਾ॥੩॥
ਮੈ ਨਾਹੀ ਕੀਤਾ ਲਬੋ ਇਕੁ ਨਾਉ ਤੇਰਾ ਮੈ ਫਬੋ॥ ਕਹਿ ਕਬੀਰ ਮਨੁ ਮਾਨਿਆ॥
ਮਨੁ ਮਾਨਿਆ ਤਉ ਹਰਿ ਜਾਨਿਆ॥੪॥

*(ਸੋਰਠਿ ਕਬੀਰ, ੬੫੬-੧੩)*

(ਘ) ਤ੍ਰਿਪਤਿ ਭਈ ਸਚੁ ਭੋਜਨੁ ਖਾਇਆ॥ ਮਨਿ ਤਨਿ ਰਸਨਾ ਨਾਮੁ ਧਿਆਇਆ॥

*(ਧਨਾਸਰੀ ਮ:੫, ੬੮੪-੪)*

(ਙ) ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ॥
ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ॥
ਅੰਦਰਿ ਸਹਜੁ ਨ ਆਇਓ ਸਹਜੇ ਹੀ ਲੈ ਖਾਇ॥
ਮਨਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ॥
ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥

*(ਵਡਹੰਸ ਵਾਰ ਮ:੩, ੫੮੬-੧੯)*

(ਚ) ਜਨ ਕੀ ਭੂਖ ਤੇਰਾ ਨਾਮੁ ਅਹਾਰੁ॥ ਤੂੰ ਦਾਤਾ ਪ੍ਰਭ ਦੇਵਣਹਾਰੁ॥੩॥

*(ਸੂਹੀ ਮ:੫, ੭੪੩-੧੫)*

(ਛ) ਭੂਖ ਪਿਆਸਾ ਜਗੁ ਭਇਆ ਤਿਪਤਿ ਨਹੀ ਬਿਨੁ ਸਤਿਗੁਰ ਪਾਏ॥
ਸਹਜੈ ਸਹਜੁ ਮਿਲੈ ਸੁਖੁ ਪਾਈਐ ਦਰਗਹ ਪੈਧਾ ਜਾਏ॥੪॥

*(ਪ੍ਰਭਾਤੀ ਮ:੧, ੧੩੪੫-੧੪)*

(ਜ) ਤਿੰਨਾ ਭੁਖ ਨ ਕਾ ਰਹੀ ਜਿਸ ਦਾ ਪ੍ਰਭੁ ਹੈ ਸੋਇ॥
ਨਾਨਕ ਚਰਣੀ ਲਗਿਆ ਉਧਰੈ ਸਭੋ ਕੋਇ॥੧॥ਮ:੫॥
ਜਾਚਿਕੁ ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ॥
ਨਾਨਕ ਪਰਮੇਸਰੁ ਜਜਮਾਨੁ ਤਿਸਹਿ ਭੁਖ ਨ ਮੂਲਿ॥੨॥

*(ਗਉੜੀ ਵਾਰ ਮ:੫, ੩੨੩-੭)*

(ਝ) ਗੁਰਮੁਖਿ ਅੰਮ੍ਰਿਤੁ ਨਾਮੁ ਹੈ ਜਿਤੁ ਖਾਧੈ ਸਭ ਭੁਖ ਜਾਇ॥
ਤ੍ਰਿਸਨਾ ਮੂਲਿ ਨ ਹੋਵਈ ਨਾਮੁ ਵਸੈ ਮਨਿ ਆਇ॥
ਬਿਨੁ ਨਾਵੈ ਜਿ ਹੋਰੁ ਖਾਣਾ ਤਿਤੁ ਰੋਗੁ ਲਗੈ ਤਨਿ ਧਾਇ॥
ਨਾਨਕ ਰਸ ਕਸ ਸਬਦੁ ਸਲਾਹਣਾ ਆਪੇ ਲਏ ਮਿਲਾਇ॥੧॥

*(ਸਾਰੰਗ ਵਾਰ ਮ:੩, ੧੨੫੦-੭)*

(ਞ) ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥

*(ਜਪੁ, ੧-੫)*

(ਟ) ਭੁਖਿਆ ਗੰਢੁ ਪਵੈ ਜਾ ਖਾਇ॥

*(ਮਾਝ ਵਾਰ ਮ:੧, ੧੪੩-੧੧)*

(ਠ) ਭੂਖ ਪਿਆਸੋ ਆਥਿ ਕਿਉ ਦਰਿ ਜਾਇਸਾ ਜੀਉ॥
ਸਤਿਗੁਰ ਪੂਛਉ ਜਾਇ ਨਾਮੁ ਧਿਆਇਸਾ ਜੀਉ॥

*(ਧਨਾਸਰੀ ਮ:੧, ੬੮੮-੧੯)*

(ਡ) ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ॥
ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ॥੩॥

*(ਮਾਰੂ ਵਾਰ ਮ:੫, ੧੦੯੬-੨)*

(ਢ) ਹਰਿ ਜਨ ਸੰਤ ਮਿਲਹੁ ਮੇਰੇ ਭਾਈ॥ ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ॥
ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ॥੧॥

*(ਮਾਝ ਮ:੪, ੯੫-੬)*

(ਣ) ਤੇਰਾ ਸਚੇ ਕਿਨੈ ਅੰਤੁ ਨ ਪਾਇਆ॥ ਗੁਰ ਪਰਸਾਦਿ ਕਿਨੈ ਵਿਰਲੈ ਚਿਤੁ ਲਾਇਆ॥
ਤੁਧੁ ਸਾਲਾਹਿ ਨ ਰਜਾ ਕਬਹੂੰ ਸਚੇ ਨਾਵੈ ਕੀ ਭੁਖ ਲਾਵਣਿਆ॥੨॥

*(ਮਾਝ ਮ:੩, ੧੧੩-੧੫)*

(ਤ) ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ॥

*(ਮਾਝ ਵਾਰ ਮ:੧, ੧੪੨-੮)*

(ਥ) ਜਿਹਵਾ ਸਾਲਾਹਿ ਨ ਰਜਈ ਹਰਿ ਪ੍ਰੀਤਮ ਚਿਤੁ ਲਾਇ॥
ਨਾਨਕ ਨਾਵੈ ਕੀ ਮਨਿ ਭੁਖ ਹੈ ਮਨੁ ਤ੍ਰਿਪਤੈ ਹਰਿ ਰਸੁ ਖਾਇ॥੨॥

*(ਗਉੜੀ ਵਾਰ ਮ:੪, ੩੧੩-੧੨)*

(ਦ) ਸਚੁ ਗੁਰਮੁਖਿ ਜਿਨੀ ਸਲਾਹਿਆ ਤਿਨਾ ਭੁਖਾ ਸਭਿ ਗਵਾਈਆ॥੨੩॥

*(ਗਉੜੀ ਵਾਰ ਮ:੪, ੩੧੩-੧੫)*

(ਧ) ਸਤਿਗੁਰਿ ਨਾਮੁ ਬੁਝਾਇਆ ਵਿਣੁ ਨਾਵੈ ਭੁਖ ਨ ਜਾਈ॥
ਨਾਮੇ ਤ੍ਰਿਸਨਾ ਅਗਨਿ ਬੁਝੈ ਨਾਮੁ ਮਿਲੈ ਤਿਸੈ ਰਜਾਈ॥੧॥ਰਹਾਉ॥

*(ਆਸਾ ਮ:੩, ੪੨੩-੧੯)*

(ਨ) ਜਿਨ੍ਹਾ ਭੇਟਿਆ ਮੇਰਾ ਪੂਰਾ ਸਤਿਗੁਰੂ ਤਿਨ ਹਰਿ ਨਾਮੁ ਦ੍ਰਿੜਾਵੈ ਰਾਮ ਰਾਜੇ॥
ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ ਜੋ ਹਰਿ ਨਾਮੁ ਧਿਆਵੈ॥

*(ਆਸਾ ਮ:੪, ਛੰਤ, ੪੫੧-੫)*

(ਪ) ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ॥
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ॥੧॥

*(ਆਸਾ ਵਾਰ ਮ:੧, ੪੬੬-੪)*

(ਫ) ਹੋਹੁ ਦਇਆਲ ਮੇਰਾ ਮਨੁ ਲਾਵਹੁ ਹਉ ਅਨਦਿਨੁ ਰਾਮ ਨਾਮੁ ਨਿਤ ਧਿਆਈ॥
ਸਭਿ ਸੁਖ ਸਭਿ ਗੁਣ ਸਭਿ ਨਿਧਾਨ ਹਰਿ ਜਿਤੁ ਜਪਿਐ ਦੁਖ ਭੁਖ ਸਭ ਲਹਿ ਜਾਈ॥੧॥

*(ਗੂਜਰੀ ਮ:੪, ੪੯੩-੧੦)*

(ਬ) ਆਪਣੀ ਕਿਰਪਾ ਕਰੇ ਗੁਰੁ ਪਾਈਐ ਵਿਚਹੁ ਆਪੁ ਗਵਾਈ॥
ਤ੍ਰਿਸਨਾ ਭੁਖ ਵਿਚਹੁ ਉਤਰੈ ਸੁਖੁ ਵਸੈ ਮਨਿ ਆਈ॥
ਸਦਾ ਸਦਾ ਸਾਲਾਹੀਐ ਹਿਰਦੈ ਲਿਵ ਲਾਈ॥੮॥

*(ਗੂਜਰੀ ਵਾਰ ਮ:੩, ੫੧੧-੧੫)*

(ਭ) ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ॥
ਤਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ॥੪॥

*(ਸੂਹੀ ਮ:੩, ੭੫੫-੫)*

(ਮ) ਗੁਰ ਕਾ ਸਬਦੁ ਅੰਮ੍ਰਿਤੁ ਹੈ ਸਭ ਤ੍ਰਿਸਨਾ ਭੁਖ ਗਵਾਏ॥
ਹਰਿ ਰਸੁ ਪੀ ਸੰਤੋਖੁ ਹੋਆ ਸਚੁ ਵਸਿਆ ਮਨਿ ਆਏ॥

*(ਬਿਲਾਵਲ ਵਾਰ ਮ:੩, ੮੫੦-੧੦)*

(ਯ) ਏਹੁ ਸਬਦੁ ਸਾਰੁ ਜਿਸ ਨੋ ਲਾਏ॥ ਗੁਰਮੁਖਿ ਤ੍ਰਿਸਨਾ ਭੁਖ ਗਵਾਏ॥
ਆਪਣ ਲੀਆ ਕਿਛੂ ਨ ਪਾਈਐ ਕਰਿ ਕਿਰਪਾ ਕਲ ਧਾਰੀ ਜੀਉ॥੫॥

*(ਮਾਰੂ ਮ:੩, ੧੦੧੬-੧੧)*

(ਰ) ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥੩॥

*(ਮਾਰੂ ਵਾਰ ਮ:੧, ੧੦੮੧-੪)*

(ਲ) ਜਿਸੁ ਜਨ ਤੇਰੀ ਭੁਖ ਹੈ ਤਿਸੁ ਦੁਖੁ ਨ ਵਿਆਪੈ॥

*(ਮਾਰੂ ਵਾਰ, ਮ:੫, ੧੦੮੭-੩)*

## ਭੁਜੰਗਮਾ ਨਾੜੀ (੧੯੧੧)

ਜੋਗੀਆਂ ਦੇ ਮਤ ਅਨੁਸਾਰ ਇਕ ਕਲਪਿਤ ਨਾੜੀ, ਜਿਸ ਦਾ ਦੂਸਰਾ ਨਾਮ ਕੁੰਡਲਨੀ ਨਾੜੀ ਭੀ ਹੈ, ਪ੍ਰਾਣਾਯਾਮ ਦੇ ਬਲ ਦੁਆਰਾ ਭੁਜੰਗਮਾ ਨਾੜੀ, ਜਿਸ ਨੇ ਸੁਖਮਨਾ ਨਾੜੀ ਦਾ ਦਰਵਾਜ਼ਾ ਰੋਕਿਆ ਹੋਇਆ ਹੈ, ਪਰੇ ਹਟ ਜਾਂਦੀ ਹੈ ਅਤੇ ਸੁਖਮਨਾ ਨਾੜੀ ਦੁਆਰਾ ਦਸਮ ਦੁਆਰ ਵਿਚ ਪ੍ਰਾਣਾਂ ਦਾ ਪ੍ਰਵੇਸ਼ ਹੁੰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਜੋਗ ਅਤੇ ਜੋਗੀ", "ਨਿਉਲੀ ਕਰਮ"।

(ੳ) ਕਿਨਹੀ ਕੀਆ ਪਰਵਿਰਤਿ ਪਸਾਰਾ॥ ਕਿਨਹੀ ਕੀਆ ਪੂਜਾ ਬਿਸਥਾਰਾ॥
ਕਿਨਹੀ ਨਿਵਲ ਭੁਇਅੰਗਮ ਸਾਧੇ॥ ਮੋਹਿ ਦੀਨ ਹਰਿ ਹਰਿ ਆਰਾਧੇ॥੧॥

*(ਰਾਮਕਲੀ ਮ:੫, ੯੧੨-੧੫)*

## ਭੁਲ ਜਾਣਾ (੧੯੧੨)

ਗਲਤੀ ਹੋ ਜਾਣੀ, ਖਤਾ ਹੋ ਜਾਣੀ, ਕਸੂਰ ਹੋ ਜਾਣਾ, ਦੋਸ਼ ਹੋ ਜਾਣਾ, ਭਰਮ ਵਿਚ ਗ੍ਰਸੇ ਜਾਣਾ, ਉਕਤਾਈ ਹੋ ਜਾਣੇ, ਗਲਤ ਰਸਤੇ ਪੈ ਜਾਣਾ, ਕੁਰਾਹੇ ਪੈ ਜਾਣਾ, ਵਿਸਾਰ ਦੇਣਾ, ਜੀਵ ਹਮੇਸ਼ਾ ਹੀ ਭੁਲਣਹਾਰ ਹੈ, ਵਾਹਿਗੁਰੂ ਹਮੇਸ਼ਾ ਹੀ ਜੀਵਾਂ ਦੀਆਂ ਭੁਲਾਂ ਨੂੰ ਬਖਸ਼ਣਹਾਰ ਹੈ। ਭੁਲ ਬਖਸ਼ਾਉਣ ਵੇਲੇ ਤੋਬ੍ਹਾ ਦਾ ਕਰਨਾ ਲਾਜ਼ਮੀ ਹੈ।

(ੳ) ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥

ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ॥
ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ॥੮॥

*(ਸਿਰੀ ਮ:੧, ੬੧-੭)*

(ਅ) ਤੂ ਕਰਤਾ ਆਪਿ ਅਭੁਲੁ ਹੈ ਭੁਲਣ ਵਿਚਿ ਨਾਹੀ॥
ਤੂ ਕਰਹਿ ਸੁ ਸਚੇ ਭਲਾ ਹੈ ਗੁਰ ਸਬਦਿ ਬੁਝਾਹੀ॥

*(ਗਉੜੀ ਵਾਰ ਮ:੪, ੩੦੧-੧੮)*

(ੲ) ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ॥
ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ ਅਘੁਲੈ॥੮॥

*(ਪ੍ਰਭਾਤੀ ਮ:੧, ੧੩੪੪-੯)*

(ਸ) ਆਪੇ ਕਾਜੀ ਆਪੇ ਮੁਲਾ॥ ਆਪਿ ਅਭੁਲੁ ਨ ਕਬਹੂ ਭੁਲਾ॥

*(ਮਾਰੂ ਮ:੧, ਸੋਲਹੇ, ੧੦੨੨-੩)*

(ਹ) ਭੁਲਿਆਂ ਆਪਿ ਸਮਝਾਇਸੀ ਜਾ ਕਉ ਨਦਰਿ ਕਰੇ॥
ਨਾਨਕ ਨਦਰੀ ਬਾਹਰੀ ਕਰਣ ਪਲਾਹ ਕਰੇ॥੬੨॥

*(ਸਲੋਕ ਮ:੩, ੧੪੨੧-੬)*

(ਕ) ਭੂਲੇ ਸਿਖ ਗੁਰੂ ਸਮਝਾਏ॥ ਉਝੜਿ ਜਾਦੇ ਮਾਰਗਿ ਪਾਏ॥
ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ॥੧੩॥

*(ਮਾਰੂ ਮ:੧, ਸੋਲਹੇ, ੧੦੩੨-੧)*

(ਖ) ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ॥
ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ॥
ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ॥
ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ॥
ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ॥
ਨਾਨਕ ਸਚੇ ਨਾਮ ਵਿਹੂਣੀ ਭੁਲਿ ਭੁਲਿ ਪਛੋਤਾਣੀ॥੧॥

*(ਤੁਖਾਰੀ ਮ:੧, ਬਾਰਹ ਮਾਹਾ, ੧੧੧੧-੧੦)*

(ਗ) ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ॥ ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ॥
ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ॥੭॥

*(ਸਿਰੀ ਮ:੩, ੬੮-੧੪)*

(ਘ) ਭੂਲਿਓ ਮਨੁ ਮਾਇਆ ਉਰਝਾਇਓ॥
ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥੧॥ਰਹਾਉ॥

*(ਜੈਤਸਰੀ ਮ:੯, ੭੦੨-੧੮)*

(ਙ) ਭੂਲੇ ਕਉ ਗੁਰਿ ਮਾਰਗਿ ਪਾਇਆ॥ ਅਵਰ ਤਿਆਗਿ ਹਰਿ ਭਗਤੀ ਲਾਇਆ॥
ਜਨਮ ਮਰਨ ਕੀ ਤ੍ਰਾਸ ਮਿਟਾਈ॥ ਗੁਰ ਪੂਰੇ ਕੀ ਬੇਅੰਤ ਵਡਾਈ॥੨॥

*(ਗੋਂਡ ਮ:੫, ੮੬੪-੪)*

(ਚ) ਆਗੈ ਹੀ ਤੇ ਸਭੁ ਕਿਛੁ ਹੂਆ ਅਵਰੁ ਕਿ ਜਾਣੈ ਗਿਆਨਾ॥
ਭੂਲ ਚੂਕ ਅਪਨਾ ਬਾਰਿਕੁ ਬਖਸਿਆ ਪਾਰਬ੍ਰਹਮ ਭਗਵਾਨਾ॥੧॥

*(ਆਸਾ ਮ:੫, ੩੮੩-੧)*

(ਛ) ਭੂਲੇ ਚੂਕੇ ਮਾਰਗਿ ਪਾਵਹਿ॥ ਆਪਿ ਭੁਲਾਇ ਤੂਹੈ ਸਮਝਾਵਹਿ॥
ਬਿਨੁ ਨਾਵੈ ਮੈ ਅਵਰੁ ਨ ਦੀਸੈ ਨਾਵਹੁ ਗਤਿ ਮਿਤਿ ਪਾਈ ਹੇ॥੮॥

*(ਮਾਰੂ ਮ:੧, ਸੋਲਹੇ, ੧੦੨੧-੧੯)*

(ਜ) ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ॥
ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ॥
ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ॥੧॥
ਬਾਬਾ ਮਾਇਆ ਭਰਮਿ ਭੁਲਾਇ॥ ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ॥੧॥ ਰਹਾਉ॥
ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ॥
ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ॥
ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ॥੨॥

*(ਸਿਰੀ ਮ:੧, ੬੦-੧੬)*

(ਝ) ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਇ॥
ਭੂਲੀ ਫਿਰੈ ਧਨ ਇਆਣੀਆ ਰੰਡ ਬੈਠੀ ਦੂਜੈ ਭਾਇ॥

*(ਵਡਹੰਸੁ ਮ:੩, ੫੮੩-੧੪)*

(ਞ) ਮੈ ਮਨਿ ਵਡੀ ਆਸ ਹਰੇ ਕਿਉ ਕਰਿ ਹਰਿ ਦਰਸਨੁ ਪਾਵਾ॥
ਹਉ ਜਾਇ ਪੁਛਾ ਅਪਨੇ ਸਤਗੁਰੈ ਗੁਰ ਪੁਛਿ ਮਨੁ ਮੁਗਧੁ ਸਮਝਾਵਾ॥
ਭੂਲਾ ਮਨੁ ਸਮਝੈ ਗੁਰ ਸਬਦੀ ਹਰਿ ਹਰਿ ਸਦਾ ਧਿਆਏ॥
ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਚਰਣੀ ਚਿਤੁ ਲਾਏ॥੧॥

*(ਵਡਹੰਸੁ ਮ: ੪, ੫੬੧-੧੧)*

(ਟ) ਭੂਲੇ ਮਾਰਗੁ ਜਿਨਹਿ ਬਤਾਇਆ॥ ਐਸਾ ਗੁਰੁ ਵਡਭਾਗੀ ਪਾਇਆ॥੧॥

*(ਬਿਲਾਵਲੁ ਮ:੫, ੮੦੩-੧੮)*

(ਠ) ਭੂਲੋ ਰਾਵਣੁ ਮੁਗਧੁ ਅਚੇਤਿ॥ ਲੂਟੀ ਲੰਕਾ ਸੀਸ ਸਮੇਤਿ॥
ਗਰਬਿ ਗਇਆ ਬਿਨੁ ਸਤਿਗੁਰ ਹੇਤਿ॥

*(ਗਉੜੀ ਮ: ੧, ੨੨੪-੧੬)*

## ਭੂੰਡੀ ਕਾਰ (੧੯੧੩)

ਇਕੁ ਕੀੜਾ ਜੋ ਗੋਹੇ ਆਦਿ ਵਿਚੋਂ ਆਪਣਾ ਆਹਾਰ ਭਾਲਦਾ ਹੈ, ਬੜਾ ਜ਼ਹਿਰੀਲਾ ਭੀ ਹੁੰਦਾ ਹੈ। ਜਿਸ ਦੀ ਖੁਰਾਕ ਭੀ ਮੰਦੀ ਹੈ ਅਤੇ ਕਾਰ ਭੀ ਮੰਦੀ ਹੈ। ਐਸੇ ਇਨਸਾਨ ਜੋ ਉਸ ਕੀੜੇ ਵਾਂਗੂ ਮੰਦੀ ਕਰਣੀ ਅਤੇ ਮੰਦੀ ਰੋਜ਼ੀ ਕਮਾਂਵਦੇ ਅਥਵਾ ਖਾਂਵਦੇ ਹਨ ਉਨ੍ਹਾਂ ਨੂੰ ਭੂੰਡੀ ਕਾਰ ਕਰਨ ਵਾਲੇ ਆਖਿਆ ਜਾਂਦਾ ਹੈ।

(ੳ) ਆਵਾ ਗਵਣੁ ਸਿਰਜਿਆ ਤੂ ਥਿਰੁ ਕਰਣੈਹਾਰੋ॥
ਜੰਮਣੁ ਮਰਣਾ ਆਇ ਗਇਆ ਬਧਿਕੁ ਜੀਉ ਬਿਕਾਰੋ॥

ਭੂਡੜੈ ਨਾਮੁ ਵਿਸਾਰਿਆ ਬੂਡੜੈ ਕਿਆ ਤਿਸੁ ਚਾਰੋ॥
ਗੁਣ ਛੋਡਿ ਬਿਖੁ ਲਦਿਆ ਅਵਗੁਣ ਕਾ ਵਣਜਾਰੋ॥੩॥

*(ਵਡਹੰਸੁ ਮ:੧, ਅਲਾਹਣੀਆ, ੫੮੦-੧੧)*

(ਅ) ਮਾਇਆ ਮੋਹੁ ਧਰਕਟੀ ਨਾਰਿ॥ ਭੂੰਡੀ ਕਾਮਣਿ ਕਾਮਣਿਆਰਿ॥
ਰਾਜੁ ਰੂਪੁ ਝੂਠਾ ਦਿਨ ਚਾਰਿ॥ ਨਾਮੁ ਮਿਲੈ ਚਾਨਣੁ ਅੰਧਿਆਰਿ॥੨॥

*(ਬਿਲਾਵਲੁ ਮ: ੧, ੭੯੬-੧)*

(ੲ) ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ॥
ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ॥੧॥
ਅੰਧੁਲੇ ਕਿਆ ਪਾਇਆ ਜਗਿ ਆਇ॥
ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ॥੧॥ਰਹਾਉ॥
ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ॥
ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ॥੨॥

*(ਭੈਰਉ ਮ:੧, ੧੧੨੬-੫)*

(ਸ) ਜਗਤੁ ਉਪਾਇ ਤੁਧੁ ਧੰਧੈ ਲਾਇਆ ਭੂੰਡੀ ਕਾਰ ਕਮਾਈ॥
ਜਨਮੁ ਪਦਾਰਥੁ ਜੂਐ ਹਾਰਿਆ ਸਬਦੈ ਸੁਰਤਿ ਨ ਪਾਈ॥੫॥

*(ਭੈਰਉ ਮ:੩, ੧੧੫੫-੧੦)*

## ਭੂਤਨੇ (੧੯੧੪)

'ਭੂਤ' ਸ਼ਬਦ ਦੀ ਵਰਤੋਂ ਬੀਤੇ ਹੋਏ ਸਮੇਂ ਵਾਸਤੇ ਭੀ ਵਰਤੀ ਜਾਂਦੀ ਹੈ। ਪੰਜਾਂ ਤੱਤਾਂ ਵਾਸਤੇ ਭੀ ਵਰਤੋਂ ਵਿਚ ਆਇਆ ਹੈ। ਸ਼ਬਦ, ਸਪਰਸ਼, ਸੁਗੰਧ, ਰਸ, ਦ੍ਰਿਸਟ, ਆਦਿ ਪੰਜ ਵਿਸ਼ਿਆਂ ਵਾਸਤੇ ਭੀ ਭੂਤ ਸ਼ਬਦ ਵਰਤੀਂਦਾ ਹੈ। ਮੁਰਦਾ ਦੇਹੀ, ਮਹਾਭਾਰਤ ਅਤੇ ਵਾਯੂ ਪੁਰਾਣ ਵਿਚ ਲਿਖਿਆ ਹੈ, ਕਿ ਜੋ ਔਲਾਦ ਦਕਸ਼ ਦੀ ਪੁਤ੍ਰੀ ਕ੍ਰੋਧਾ ਦੇ ਉਦਰ ਤੋਂ ਪੈਦਾ ਹੋਈ ਹੈ ਉਹ ਭੂਤਨੇ ਹਨ, ਜੋ ਸ਼ਿਵ ਦੀ ਆਗਿਆ ਵਿਚ ਕੰਮ ਕਰਦੇ ਹਨ। "ਕਹੂੰ ਭੂਤ ਪ੍ਰੇਤ ਹਸੈਂ ਮਾਸਹਾਰੰ" (ਵਿਚਿਤ੍ਰ)

(ੳ) ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ॥
ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ॥
ਨਾਨਕ ਅਉਗਣ ਵੀਸਰੇ ਗੁਰਿ ਰਾਖੇ ਪਤਿ ਤਾਹਿ॥੪॥

*(ਸਿਰੀ ਮ:੧, ੧੯-੧੯)*

(ਅ) ਕਈ ਕੋਟਿ ਜਖ੍ਹ ਕਿੰਨਰ ਪਿਸਾਚ॥ ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ॥

*(ਗਉੜੀ ਸੁਖਮਨੀ ਮ:੫, ੨੭੬-੪)*

(ੲ) ਸਿਮਰਹਿ ਪਸੁ ਪੰਖੀ ਸਭਿ ਭੂਤਾ॥ ਸਿਮਰਹਿ ਬਨ ਪਰਬਤ ਅਉਧੂਤਾ॥
ਲਤਾ ਬਲੀ ਸਾਖ ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ॥੪॥

*(ਮਾਰੂ ਮ:੫, ਸੋਲਹੇ, ੧੦੭੯-੪)*

(ਸ) ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ॥

ਮਰਤੀ ਬਾਰ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ॥੨॥

*(ਸੋਰਠਿ ਕਬੀਰ, ੬੫੪-੧੨)*

(ਹ) ਭਾਈ ਬੰਧ ਕੁਟੰਬ ਸਹੇਰਾ॥ ਓਇ ਭੀ ਲਾਗੇ ਕਾਢੁ ਸਵੇਰਾ॥੨॥
ਘਰ ਕੀ ਨਾਰਿ ਉਰਹਿ ਤਨ ਲਾਗੀ॥ ਉਹ ਤਉ ਭੂਤੁ ਭੂਤੁ ਕਰਿ ਭਾਗੀ॥੩॥

*(ਸੂਹੀ ਰਵਿਦਾਸ, ੭੯੪-੬)*

## ਭੂਪਤਿ ਰਾਜੇ (੧੯੧੫)

ਭੂ-ਪਤਿ, ਭੂਇ ਦਾ ਮਾਲਕ, ਰਾਜਾ, ਬਾਦਸ਼ਾਹ, ਧਰਤੀ ਦਾ ਸੁਆਮੀ ਵਾਹਿਗੁਰੂ। ਹੋਰ ਜਾਣਕਾਰੀ ਵਾਸਤੇ ਦੇਖੋ "ਹਕੂਮਤ"।

(ੳ) ਕਿਆ ਏ ਭੂਪਤਿ ਬਪੁਰੇ ਕਹੀਅਹਿ ਕਹੁ ਏ ਕਿਸ ਨੋ ਮਾਰਹਿ॥
ਰਾਖੁ ਰਾਖੁ ਰਾਖੁ ਸੁਖਦਾਤੇ ਸਭੁ ਨਾਨਕ ਜਗਤੁ ਤੁਮ੍ਾਰਹਿ॥੨॥

*(ਸਾਰਗ ਮ:੫, ੧੨੧੧-੪)*

(ਅ) ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ॥
ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ॥੨੪॥

*(ਸਲੋਕ ਕਬੀਰ, ੧੩੬੫-੧੪)*

## ਭੂਮੀਆ ਅਤੇ ਭੂਮੀ ਦਾਨ (੧੯੧੬)

ਜ਼ਮੀਨ ਦਾ ਮਾਲਿਕ ਅਤੇ ਜ਼ਮੀਨ ਦਾ ਦਾਨ ਕਰਨਾ, ਭੂਦਾਨ, ਜ਼ਮੀਂਦਾਰ ਅਤੇ ਜ਼ਮੀਨ ਦੀ ਖੈਰਾਤ ਕਰਨ ਵਾਲਾ।

(ੳ) ਵਡੇ ਵਡੇ ਜੋ ਦੀਸਹਿ ਲੋਗ॥ ਤਿਨ ਕਉ ਬਿਆਪੈ ਚਿੰਤਾ ਰੋਗ॥੧॥
ਕਉਨ ਵਡਾ ਮਾਇਆ ਵਡਿਆਈ॥ ਸੋ ਵਡਾ ਜਿਨਿ ਰਾਮ ਲਿਵ ਲਾਈ॥ਰਹਾਉ॥
ਭੂਮੀਆ ਭੂਮਿ ਊਪਰਿ ਨਿਤ ਲੁਝੈ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ॥੨॥
ਕਹੁ ਨਾਨਕ ਇਹੁ ਤਤੁ ਬੀਚਾਰਾ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ॥੩॥

*(ਗਉੜੀ ਮ:੫, ੧੮੮-੧੩)*

(ਅ) ਕੰਚਨਾ ਬਹੁ ਦਤ ਕਰਾ॥ ਭੂਮਿ ਦਾਨੁ ਅਰਪਿ ਧਰਾ॥
ਮਨ ਅਨਿਕ ਸੋਚ ਪਵਿਤ੍ਰ ਕਰਤ॥ ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ॥੧॥

*(ਸਾਰਗ ਮ:੫, ਪੜਤਾਲ, ੧੨੨੯-੧੪)*

(ੲ) ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ॥
ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ॥੧॥

*(ਧਨਾਸਰੀ ਮ:੫, ੬੭੨-੩)*

(ਸ) ਦਰਬਵੰਤੁ ਦਰਬੁ ਦੇਖਿ ਗਰਬੈ ਭੂਮਵੰਤੁ ਅਭਿਮਾਨੀ॥
ਰਾਜਾ ਜਾਨੈ ਸਗਲ ਰਾਜੁ ਹਮਰਾ ਤਿਉ ਹਰਿ ਜਨ ਟੇਕ ਸੁਆਮੀ॥੧॥
ਜੇ ਕੋਊ ਅਪੁਨੀ ਓਟ ਸਮਾਰੈ॥
ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ॥੧॥ਰਹਾਉ॥
ਆਨ ਤਿਆਗਿ ਭਏ ਇਕ ਆਸਰ ਸਰਣਿ ਸਰਣਿ ਕਰਿ ਆਏ॥

ਸੰਤ ਅਨੁਗ੍ਰਹ ਭਏ ਮਨ ਨਿਰਮਲ ਨਾਨਕ ਹਰਿ ਗੁਨ ਗਾਏ॥੨॥

*(ਧਨਾਸਰੀ ਮ:੫, ੬੭੯-੧੪)*

(ਹ) ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ॥ ਮਹਾ ਉਦਾਸੁ ਤਪੀਸਰੁ ਥੀਵੈ॥
ਅਗਨਿ ਮਾਹਿ ਹੋਮਤ ਪਰਾਨ॥ ਕਨਿਕ ਅਸ੍ਵ ਹੈਵਰ ਭੂਮਿ ਦਾਨ॥
ਨਿਉਲੀ ਕਰਮ ਕਰੈ ਬਹੁ ਆਸਨ॥ ਜੈਨ ਮਾਰਗ ਸੰਜਮ ਅਤਿ ਸਾਧਨ॥
ਨਿਮਖ ਨਿਮਖ ਕਰਿ ਸਰੀਰੁ ਕਟਾਵੈ॥ ਤਉ ਭੀ ਹਉਮੈ ਮੈਲੁ ਨ ਜਾਵੈ॥
ਹਰਿ ਕੇ ਨਾਮ ਸਮਸਰਿ ਕਛੁ ਨਾਹਿ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ॥੨॥

*(ਗੁਉੜੀ ਸੁਖਮਨੀ ਮ:੫, ੨੬੫-੧੩)*

(ਕ) ਧਨ ਭੂਮਿ ਕਾ ਜੋ ਕਰੈ ਗੁਮਾਨੁ॥ ਸੋ ਮੂਰਖੁ ਅੰਧਾ ਅਗਿਆਨੁ॥

*(ਗਉੜੀ ਸੁਖਮਨੀ ਮ:੫, ੨੭੮-੮)*

(ਖ) ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥੩॥

*(ਰਾਮਕਲੀ ਨਾਮਦੇਉ, ੯੭੩-੧੪)*

(ਗ) ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ॥ ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ॥੨॥

*(ਮਾਰੂ ਵਾਰ ਮ:੫, ੧੧੦੧-੧)*

## ਭੇਖ ਅਤੇ ਭੇਖੀ (੧੯੧੭)

ਕਪੜਿਆਂ ਦਾ ਪਹਿਰਾਵਾ ਅਤੇ ਪਹਿਰਾਵਾ ਕਰਨ ਵਾਲਾ, ਧਾਰਮਕ ਦਿਖਾਵਾ ਕਰਕੇ ਪਾਖੰਡ ਕਰਨ ਵਾਲਾ ਬਹੁਰੂਪੀਆ, ਝੂਠ ਨੂੰ ਛੁਪਾਉਣ ਵਾਸਤੇ ਦਿਖਾਵਾ ਧਾਰਨ ਕਰਨਾ। ਜਿਵੇਂ : "ਝੂਠ ਚਾਹੇ ਭੇਖ, ਸਚ ਕਹੇ ਮੈਂ ਨੰਗਾ ਚੰਗਾ" ਅਸਲੀਅਤ ਤੋਂ ਵਖਰੀ ਕੋਈ ਹੋਰ ਸ਼ਕਲ ਬਣਾਉਣੀ, ਲੋਕਾਂ ਨੂੰ ਧੋਖਾ ਦੇਣ ਵਾਸਤੇ ਵਖਰਾ ਰੂਪ ਧਾਰਨਾ, ਆਪਣੀ ਸ੍ਰੇਸ਼ਟਤਾਈ ਪ੍ਰਗਟਾਉਣ ਵਾਸਤੇ ਜੋ ਖ਼ਾਸ ਪਹਿਰਾਵਾ ਪਹਿਨਿਆ ਜਾਵੇ, ਦੰਭੀ, ਪਾਖੰਡੀ ਪਹਿਰਾਵਾ ਆਦਿ। ਹੋਰ ਜਾਣਕਾਰੀ ਵਾਸਤੇ ਦੇਖੋ, "ਪਾਖੰਡ", "ਕਰਮ ਕਾਂਡ"।

(ੳ) ਬਹੁਤੇ ਭੇਖ ਕਰਹਿ ਭੇਖਧਾਰੀ॥ ਭਵਿ ਭਵਿ ਭਰਮਹਿ ਕਾਚੀ ਸਾਰੀ॥
ਐਥੈ ਸੁਖੁ ਨ ਆਗੈ ਹੋਇ॥ ਮਨਮੁਖ ਮੁਏ ਅਪਣਾ ਜਨਮੁ ਖੋਇ॥
ਸਤਿਗੁਰੁ ਸੇਵੇ ਭਰਮੁ ਚੁਕਾਏ॥ ਘਰ ਹੀ ਅੰਦਰਿ ਸਚੁ ਮਹਲੁ ਪਾਏ॥੯॥

*(ਬਿਲਾਵਲੁ ਮ:੩, ਵਾਰ ਸਤ, ੮੪੨-੧੯)*

(ਅ) ਭਗਵੈ ਵੇਸਿ ਭ੍ਰਮਿ ਮੁਕਤਿ ਨ ਹੋਇ॥ ਬਹੁ ਸੰਜਮਿ ਸਾਂਤਿ ਨ ਪਾਵੈ ਕੋਇ॥
ਗੁਰਮਤਿ ਨਾਮੁ ਪਰਾਪਤਿ ਹੋਇ॥ ਵਡਭਾਗੀ ਹਰਿ ਪਾਵੈ ਸੋਇ॥੨॥

*(ਬਸੰਤੁ ਮ:੩, ੧੧੭੫-੧੮)*

(ੲ) ਬਹੁਤੇ ਭੇਖ ਕਰੈ ਭੇਖਧਾਰੀ॥ ਅੰਤਰਿ ਤਿਸਨਾ ਫਿਰੈ ਅਹੰਕਾਰੀ॥
ਆਪੁ ਨ ਚੀਨੈ ਬਾਜੀ ਹਾਰੀ॥੬॥ ਕਾਪੜ ਪਹਿਰਿ ਕਰੇ ਚਤੁਰਾਈ॥
ਮਾਇਆ ਮੋਹਿ ਅਤਿ ਭਰਮਿ ਭੁਲਾਈ॥ ਬਿਨੁ ਗੁਰ ਸੇਵੇ ਬਹੁਤੁ ਦੁਖੁ ਪਾਈ॥੭॥

*(ਗਉੜੀ ਮ:੩, ੨੩੦-੧੪)*

(ਸ) ਬਹੁ ਭੇਖ ਕੀਆ ਦੇਹੀ ਦੁਖੁ ਦੀਆ॥ ਸਹੁ ਵੇ ਜੀਆ ਅਪਣਾ ਕੀਆ॥

*(ਆਸਾ ਵਾਰ ਮ:੧, ੪੬੭-੧੬)*

(ਹ) ਬਹੁ ਭੇਖ ਕਰਹਿ ਮਨਿ ਸਾਂਤਿ ਨ ਹੋਇ॥ ਬਹੁ ਅਭਿਮਾਨਿ ਅਪਣੀ ਪਤਿ ਖੋਇ॥
ਸੇ ਵਡਭਾਗੀ ਜਿਨ ਸਬਦੁ ਪਛਾਣਿਆ॥ ਬਾਹਰਿ ਜਾਦਾ ਘਰ ਮਹਿ ਆਣਿਆ॥੨॥

*(ਬਸੰਤੁ ਮ:੩, ੧੧੭੫-੧੧)*

(ਕ) ਬਹੁਤੁ ਸਿਆਣਪ ਜਮ ਕਾ ਭਉ ਬਿਆਪੈ॥ ਅਨਿਕ ਜਤਨ ਕਰਿ ਤ੍ਰਿਸਨ ਨਾ ਧ੍ਰਾਪੈ॥
ਭੇਖ ਅਨੇਕ ਅਗਨਿ ਨਹੀ ਬੁਝੈ॥ ਕੋਟਿ ਉਪਾਵ ਦਰਗਹ ਨਹੀ ਸਿਝੈ॥

*(ਗਉੜੀ ਸੁਖਮਨੀ ਮ: ੫, ੨੬੫-੧੯)*

(ਖ) ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ॥ ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ॥
ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ॥੮॥

*(ਮਾਰੂ ਮ:੧, ੧੦੧੨-੧੩)*

(ਗ) ਭੇਖ ਕਰੈ ਬਹੁਤੁ ਚਿਤੁ ਡੋਲੈ ਅੰਤਰਿ ਕਾਮੁ ਕ੍ਰੋਧੁ ਅਹੰਕਾਰੁ॥
ਅੰਤਰਿ ਤਿਸਾ ਭੂਖ ਅਤਿ ਬਹੁਤੀ ਭਉਕਤ ਫਿਰੈ ਦਰ ਬਾਰੁ॥੨॥

*(ਭੈਰਉ ਮ:੩, ੧੧੩੨-੧੧)*

(ਘ) ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ॥
ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ॥

*(ਸੋਰਠਿ ਵਾਰ ਮ: ੩, ੬੪੪-੧੯)*

(ਙ) ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ਹਰਿ ਨਾਮੁ ਅੰਤਰਿ ਵਸਿ ਰਹੇ॥
ਭੇਖੁ ਭਵਨੀ ਹਠੁ ਨ ਜਾਨਾ ਨਾਨਕਾ ਸਚੁ ਗਹਿ ਰਹੇ॥੧॥

*(ਬਿਲਾਵਲੁ ਮ:੧, ਛੰਤ, ੮੪੪-੧)*

(ਚ) ਅਧਿਕ ਤਿਆਸ ਭੇਖ ਬਹੁ ਕਰੈ॥ ਦੁਖੁ ਬਿਖਿਆ ਸੁਖੁ ਤਨਿ ਪਰਹਰੈ॥
ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ॥ ਦੁਬਿਧਾ ਛੋਡਿ ਨਾਮਿ ਨਿਸਤਰੈ॥੨॥
ਸਿਫਤਿ ਸਲਾਹਣੁ ਸਹਜ ਅਨੰਦ॥ ਸਖਾ ਸੈਨੁ ਪ੍ਰੇਮੁ ਗੋਬਿੰਦ॥
ਆਪੇ ਕਰੇ ਆਪੇ ਬਖਸਿੰਦੁ॥ ਤਨੁ ਮਨੁ ਹਰਿ ਪਹਿ ਆਗੈ ਜਿੰਦੁ॥੩॥
ਝੂਠ ਵਿਕਾਰ ਮਹਾ ਦੁਖੁ ਦੇਹ॥ ਭੇਖ ਵਰਨ ਦੀਸਹਿ ਸਭਿ ਖੇਹ॥
ਜੋ ਉਪਜੈ ਸੋ ਆਵੈ ਜਾਇ॥ ਨਾਨਕ ਅਸਥਿਰੁ ਨਾਮੁ ਰਜਾਇ॥੪॥

*(ਆਸਾ ਮ:੧, ੩੫੨-੨)*

(ਛ) ਮਨ ਰੇ ਗਹਿਓ ਨ ਗੁਰ ਉਪਦੇਸੁ॥
ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ॥੧॥ਰਹਾਉ॥
ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ॥
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ॥੧॥

*(ਸੋਰਠਿ ਮ:੯, ੬੩੩-੧੧)*

(ਜ) ਅਨਿਕ ਭੇਖ ਅਰੁ ਙਿਆਨ ਧਿਆਨ ਮਨਹਠਿ ਮਿਲਿਅਉ ਨ ਕੋਇ॥
ਕਹੁ ਨਾਨਕ ਕਿਰਪਾ ਭਈ ਭਗਤੁ ਙਿਆਨੀ ਸੋਇ॥੧॥

*(ਗਉੜੀ ਬਾਵਨ ਅਖਰੀ ਮ:੫, ੨੫੧-੪)*

(ਝ) ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥
ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ॥੧॥
ਤਉ ਕਾਰਣਿ ਸਾਹਿਬਾ ਰੰਗਿ ਰਤੇ॥
ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥੧॥ਰਹਾਉ॥

*(ਆਸਾ ਮ: ੧, ੩੫੮-੧੪)*

(ਞ) ਨਟੂਆ ਭੇਖ ਦਿਖਾਵੈ ਬਹੁ ਬਿਧਿ ਜੈਸਾ ਹੈ ਓਹੁ ਤੈਸਾ ਰੇ॥
ਅਨਿਕ ਜੋਨਿ ਭ੍ਰਮਿਓ ਭ੍ਰਮ ਭੀਤਰਿ ਸੁਖਹਿ ਨਾਹੀ ਪਰਵੇਸਾ ਰੇ॥੧॥

*(ਆਸਾ ਮ: ੫, ੪੦੩-੧੯)*

(ਟ) ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ॥੧॥ਰਹਾਉ॥
ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ॥੧॥
ਅਤਿ ਸੁੰਦਰ ਬਹੁ ਚਤੁਰ ਸਿਆਨੇ ਬਿਦਿਆ ਰਸਨਾ ਚਾਰ॥੨॥
ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ॥
ਕਹੁ ਨਾਨਕ ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ ਸੰਗਾਰ॥੪॥

*(ਦੇਵਗੰਧਾਰੀ ਮ: ੫, ੫੩੪-੧੨)*

(ਠ) ਪਾਰਸ ਪਰਸੇ ਫਿਰਿ ਪਾਰਸੁ ਹੋਏ ਹਰਿ ਜੀਉ ਅਪਣੀ ਕਿਰਪਾ ਧਾਰੀ॥੨॥
ਇਕਿ ਭੇਖ ਕਰਹਿ ਫਿਰਹਿ ਅਭਿਮਾਨੀ ਤਿਨ ਜੂਐ ਬਾਜੀ ਹਾਰੀ॥੩॥

*(ਰਾਮਕਲੀ ਮ: ੩, ੯੧੧-੧)*

(ਡ) ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ॥
ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ॥
ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ॥
ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ॥
ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ॥
ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ॥੭੨॥

*(ਰਾਮਕਲੀ ਮ: ੧, ਸਿਧ ਗੋਸਟਿ, ੯੪੬-੧੨)*

(ਢ) ਚੇਤਿ ਮਨ ਮਹਿ ਤਜਿ ਸਿਆਣਪ ਛੋਡਿ ਸਗਲੇ ਭੇਖ॥
ਸਿਮਰਿ ਹਰਿ ਹਰਿ ਸਦਾ ਨਾਨਕ ਤਰੇ ਕਈ ਅਨੇਕ॥੨॥

*(ਮਾਰੂ ਮ: ੫, ੧੦੦੭-੯)*

(ਣ) ਹਰਿ ਕੇ ਨਾਮ ਸਿਉ ਪ੍ਰੀਤਿ ਨ ਲਾਗੀ ਅਨਿਕ ਭੇਖ ਬਹੁ ਜੋਰੀ॥
ਤੂਟਤ ਬਾਰ ਨ ਲਾਗੈ ਤਾ ਕਉ ਜਿਉ ਗਾਗਰਿ ਜਲ ਫੋਰੀ॥੧॥

*(ਸਾਰਗ ਮ: ੫, ੧੨੨੨-੧੩)*

(ਤ) ਮਨਿ ਭਾਵੈ ਸਬਦੁ ਸੁਹਾਇਆ॥
ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨੑੇ ਗੁਰਿ ਰਾਖੇ ਸਚੁ ਪਾਇਆ॥੧॥ਰਹਾਉ॥

*(ਮਲਾਰ ਮ: ੧, ੧੨੫੫-੨)*

(ਥ) ਡੰਡਾ ਮੁੰਦ੍ਰਾ ਖਿੰਥਾ ਆਧਾਰੀ॥ ਭ੍ਰਮ ਕੈ ਭਾਇ ਭਵੈ ਭੇਖਧਾਰੀ॥੧॥
ਆਸਨੁ ਪਵਨ ਦੂਰਿ ਕਰਿ ਬਵਰੇ॥ ਛੋਡਿ ਕਪਟੁ ਨਿਤ ਹਰਿ ਭਜੁ ਬਵਰੇ॥੧॥ਰਹਾਉ॥

*(ਬਿਲਾਵਲੁ ਕਬੀਰ, ੮੫੬-੧੯)*

(ਦ) ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥
ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥੧॥
ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥੧॥ਰਹਾਉ॥
ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥੨॥
ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥੩॥
ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥੪॥

*(ਬਿਲਾਵਲੁ ਸਧਨਾ, ੮੫੮-੧੫)*

(ਧ) ਜਾ ਕੈ ਰਾਸਿ ਸਰਬ ਸੁਖ ਸੁਆਮੀ ਆਨ ਨ ਮਾਨਤ ਭੇਖਾ॥
ਨਾਨਕ ਦਰਸ ਮਗਨ ਮਨੁ ਮੋਹਿਓ ਪੂਰਨ ਅਰਥ ਬਿਸੇਖਾ॥੨॥

*(ਸਾਰਗ ਮ:੫, ੧੨੨੧-੧੧)*

## ਭੇਡ ਚਾਲ (੧੯੧੮)

ਭੇਡਾਂ ਦੀ ਖਾਸੀਅਤ ਹੈ ਕਿ ਜਿਧਰ ਨੂੰ ਇਕ ਭੇਡ ਜਾਵੇ, ਦੂਸਰੀਆਂ ਭੀ ਪਿਛੇ ਹੀ ਤੁਰੀਆਂ ਜਾਂਦੀਆਂ ਹਨ। ਇਸੇ ਪ੍ਰਕਾਰ ਜੋ ਆਦਮੀ ਗੁਰਮਤਿ ਨੂੰ ਨਹੀਂ ਧਾਰਨ ਕਰਦੇ ਉਹ ਭੀ ਭੇਡਾਂ ਦੀ ਨਿਆਂਈ ਬੁਤ ਪ੍ਰਸਤੀ ਤੇ ਹੋਰ ਸੰਸਾਰੀ ਰਸਮੋ-ਰਿਵਾਜ ਇਕ ਦੂਸਰੇ ਨੂੰ ਵੇਖ ਕੇ ਹੀ ਕਰਦੇ ਹਨ। ਇਹੀ ਕਾਰਣ ਸੀ ਕਿ ਸਤਿਗੁਰੂ ਨਾਨਕ ਜਗਤ-ਗੁਰੂ ਪਾਤਿਸਾਹ ਜੀ ਨੇ ਜਨੇਊ ਪਹਿਨਣ ਦੀ ਲੋਕ-ਰੀਤੀ ਤੋਂ ਬਹੁਤ ਵਡੀ ਜੁਰਅੱਤ ਦੁਆਰਾ ਗੁਰਮਤਿ ਵਿਚੋਂ ਇਸ ਭੇਡ ਚਾਲ ਦਾ ਖਾਤਮਾ ਕੀਤਾ ਸੀ। ਕਬੀਰ ਦੇ ਵਡੇ ਵਡੇਰੇ ਈਦ ਬਕਰੀਦ ਦੇ ਸਮੇਂ ਗਊ ਬੱਧ ਕਰਦੇ ਸਨ, ਪ੍ਰੰਤੂ ਕਬੀਰ ਨੇ ਇਹ ਕੁਕਰਮੀ ਰੀਤੀ ਨੂੰ ਮੰਨਣੋ ਇਨਕਾਰ ਕੀਤਾ ਸੀ, ਅਤੇ ਸਤਯ ਧਰਮੀਆਂ ਵਾਲਾ ਨਵਾਂ ਮਾਰਗ ਅਪਣਾਇਆ। ਹੋਰ ਜਾਣਕਾਰੀ ਵਾਸਤੇ ਦੇਖੋ, "ਦੇਖਾ ਦੇਖੀ"।

(ੳ) ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ॥
ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ॥੨॥
ਜਾ ਕੈ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ॥੩॥

*(ਮਲਾਰ ਰਵਿਦਾਸ, ੧੨੯੩-੧੧)*

ਨੋਟ :- ਉਕਤ ਦਰਸਾਇਆ ਪਾਵਨ ਗੁਰਬਾਣੀ ਦਾ ਉਦਾਰ੍ਹਣ ਪੁਸ਼ਟੀ ਕਰਦਾ ਹੈ ਕਿ ਕਬੀਰ ਮੁਸਲਮਾਨਾਂ ਦੇ ਗ੍ਰਹਿ ਵਿਖੇ ਜਨਮੇ ਅਤੇ ਪਾਲੇ ਪੋਸੇ ਗਏ ਸਨ। ਜੋ ਮਨਘੜਤ ਕਹਾਣੀ ਤਾਲਾਬ ਤੋਂ ਲਭਣ ਦੀ ਹੈ, ਉਹ ਨਿਰੋਲ ਬ੍ਰਾਹਮਣ ਮਤਿ ਦਾ ਢੰਢੋਰਾ ਹੈ। ਅਸਲੀਅਤ ਉਕਤ ਵਾਕ ਦੁਆਰਾ ਭਗਤਿ ਰਵਿਦਾਸ ਜੀ ਦੀ ਸ਼ਹਾਦਤ ਦਰਸਾਂਦੀ ਹੈ ਕਿ ਭਗਤ ਕਬੀਰ ਜੀ ਨਿਰਸੰਦੇਹ ਮੁਸਲਮਾਨ ਜੁਲਾਹੇ ਦੇ ਘਰ ਜਨਮੇ, ਵਡੇ ਹੋਏ,

ਅਤੇ ਸੁਰਗਵਾਸ ਹੋਏ। ਲਿਖਾਰੀ ਜਨਾਂ ਨੇ ਕੇਵਲ ਮੱਖੀ ਤੇ ਮੱਖੀ ਹੀ ਮਾਰੀ ਹੈ ਜਾਂ ਆਖੀਏ ਭੇਡ ਚਾਲ ਹੀ ਕੀਤੀ ਹੈ।

ਜਦ ਕਬੀਰ ਜੀ ਨੇ ਬ੍ਰਾਹਮਣੀ ਮਤਿ ਦਾ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ ਤਦ ਬ੍ਰਾਹਮਣੀ ਮਤਿ ਦੇ ਚਾਤੁਰਾਂ ਨੇ ਇਕ ਝੂਠੀ ਗਾਥਾ ਜਗਤ ਦੇ ਸਾਮ੍ਹਣੇ ਉਲੀਕ ਦਿਤੀ। ਇਸ ਝੂਠੀ ਗਾਥਾ ਤੋਂ ਵਡੇ ਵਡੇ ਵਿਦਵਾਨ ਭੀ ਨਹੀਂ ਬਚ ਸਕੇ, ਵੇਖੋ 'ਭਗਤ ਮਾਲਾ ਸਟੀਕ', ਪੰਨਾ ੧੨੫।

## ਭੈ ਅਤੇ ਨਿਰਭੈ (੧੯੧੯)

ਡਰ ਲਗਣਾ ਅਤੇ ਡਰ ਵਲੋਂ ਨਿਡਰ ਹੋਣਾ। ਵਾਹਿਗੁਰੂ ਦੇ ਭੈ ਵਿਚ ਰਹਿਣਾ ਅਤੇ ਭੈ ਵਿਚ ਰਹਿਣ ਕਰਕੇ ਨਿਰਭਯਤਾ ਦਾ ਪ੍ਰਾਪਤ ਹੋਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਰਭਉ", "ਨਿਰਭੈ ਪਦ", "ਡਰ ਅਤੇ ਨਿਡਰ"।

(ੳ) ਜੀਅ ਜੁਗਤਿ ਜਾ ਕੈ ਹੈ ਹਾਥ॥ ਸੋ ਸਿਮਰਹੁ ਅਨਾਥ ਕੋ ਨਾਥੁ॥
ਪ੍ਰਭ ਚਿਤਿ ਆਏ ਸਭੁ ਦੁਖੁ ਜਾਇ॥ ਭੈ ਸਭ ਬਿਨਸਹਿ ਹਰਿ ਕੈ ਨਾਇ॥੧॥
ਬਿਨੁ ਹਰਿ ਭਉ ਕਾਹੇ ਕਾ ਮਾਨਹਿ॥ ਹਰਿ ਬਿਸਰਤ ਕਾਹੇ ਸੁਖੁ ਜਾਨਹਿ॥੧॥ਰਹਾਉ॥
ਜਿਨਿ ਧਾਰੇ ਬਹੁ ਧਰਣਿ ਅਗਾਸ॥ ਜਾ ਕੀ ਜੋਤਿ ਜੀਅ ਪਰਗਾਸ॥
ਜਾ ਕੀ ਬਖਸ ਨ ਮੇਟੈ ਕੋਇ॥ ਸਿਮਰਿ ਸਿਮਰਿ ਪ੍ਰਭੁ ਨਿਰਭਉ ਹੋਇ॥੨॥

*(ਗਉੜੀ ਗੁਆਰੇਰੀ ਮ: ੫, ੧੮੪-੯)*

(ਅ) ਭੈ ਕਉ ਭਉ ਪੜਿਆ ਸਿਮਰਤ ਹਰਿ ਨਾਮ॥
ਸਗਲ ਬਿਆਧਿ ਮਿਟੀ ਤ੍ਰਿਹੁ ਗੁਣ ਕੀ ਦਾਸ ਕੇ ਹੋਏ ਪੂਰਨ ਕਾਮ॥੧॥ਰਹਾਉ॥

*(ਭੈਰਉ ਮ: ੫, ੧੧੫੧-੭)*

(ੲ) ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ॥ ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ॥
ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥੨॥

*(ਮਾਝ ਵਾਰ ਮ: ੨, ੧੩੯-੩)*

(ਸ) ਸਤਿ ਸਰੂਪੁ ਰਿਦੈ ਜਿਨਿ ਮਾਨਿਆ॥ ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥
ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥
ਭੈ ਤੇ ਨਿਰਭਉ ਹੋਇ ਬਸਾਨਾ॥ ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ॥
ਬਸਤੁ ਮਾਹਿ ਲੇ ਬਸਤੁ ਗਡਾਈ॥ ਤਾ ਕਉ ਭਿੰਨ ਨ ਕਹਨਾ ਜਾਈ॥
ਬੂਝੈ ਬੂਝਨਹਾਰੁ ਬਿਬੇਕ॥ ਨਾਰਾਇਨ ਮਿਲੇ ਨਾਨਕ ਏਕ॥੨॥

*(ਗਉੜੀ ਸੁਖਮਨੀ ਮ: ੫, ੨੮੫-੯)*

(ਹ) ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥
ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ॥੫੨॥

*(ਸਲੋਕ ਮ:੩, ੧੩੮੦-੧੩)*

(ਕ) ਗੁਰ ਕੈ ਸਬਦਿ ਮਰਹਿ ਪੰਚ ਧਾਤੂ॥ ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ॥

ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ॥੭॥

*(ਮਾਰੂ ਮ: ੫, ਸੋਲਹੇ, ੧੦੭੮-੫)*

(ਖ) ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ॥
ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ॥੨॥

*(ਕੇਦਾਰਾ ਕਬੀਰ, ੧੧੨੩-੧੫)*

(ਗ) ਭੈ ਬਿਨਸੇ ਤਿਹੁ ਲੋਕ ਕੇ ਪਾਏ ਸੁਖ ਥਾਨ॥
ਦਇਆ ਕਰੀ ਸਮਰਥ ਗੁਰਿ ਬਸਿਆ ਮਨਿ ਨਾਮ॥੩॥

*(ਬਿਲਾਵਲੁ ਮ: ੫, ੮੧੩-੬)*

(ਘ) ਭੈ ਬਿਨਸੇ ਨਿਰਭਉ ਹਰਿ ਧਿਆਇਆ॥ ਸਾਧਸੰਗਿ ਹਰਿ ਕੇ ਗੁਣ ਗਾਇਆ॥੧॥ਰਹਾਉ॥

*(ਗਉੜੀ ਮ: ੫, ੧੯੧-੧)*

(ਙ) ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ॥
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ॥੩॥
ਭੈ ਬਿਨਸੇ ਭ੍ਰਮ ਮੋਹ ਗਏ ਕੋ ਦਿਸੈ ਨ ਬੀਆ॥
ਨਾਨਕ ਰਾਖੇ ਪਾਰਬ੍ਰਹਮਿ ਫਿਰਿ ਦੂਖੁ ਨ ਥੀਆ॥੪॥

*(ਆਸਾ ਮ: ੫, ੪੦੧-੭)*

(ਚ) ਭੈ ਬਿਨੁ ਭਗਤਿ ਨ ਹੋਈ ਕਬ ਹੀ ਭੈ ਭਾਇ ਭਗਤਿ ਸਵਾਰੀ॥੬॥

*(ਰਾਮਕਲੀ ਮ: ੩, ੯੧੧-੩)*

(ਛ) ਰੰਗੁ ਰਹਿਆ ਤਿਨ੍ਹ ਕਾਮਣੀ ਜਿਨ੍ਹ ਮਨਿ ਭਉ ਭਾਉ ਹੋਇ॥
ਨਾਨਕ ਭੈ ਭਾਇ ਬਾਹਰੀ ਤਿਨ ਤਨਿ ਸੁਖੁ ਨ ਹੋਇ॥੧॥

*(ਮਲਾਰ ਵਾਰ ਮ: ੩, ੧੨੮੦-੮)*

(ਜ) ਬਿਨੁ ਗੁਰ ਕੋਇ ਨ ਰੰਗੀਐ ਗੁਰਿ ਮਿਲਿਐ ਰੰਗੁ ਚੜਾਉ॥
ਗੁਰ ਕੈ ਭੈ ਭਾਇ ਜੋ ਰਤੇ ਸਿਫਤੀ ਸਚਿ ਸਮਾਉ॥੩॥
ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ॥
ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ॥੪॥

*(ਆਸਾ ਮ: ੩, ੪੨੭-੩)*

(ਝ) ਸਿਮਰਤ ਨਾਮੁ ਦੋਖ ਸਭਿ ਲਾਥੇ॥ ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ॥
ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ॥੨॥

*(ਮਾਝ ਮ: ੫, ੧੦੭-੧੩)*

(ਞ) ਕਾਮਣਿ ਗੁਣਵੰਤੀ ਹਰਿ ਪਾਏ॥ ਭੈ ਭਾਇ ਸੀਗਾਰੁ ਬਣਾਏ॥
ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ॥੪॥

*(ਮਾਝ ਮ: ੩, ੧੨੩-੪)*

(ਟ) ਭੈ ਭਾਇ ਭਗਤਿ ਤਰੁ ਭਵਜਲੁ ਮਨਾ ਚਿਤੁ ਲਾਇ ਹਰਿ ਚਰਣੀ॥

ਹਰਿ ਨਾਮੁ ਹਿਰਦੈ ਪਵਿਤ੍ਰੁ ਪਾਵਨੁ ਇਹੁ ਸਰੀਰੁ ਤਉ ਸਰਣੀ॥੭॥

*(ਗੂਜਰੀ ਮ: ੧, ੫੦੫-੧੯)*

(ਠ) ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ॥
ਭੈ ਭਾਇ ਭਗਤਿ ਨਿਹਾਲ ਨਾਨਕ ਸਦਾ ਸਦਾ ਕੁਰਬਾਨ॥੨॥

*(ਕਾਨੜਾ ਮ: ੫, ੧੩੦੭-੧੯)*

(ਡ) ਮੇਰਾ ਮਨੁ ਰਾਮ ਨਾਮਿ ਰਸਿ ਲਾਗਾ॥
ਕਮਲ ਪ੍ਰਗਾਸੁ ਭਇਆ ਗੁਰੁ ਪਾਇਆ ਹਰਿ ਜਪਿਓ ਭ੍ਰਮੁ ਭਉ ਭਾਗਾ॥੧॥ਰਹਾਉ॥
ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ॥
ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰ ਧਾਰਿਓ ਵਡਭਾਗਾ॥੧॥

*(ਮਾਲੀ ਗਉੜਾ ਮ: ੪, ੯੮੫-੭)*

(ਢ) ਪਤਿ ਖੋਈ ਬਿਖੁ ਅੰਚਲਿ ਪਾਇ॥ ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ॥
ਜੋ ਕਿਛੁ ਕੀਨ੍ਹਸਿ ਪ੍ਰਭੁ ਰਜਾਇ॥ ਭੈ ਮਾਨੈ ਨਿਰਭਉ ਮੇਰੀ ਮਾਇ॥੪॥

*(ਬਸੰਤ ਮ: ੧, ੧੧੮੭-੧੧)*

(ਣ) ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ॥ ਬਿਨੁ ਭੈ ਅਨਭਉ ਹੋਇ ਵਣਾਹੰਬੈ॥੧॥
ਸਹੁ ਹਦੂਰਿ ਦੇਖੈ ਤਾਂ ਭਉ ਪਵੈ ਬੈਰਾਗੀਅੜੇ॥ ਹੁਕਮੈ ਬੂਝੈ ਤ ਨਿਰਭਉ ਹੋਇ ਵਣਾਹੰਬੈ॥੨॥

*(ਮਾਰੂ ਕਬੀਰ, ੧੧੦੪-੧੪)*

(ਤ) ਬਿਨੁ ਭੈ ਕਥਨੀ ਸਰਬ ਬਿਕਾਰ॥ ਕਹੁ ਨਾਨਕ ਦਰ ਕਾ ਬੀਚਾਰ॥੫॥

*(ਭੈਰਉ ਮ: ੫, ੧੧੪੦-੧੫)*

(ਥ) ਹਰਿ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ॥
ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਇ॥
ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ॥

*(ਤੁਖਾਰੀ ਮ: ੪, ਛੰਤ, ੧੧੧੫-੧੯)*

## ਭੋਗ ਅਤੇ ਮੋਖ (੧੯੨੦)

ਵਾਹਿਗੁਰੂ ਦੀਆਂ ਬਖ਼ਸ਼ੀਆਂ ਹੋਈਆਂ ਦਾਤਾਂ ਨੂੰ ਭੋਗਦੇ ਹੋਏ ਮੋਖਸ ਨੂੰ ਪ੍ਰਾਪਤ ਕਰਨਾ। ਗੁਰਮਤਿ ਦੇ ਅਨਕੂਲ ਦਾਤਾਂ ਦਾ ਭੋਗਣਾ, ਮੁਕਤੀ ਪ੍ਰਾਪਤ ਕਰਨ ਦਾ ਵਾਹਿਦ ਸਾਧਨ ਹੈ। ਪੂਜਾ ਦਾਤਾਰ ਦੀ ਕਰਨੀ ਹੈ, ਦਾਤਾਂ ਵਿਚ ਗ਼ਲਤਾਨ ਨਹੀਂ ਹੋਣਾ ਹੈ। ਜੀਵਨ ਨਿਰਵਾਹ ਕਰਨ ਵਾਸਤੇ ਬਖ਼ਸ਼ੀਆਂ ਹੋਇਆਂ ਦਾਤਾਂ ਦਾ ਭੋਗ ਭੋਗਣਾ ਹੈ। ਅਤੇ ਉਸ ਦਾਤਾਰ ਦਾ ਸ਼ੁਕਰਾਨਾ ਕਰਦੇ ਭੋਗਣਾ ਹੈ। ਜਿਵੇਂ ਸੁਖਮਨੀ ਸਾਹਿਬ ਦੀ ਛੇਵੀਂ ਅਸਟਪਦੀ ਦੁਆਰਾ ਦਰਸਾਇਆ ਗਿਆ ਹੈ। ਗੁਰਮਤਿ ਦੇ ਅਨੁਕੂਲ ਭੋਗ ਭੋਗਦਿਆਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਗੁਰਮਤਿ ਦੇ ਪ੍ਰਤਿਕੂਲ ਭੋਗ ਭੋਗਿਆਂ ਘੋਰ ਨਰਕ ਦੁੱਖਾਂ ਦੀ ਪ੍ਰਾਪਤੀ ਹੁੰਦੀ ਹੈ।

(ੳ) ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ॥
ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ॥੨॥

*(ਗਉੜੀ ਮ:੯, ੨੧੯-੧੦)*

(ਅ) ਗੁਰ ਕਾ ਸਬਦੁ ਵੀਚਾਰਿ ਜੋਗੀ॥ ਦੁਖੁ ਸੁਖੁ ਸਮ ਕਰਣਾ ਸੋਗ ਬਿਓਗੀ॥

ਭੁਗਤਿ ਨਾਮੁ ਗੁਰ ਸਬਦਿ ਬੀਚਾਰੀ॥ ਅਸਥਿਰੁ ਕੰਧੁ ਜਪੈ ਨਿਰੰਕਾਰੀ॥੩॥

*(ਰਾਮਕਲੀ ਮ:੧, ੮੭੯-੧੬)*

(ੲ) ਮੁਕਤਿ ਭੁਗਤਿ ਜੁਗਤਿ ਹਰਿ ਨਾਉ॥ ਪ੍ਰੇਮ ਭਗਤਿ ਨਾਨਕ ਗੁਣ ਗਾਉ॥੪॥

*(ਗਉੜੀ ਮ: ੫, ੨੦੦-੩)*

(ਸ) ਮੁਕਤਿ ਭੁਗਤਿ ਜੁਗਤਿ ਸਚੁ ਪਾਈਐ ਸਰਬ ਸੁਖਾ ਕਾ ਦਾਤਾ॥
ਅਪੁਨੇ ਦਾਸ ਕਉ ਭਗਤਿ ਦਾਨੁ ਦੇਵੈ ਪੂਰਨ ਪੁਰਖੁ ਬਿਧਾਤਾ॥੨॥

*(ਸੋਰਠਿ ਮ:੫, ੬੧੧-੮)*

(ਹ) ਮੁਕਤਿ ਭੁਗਤਿ ਜੁਗਤਿ ਵਸਿ ਜਾ ਕੈ॥ ਊਣਾ ਨਾਹੀ ਕਿਛੁ ਜਨ ਤਾ ਕੈ॥
ਕਰਿ ਕਿਰਪਾ ਜਿਸੁ ਹੋਇ ਸੁਪ੍ਰਸੰਨ॥ ਨਾਨਕ ਦਾਸ ਸੇਈ ਜਨ ਧੰਨ॥੪॥

*(ਭੈਰਉ ਮ:੫, ੧੧੫੦-੧੭)*

## ਭੋਗ ਭੋਗਣੇ (੧੯੨੧)

ਸੰਸਾਰੀ ਪਦਾਰਥਾਂ ਦਾ ਅਯੋਗ ਢੰਗ ਦੁਆਰਾ ਭੋਗਣਾ, ਚਸਕਿਆਂ ਦੇ ਅਧੀਨ ਭੋਗਣਾ, ਪੰਜਾਂ ਰਸਾਂ ਦੇ ਅਧੀਨ ਭੋਗਣਾ, ਮਨ ਦੀਆਂ ਵਾਸਨਾਵਾਂ ਦੇ ਅਧੀਨ ਭੋਗਣਾ, ਰੂਪ, ਰਸ, ਗੰਧ, ਸ਼ਬਦ ਅਤੇ ਸਪਰਸ਼ ਦੇ ਅਧੀਨ ਭੋਗਣਾ, ਜੀਵਨ ਬਤੀਤ ਕਰਨ ਹਿਤ ਸੰਸਾਰੀ ਭੋਗਾਂ ਦਾ ਭੋਗਣਾ ਜਾਇਜ਼ ਹੈ, ਪ੍ਰੰਤੂ ਰਸ ਕਸ ਦੀ ਖਾਤਰ ਭੋਗਣਾ ਦੁਖਦਾਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਦੁਨਿਆਵੀ ਰੰਗ ਰਲੀਆਂ", "ਸੁਆਦ"।

(ੳ) ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ॥
ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ॥
ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ॥
ਮੈ ਛਡਿਆ ਸਗਲ ਅਪਾਇਣੋ ਭਰਵਾਸੈ ਗੁਰ ਸਮਰਥਾ॥
ਗੁਰਿ ਬਖਸਿਆ ਨਾਮੁ ਨਿਧਾਨੁ ਸਭੋ ਦੁਖੁ ਲਥਾ॥
ਭੋਗਹੁ ਭੁੰਚਹੁ ਭਾਈਹੋ ਪਲੈ ਨਾਮੁ ਅਗਥਾ॥
ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ ਗੁਰ ਕਥਾ॥
ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ॥੨੦॥

*(ਮਾਰੂ ਵਾਰ ਮ: ੫, ੧੧੦੧-੧੦)*

(ਅ) ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗੁ ਸੁ ਅੰਤਿ ਵਿਗੋਵੈ॥
ਹਰਖਹੁ ਸੋਗੁ ਨ ਮਿਟਈ ਵਿਣੁ ਨਾਏ ਭਰਮਾਇਦਾ॥੭॥

*(ਮਾਰੂ ਮ: ੧, ਸੋਲਹੇ, ੧੦੩੪-੧੬)*

(ੲ) ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ॥ ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ॥੨॥

*(ਮਾਰੂ ਮ: ੧, ੯੮੯-੭)*

(ਸ) ਸਾਦ ਬਿਕਾਰ ਝੂਠ ਰਸ ਜਹ ਜਾਨੋ ਤਹ ਭੀਰ ਬਾਟੁਲੀ॥
ਕਹੁ ਨਾਨਕ ਸਮਝੁ ਰੇ ਇਆਨੇ ਆਜੁ ਕਾਲਿ ਖੁਲੈ ਤੇਰੀ ਗਾਂਠੁਲੀ॥੨॥

*(ਸਾਰਗ ਮ: ੫, ੧੨੧੬-੮)*

(ਹ) ਸਾਦ ਬਿਕਾਰ ਬਿਖੈ ਰਸ ਮਾਤੇ ਅਸੰਖ ਖਤੇ ਕਰਿ ਫੇਰੇ॥

ਨਾਨਕ ਕੀ ਪ੍ਰਭ ਪਾਹਿ ਬਿਨੰਤੀ ਕਾਟਹੁ ਅਵਗੁਣ ਮੇਰੇ॥੪॥

*(ਸੋਰਠਿ ਮ: ੫, ੬੧੫-੪)*

(ਕ) ਸਾਦਿ ਮੋਹਿ ਲਾਦੀ ਅਹੰਕਾਰੇ॥ ਦੋਸੁ ਨਾਹੀ ਪ੍ਰਭ ਕਰਣੈਹਾਰੇ॥੩॥
ਸਾਧਸੰਗਿ ਮਿਟੇ ਭਰਮ ਅੰਧਾਰੇ॥ ਨਾਨਕ ਮੇਲੀ ਸਿਰਜਣਹਾਰੇ॥੪॥

*(ਆਸਾ ਮ: ੫, ੩੮੯-੧੧)*

(ਖ) ਸਾਦ ਰਹੇ ਬਾਦੰ ਅਹੰਕਾਰਾ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ॥
ਜਾਤਿ ਰਹੇ ਪਤਿ ਕੇ ਆਚਾਰਾ॥ ਦ੍ਰਿਸਟਿ ਭਈ ਸੁਖ ਆਤਮ ਧਾਰਾ॥੪॥

*(ਗਉੜੀ ਮ:੧, ੨੨੧-੫)*

(ਗ) ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ॥
ਬਿਨੁ ਸਤਗੁਰ ਸੁਖ ਨ ਪਾਵਈ ਫਿਰ ਫਿਰ ਜੋਨੀ ਪਾਹਿ॥੩॥

*(ਸਿਰੀ ਮ:੩, ੨੬-੧੬)*

(ਘ) ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ॥
ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ॥੨॥

*(ਸਿਰੀ ਤ੍ਰਿਲੋਚਨੁ, ੯੨-੯)*

(ਙ) ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥
ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥

*(ਮਾਝ ਬਾਰਹਮਾਹ ਮ:੫, ੧੩੫-੬)*

(ਚ) ਸਤਿਗੁਰੁ ਮਿਲੈ ਵਡਭਾਗਿ ਸੰਜੋਗ॥ ਹਿਰਦੈ ਨਾਮੁ ਨਿਤ ਹਰਿ ਰਸ ਭੋਗ॥੧॥

*(ਗਉੜੀ ਗੁਆਰੇਰੀ ਮ:੩, ੧੬੨-੨)*

(ਛ) ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਆਪਿ ਖੇਲੈ ਬਹੁ ਰੰਗੀ ਜੀਉ॥
ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ ਇਕਿ ਨਗਨ ਫਿਰਹਿ ਨੰਗ ਨੰਗੀ ਜੀਉ॥

*(ਗਉੜੀ ਮਾਝ ਮ:੪, ੧੭੪-੧੨)*

(ਜ) ਏਕੈ ਜਾਲਿ ਫਹਾਏ ਪੰਖੀ॥ ਰਸਿ ਰਸਿ ਭੋਗ ਕਰਹਿ ਬਹੁ ਰੰਗੀ॥
ਕਹੁ ਨਾਨਕ ਜਿਸੁ ਭਏ ਕ੍ਰਿਪਾਲ॥ ਗੁਰਿ ਪੂਰੈ ਤਾ ਕੇ ਕਾਟੇ ਜਾਲ॥੪॥

*(ਗਉੜੀ ਗੁਆਰੇਰੀ ਮ:੫, ੧੮੦-੫)*

(ਝ) ਕਲਿਜੁਗ ਮਹਿ ਮਿਲਿ ਆਏ ਸੰਜੋਗ॥ ਜਿਚਰੁ ਆਗਿਆ ਤਿਚਰੁ ਭੋਗਹਿ ਭੋਗ॥੧॥

*(ਗਉੜੀ ਗੁਆਰੇਰੀ ਮ:੫, ੧੮੫-੧੫)*

(ਞ) ਸੁਤ ਸੰਪਤਿ ਬਨਿਤਾ ਬਿਨੋਦ॥ ਛੋਡਿ ਗਏ ਬਹੁ ਲੋਗ ਭੋਗ॥੧॥

*(ਗਉੜੀ ਚੇਤੀ ਮ:੫, ੨੧੦-੧੦)*

(ਟ) ਨਾਮੁ ਬਿਸਾਰਿ ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ॥੩॥

*(ਗਉੜੀ ਮ:੫, ੨੪੦-੫)*

(ਠ) ਸਿਮਰਿ ਸਿਮਰਿ ਕਾਟੇ ਸਭਿ ਰੋਗ॥ ਚਰਨ ਧਿਆਨ ਸਰਬ ਸੁਖ ਭੋਗ॥੬॥

*(ਗਉੜੀ ਮ:੫, ੨੪੦-੧੪)*

(ਡ) ਬਿਨਉ ਸੁਨਹੁ ਤੁਮ ਪਾਰਬ੍ਰਹਮ ਦੀਨ ਦਇਆਲ ਗੁਪਾਲ॥
ਸੁਖ ਸੰਪੈ ਬਹੁ ਭੋਗ ਰਸ ਨਾਨਕ ਸਾਧ ਰਵਾਲ॥੧॥

*(ਗਉੜੀ ਮ:੫, ਬਾਵਨ ਅਖਰੀ, ੨੫੮-੯)*

(ਢ) ਜਿਹ ਪ੍ਰਸਾਦਿ ਰੰਗ ਰਸ ਭੋਗ॥ ਨਾਨਕ ਸਦਾ ਧਿਆਈਐ ਧਿਆਵਨ ਜੋਗ॥੧॥

*(ਗਉੜੀ ਸੁਖਮਨੀ ਮ:੫, ੨੬੯-੧੭)*

(ਣ) ਅਨਿਕ ਭੋਗ ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ॥

*(ਗਉੜੀ ਸੁਖਮਨੀ ਮ:੫, ੨੭੯-੧)*

(ਤ) ਅਨਿਕ ਰਾਜ ਭੋਗ ਬਡਿਆਈ॥ ਹਰਿ ਕੇ ਨਾਮ ਕੀ ਕਥਾ ਮਨਿ ਭਾਈ॥
ਬਹੁ ਭੋਜਨ ਕਾਪਰ ਸੰਗੀਤ॥ ਰਸਨਾ ਜਪਤੀ ਹਰਿ ਹਰਿ ਨੀਤ॥

*(ਗਉੜੀ ਸੁਖਮਨੀ ਮ:੫, ੨੯੦-੧੩)*

(ਥ) ਕਾਪਰ ਪਹਿਰਹਿ ਭੋਗਹਿ ਭੋਗ॥ ਆਚਾਰ ਕਰਹਿ ਸੋਭਾ ਮਹਿ ਲੋਗ॥
ਚੋਆ ਚੰਦਨ ਸੁਗੰਧ ਬਿਸਥਾਰ॥ ਸੰਗੀ ਖੋਟਾ ਕ੍ਰੋਧੁ ਚੰਡਾਲ॥੩॥
... ... ...
ਜਾ ਕਉ ਦ੍ਰਿਸਟਿ ਮਇਆ ਹਰਿ ਰਾਇ॥ ਸਾ ਬੰਦੀ ਤੇ ਲਈ ਛਡਾਇ॥
ਸਾਧਸੰਗਿ ਮਿਲਿ ਹਰਿ ਰਸੁ ਪਾਇਆ॥ ਕਹੁ ਨਾਨਕ ਸਫਲ ਓਹ ਕਾਇਆ॥੫॥

*(ਆਸਾ ਮ:੫, ੩੭੪-੪)*

(ਦ) ਭੋਗਹਿ ਭੋਗ ਅਨੇਕ ਵਿਣੁ ਨਾਵੈ ਸੁੰਞਿਆ॥ ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ॥੨॥
ਕਪੜ ਭੋਗ ਸੁਗੰਧ ਤਨਿ ਮਰਦਨ ਮਾਲਣਾ॥ ਬਿਨੁ ਸਿਮਰਨ ਤਨੁ ਛਾਰੁ ਸਰਪਰ ਚਾਲਣਾ॥੩॥

*(ਆਸਾ ਮ:੫, ੩੯੮-੯)*

(ਧ) ਜੀਉ ਮਨੁ ਤਨੁ ਪ੍ਰਾਨ ਪ੍ਰਭ ਕੇ ਦੀਏ ਸਭਿ ਰਸ ਭੋਗ॥
ਦੀਨ ਬੰਧਪ ਜੀਅ ਦਾਤਾ ਸਰਣਿ ਰਾਖਣ ਜੋਗੁ॥੧॥

*(ਆਸਾ ਮ:੫, ੪੦੫-੭)*

(ਨ) ਭਰਮੇ ਜਨਮ ਅਨੇਕ ਸੰਕਟ ਮਹਾ ਜੋਨ॥ ਲਪਟਿ ਰਹਿਓ ਤਿਹ ਸੰਗਿ ਮੀਠੇ ਭੋਗ ਸੋਨ॥

*(ਆਸਾ ਮ:੫, ਛੰਤ, ੪੫੮-੪)*

(ਪ) ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥
ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥ ਮਨਿ ਅੰਧੈ ਜਨਮੁ ਗਵਾਇਆ॥

*(ਆਸਾ ਵਾਰ ਮ:੧, ੪੬੪-੯)*

(ਫ) ਰਾਜ ਭੋਗ ਅਰੁ ਛਤ੍ਰ ਸਿੰਘਾਸਨ ਬਹੁ ਸੁੰਦਰਿ ਰਮਨਾ॥
ਪਾਨ ਕਪੂਰ ਸੁਬਾਸਕ ਚੰਦਨ ਅੰਤਿ ਤਊ ਮਰਨਾ॥੩॥

*(ਆਸਾ ਕਬੀਰ, ੪੭੭-੧)*

(ਬ) ਕੋਟਿ ਜਾਪ ਤਾਪ ਬਿਸ੍ਰਾਮ॥ ਰਿਧਿ ਬੁਧਿ ਸਿਧਿ ਸੁਰ ਗਿਆਨ॥
ਅਨਿਕ ਰੂਪ ਰੰਗ ਭੋਗ ਰਸੈ॥ ਗੁਰਮੁਖਿ ਨਾਮੁ ਨਿਮਖ ਰਿਦੈ ਵਸੈ॥੨॥

*(ਰਾਮਕਲੀ ਮ:੫, ੮੯੦-੧੨)*

(ਭ) ਖਸਮੁ ਮਰੈ ਤਉ ਨਾਰਿ ਨ ਰੋਵੈ॥ ਉਸੁ ਰਖਵਾਰਾ ਅਉਰੋ ਹੋਵੈ॥
ਰਖਵਾਰੇ ਕਾ ਹੋਇ ਬਿਨਾਸ॥ ਆਗੈ ਨਰਕੁ ਈਹਾ ਭੋਗ ਬਿਲਾਸ॥੧॥

*(ਗੋਂਡ ਕਬੀਰ, ੮੭੧-੧੪)*

(ਮ) ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ॥੩॥

*(ਮਾਰੂ ਵਾਰ ਮ:੫, ੧੧੦੨-੬)*

(ਯ) ਹਰਿ ਹਰਿ ਸੰਤ ਜਨਾ ਕੀ ਜੀਵਨਿ॥
ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ ਰਾਮ ਨਾਮ ਰਸੁ ਪੀਵਨਿ॥੧॥ਰਹਾਉ॥

*(ਸਾਰਗ ਮ:੫, ੧੨੨੨-੧)*

(ਰ) ਸੇ ਦੁਖ ਆਗੈ ਜਿ ਭੋਗ ਬਿਲਾਸੇ॥ ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੇ॥੮॥

*(ਮਲਾਰ ਮ:੧, ੧੨੭੫-੧੮)*

## ਭੋਜਨ (੧੯੨੨)

ਖਾਣਾ, ਰੋਟੀ, ਪਰਸ਼ਾਦਾ, ਖੁਰਾਕ, ਅੰਨ ਪਾਣੀ, ਰਸਦ, ਜਿਸ ਦੇ ਖਾਧਿਆਂ ਪੇਟ ਨੂੰ ਤ੍ਰਿਪਤੀ ਹੋਵੇ। ਜਿਵੇਂ ਜਿਸਮਾਨੀ ਭੋਜਨ ਅੰਨ ਪਾਣੀ ਹੈ, ਇਸੇ ਪ੍ਰਕਾਰ ਰੂਹਾਨੀ ਖੁਰਾਕ ਨਾਮ ਬਾਣੀ, ਕੀਰਤਨ ਅਤੇ ਕਥਾ ਹੈ।

(ੳ) ਭੋਜਨੁ ਸਾਚੁ ਮਿਲੈ ਆਘਾਈ॥ ਨਾਮ ਰਤਨੁ ਸਾਚੀ ਵਡਿਆਈ॥
ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ॥੭॥

*(ਮਾਰੂ ਮ: ੧, ਸੋਲਹੇ, ੧੦੨੪-੧੯)*

(ਅ) ਭੋਜਨ ਗਿਆਨੁ ਮਹਾ ਰਸੁ ਮੀਠਾ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ॥
ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ॥੧੬॥

*(ਮਾਰੂ ਮ:੧, ਸੋਲਹੇ, ੧੦੩੨-੫)*

(ੲ) ਭੋਜਨੁ ਨਾਮੁ ਨਿਰੰਜਨ ਸਾਰੁ॥ ਪਰਮ ਹੰਸੁ ਸਚੁ ਜੋਤਿ ਅਪਾਰ॥ ਜਹ ਦੇਖਉ ਤਹ ਏਕੰਕਾਰੁ॥੫॥

*(ਗਉੜੀ ਮ:੧, ੨੨੨-੧੨)*

(ਸ) ਠਾਕੁਰ ਸਿਉ ਜਾ ਕੀ ਬਨਿ ਆਈ॥ ਭੋਜਨ ਪੂਰਨ ਰਹੇ ਅਘਾਈ॥੧॥
ਕਛੂ ਨ ਥੋਰਾ ਹਰਿ ਭਗਤਨ ਕਉ॥ ਖਾਤ ਖਰਚਤ ਬਿਲਛਤ ਦੇਵਨ ਕਉ॥੧॥ਰਹਾਉ॥

*(ਆਸਾ ਮ:੫, ੩੯੦-੧)*

(ਹ) ਭੋਜਨੁ ਭਾਉ ਭਰਮੁ ਭਉ ਭਾਗੈ॥ ਪਾਹਰੂਅਰਾ ਛਬਿ ਚੋਰੁ ਨ ਲਾਗੈ॥

*(ਆਸਾ ਮ:੧, ੩੫੫-੬)*

(ਕ) ਗੁਰ ਸੇਵੀ ਗੁਰ ਲਾਗਉ ਪਾਇ॥ ਭਗਤਿ ਕਰੀ ਰਾਚਉ ਹਰਿ ਨਾਇ॥
ਸਿਖਿਆ ਦੀਖਿਆ ਭੋਜਨ ਭਾਉ॥ ਹੁਕਮਿ ਸੰਜੋਗੀ ਨਿਜ ਘਰਿ ਜਾਉ॥੬॥

*(ਗਉੜੀ ਮ:੧, ੨੨੧-੨)*

(ਖ) ਬਹੁ ਭੋਜਨ ਕਾਪਰ ਸੰਗੀਤ॥ ਰਸਨਾ ਜਪਤੀ ਹਰਿ ਹਰਿ ਨੀਤ॥

*(ਗਉੜੀ ਸੁਖਮਨੀ ਮ:੫, ੨੯੦-੧੪)*

(ਗ) ਬਿੰਜਨ ਭੋਜਨ ਅਨਿਕ ਪਰਕਾਰ॥ ਰੰਗ ਤਮਾਸੇ ਬਹੁਤੁ ਬਿਸਥਾਰ॥
ਰਾਜ ਮਿਲਖ ਅਰੁ ਬਹੁਤੁ ਫੁਰਮਾਇਸਿ॥ ਮਨੁ ਨਹੀ ਧ੍ਰਾਪੈ ਤਿਸਨਾ ਨ ਜਾਇਸਿ॥
ਬਿਨੁ ਮਿਲਬੇ ਇਹੁ ਦਿਨੁ ਨ ਬਿਹਾਵੈ॥ ਮਿਲੈ ਪ੍ਰਭੂ ਤਾ ਸਭ ਸੁਖ ਪਾਵੈ॥੩॥

*(ਆਸਾ ਮ:੫, ੩੭੩-੧੫)*

(ਘ) ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ ਤਾ ਕੀ ਮਿਟੈ ਨ ਭੂਖਾ॥
ਉਦਮੁ ਕਰੈ ਸੁਆਨ ਕੀ ਨਿਆਈ ਚਾਰੇ ਕੁੰਟਾ ਘੋਖਾ॥੨॥

*(ਧਨਾਸਰੀ ਮ:੫, ੬੭੨-੫)*

(ਙ) ਅਨਿਕ ਪ੍ਰਕਾਰ ਭੋਜਨ ਨਿਤ ਖਾਤੇ ਮੁਖ ਦੰਤਾ ਘਸਿ ਖੀਨ ਖਇਆ॥
ਮੇਰੀ ਮੇਰੀ ਕਰਿ ਕਰਿ ਮੂਠਉ ਪਾਪ ਕਰਤ ਨਹ ਪਰੀ ਦਇਆ॥੧॥

*(ਬਿਲਾਵਲੁ ਮ:੫, ੮੨੬-੭)*

(ਚ) ਨਾਮੁ ਹਮਾਰੈ ਭੋਜਨ ਭਾਉ॥ ਨਾਮੁ ਹਮਾਰੈ ਮਨ ਕਾ ਸੁਆਉ॥
ਨਾਮੁ ਨ ਵਿਸਰੈ ਸੰਤ ਪ੍ਰਸਾਦਿ॥ ਨਾਮੁ ਲੈਤ ਅਨਹਦ ਪੂਰੇ ਨਾਦ॥੩॥

*(ਭੈਰਉ ਮ:੫, ੧੧੪੪-੬)*

(ਛ) ਅੰਮ੍ਰਿਤ ਰਸੁ ਹਰਿ ਗੁਰ ਤੇ ਪੀਆ॥ ਹਰਿ ਪੈਨਣੁ ਨਾਮੁ ਭੋਜਨੁ ਥੀਆ॥
ਨਾਮਿ ਰੰਗ ਨਾਮਿ ਚੋਜ ਤਮਾਸੇ ਨਾਉ ਨਾਨਕ ਕੀਨੇ ਭੋਗਾ ਜੀਉ॥੪॥

*(ਮਾਝ ਮ:੫, ੯੯-੧੪)*

(ਜ) ਭਾਉ ਭੋਜਨੁ ਸਤਿਗੁਰਿ ਤੁਠੈ ਪਾਏ॥ ਅਨ ਰਸੁ ਚੂਕੈ ਹਰਿ ਰਸੁ ਮੰਨਿ ਵਸਾਏ॥
ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ॥੩॥

*(ਮਾਝ ਮ:੩, ੧੧੫-੧੪)*

(ਝ) ਸਚਾ ਭੋਜਨੁ ਭਾਉ ਸਤਿਗੁਰਿ ਦਸਿਆ॥ ਸਚੇ ਹੀ ਪਤੀਆਇ ਸਚਿ ਵਿਗਸਿਆ॥

*(ਮਾਝ ਵਾਰ ਮ:੧, ੧੪੬-੧੭)*

(ਞ) ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥

*(ਮਾਝ ਵਾਰ ਮ:੧, ੧੫੦-੧੮)*

(ਟ) ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ॥
ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ॥੨॥

*(ਬਿਹਾਗੜਾ ਵਾਰ ਮਰਦਾਨਾ, ੫੫੩-੬)*

(ਠ) ਸਾਚੈ ਸਤਿਗੁਰਿ ਸਾਚੁ ਬੁਝਾਇਆ ਪਤਿ ਰਾਖੈ ਸਚੁ ਸੋਈ ਰਾਮ॥
ਸਚਾ ਭੋਜਨੁ ਭਾਉ ਸਚਾ ਹੈ ਸਚੈ ਨਾਮਿ ਸੁਖੁ ਹੋਈ ਰਾਮ॥

*(ਸੂਹੀ ਮ:੩, ੭੬੯-੯)*

(ਡ) ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ॥ ਅੰਮ੍ਰਿਤ ਨਾਮੁ ਰਿਦ ਮਾਹਿ ਧਿਆਈ॥੧॥

*(ਬਿਲਾਵਲੁ ਮ:੫, ੮੦੭-੮)*

(ਢ) ਗੁਰਮੁਖਿ ਸਚੁ ਭੋਜਨੁ ਪਵਿਤੁ ਸਰੀਰਾ॥ ਮਨੁ ਨਿਰਮਲੁ ਸਦ ਗੁਣੀ ਗਹੀਰਾ॥
ਜੰਮੈ ਮਰੈ ਨ ਆਵੈ ਜਾਇ॥ ਗੁਰ ਪਰਸਾਦੀ ਸਾਚਿ ਸਮਾਇ॥੨॥

*(ਬਸੰਤੁ ਮ:੩, ੧੧੭੪-੧੮)*

(ਣ) ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ॥ ਕੋਟਿ ਮਧੇ ਕੋਈ ਵਿਰਲਾ ਲੇਇ॥
ਜਿਸ ਨੋ ਅਪਣੀ ਨਦਰਿ ਕਰੇਇ॥੧॥

*(ਪ੍ਰਭਾਤੀ ਮ:੩, ੧੩੩੫-੧)*

(ਤ) ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ ਸਦਾ ਸਚੁ ਭਾਖੰਤੁ ਸੋਹੈ॥
ਸਚੁ ਪਾਇਓ ਗੁਰ ਸਬਦਿ ਸਚੁ ਨਾਮੁ ਸੰਗਤੀ ਬੋਹੈ॥
ਜਿਸੁ ਸਚੁ ਸੰਜਮੁ ਵਰਤੁ ਸਚੁ ਕਬਿ ਜਨ ਕਲ ਵਖਾਣੁ॥
ਦਰਸਨਿ ਪਰਸਿਐ ਗੁਰੂ ਕੈ ਸਚੁ ਜਨਮੁ ਪਰਵਾਣੁ॥੯॥

*(ਸਵਯੇ ਮ:੨, ੧੩੯੨-੧੦)*

## ਭੋਰ ਭਇਆ (੧੯੨੩)

ਸਵੇਰ ਦਾ ਵੇਲਾ ਹੋ ਗਿਆ, ਪ੍ਰਭਾਤ ਹੋ ਗਈ, ਤੜਕਾ ਹੋ ਗਿਆ, ਦਿਨ ਚੜ੍ਹ ਗਿਆ, ਆਯੂ ਰੂਪੀ ਰਾਤ ਮੁਕ ਗਈ, ਚਲਣ ਦਾ ਵੇਲਾ ਆ ਗਇਆ।

(ੳ) ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ॥
ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥੧॥

*(ਗੂਜਰੀ ਮ:੫, ੫੦੦-੧)*

(ਅ) ਚਰਨ ਸੰਤਹ ਮਾਥ ਮੋਰ॥ ਨੈਨਿ ਦਰਸੁ ਪੇਖਉ ਨਿਸਿ ਭੋਰ॥
ਹਸਤ ਹਮਰੇ ਸੰਤ ਟਹਲ॥ ਪ੍ਰਾਨ ਮਨੁ ਧਨੁ ਸੰਤ ਬਹਲ॥੧॥

*(ਮਾਲੀ ਗਉੜਾ ਮ:੫, ੯੮੭-੬)*

(ੲ) ਮਾਈ ਸਿਮਰਤ ਰਾਮ ਰਾਮ ਰਾਮ॥ ਪ੍ਰਭ ਬਿਨਾ ਨਾਹੀ ਹੋਰੁ॥
ਚਿਤਵਉ ਚਰਨਾਰਬਿੰਦ ਸਾਸਨ ਨਿਸਿ ਭੋਰ॥੧॥ਰਹਾਉ॥

*(ਕਾਨੜਾ ਮ:੫, ੧੩੦੨-੧੪)*

(ਸ) ਸੋਇ ਰਹੀ ਪ੍ਰਭ ਖਬਰਿ ਨ ਜਾਨੀ॥ ਭੋਰੁ ਭਇਆ ਬਹੁਰਿ ਪਛੁਤਾਨੀ॥੧॥

*(ਆਸਾ ਮ:੫, ੩੮੯-੮)*

(ਹ) ਸੁਨੀਐ ਬਾਜੈ ਬਾਜ ਸੁਹਾਵੀ॥
ਭੋਰੁ ਭਇਆ ਮੈ ਪ੍ਰਿਅ ਮੁਖ ਪੇਖੇ ਗ੍ਰਿਹਿ ਮੰਗਲ ਸੁਹਲਾਵੀ॥੧॥ਰਹਾਉ॥

*(ਮਲਾਰ ਮ:੫, ੧੨੬੬-੧੮)*

(ਕ) ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ॥ ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ॥
ਕਦ ਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ॥੩॥

*(ਸਿਰੀ ਮ:੫, ੪੩-੧੨)*

(ਖ) ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ॥ ਅਨਦਿਨੁ ਭੋਰੁ ਭਇਆ ਸਾਚਿ ਸਮਾਨੀ ਰਾਮ॥

ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤੁ ਜਾਗੇ॥
ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ॥
ਪ੍ਰਗਟੀ ਜੋਤਿ ਜੋਤਿ ਮਹਿ ਜਾਤਾ ਮਨਮੁਖਿ ਭਰਮਿ ਭੁਲਾਣੀ॥
ਨਾਨਕ ਭੋਰੁ ਭਇਆ ਮਨੁ ਮਾਨਿਆ ਜਾਗਤ ਰੈਣਿ ਵਿਹਾਣੀ॥੨॥

*(ਤੁਖਾਰੀ ਮ:੧, ਬਾਰਹ ਮਾਹਾ, ੧੧੧੧-੧)*

(ਗ) ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲੋਰੈ॥
ਰੈਣਿ ਅੰਧਾਰੀ ਕਾਰੀਆ ਕਵਨ ਜੁਗਤਿ ਜਿਤੁ ਭੋਰੈ॥੨॥

*(ਗਉੜੀ ਮ:੫, ੨੧੨-੧੧)*

## ਭੋਰਾ ਭਰ (੧੯੨੪)

ਤਨਕ ਮਾਤ੍ਰ, ਬਹੁਤ ਹੀ ਥੋੜ੍ਹਾ ਜਿਹਾ, ਜ਼ੱਰਾ ਮਾਤ੍ਰ, ਅੱਖ ਦੇ ਝਮਕਣ ਮਾਤ੍ਰ।

(ੳ) ਮਾਤ ਪਿਤਾ ਭਾਈ ਸੁਤ ਬੰਧਪ ਤਿਨ ਕਾ ਬਲੁ ਹੈ ਥੋਰਾ॥
ਅਨਿਕ ਰੰਗ ਮਾਇਆ ਕੇ ਪੇਖੇ ਕਿਛੁ ਸਾਥਿ ਨ ਚਾਲੈ ਭੋਰਾ॥੧॥

*(ਗੂਜਰੀ ਮ:੫, ੪੯੯-੬)*

(ਅ) ਤੂੰ ਠਾਕੁਰੁ ਸੇਵਕੁ ਫੁਨਿ ਆਪੇ॥ ਤੂੰ ਗੁਪਤੁ ਪਰਗਟੁ ਪ੍ਰਭ ਆਪੇ॥
ਨਾਨਕ ਦਾਸੁ ਸਦਾ ਗੁਣ ਗਾਵੈ ਇਕ ਭੋਰੀ ਨਦਰਿ ਨਿਹਾਲੀਐ ਜੀਉ॥੪॥

*(ਮਾਝ ਮ:੫, ੧੦੨-੧੮)*

(ੲ) ਭੋਰੀ ਭਰਮੁ ਵਞਾਇ ਪਿਰੀ ਮੁਹਬਤਿ ਹਿਕੁ ਤੂ॥
ਜਿਥਹੁ ਵੰਞੈ ਜਾਇ ਤਿਥਾਊ ਮਉਜੂਦੁ ਸੋਇ॥੧॥

*(ਗਉੜੀ ਵਾਰ ਮ:੫, ੩੨੨-੧੬)*

(ਸ) ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ॥ ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ॥੧॥

*(ਆਸਾ ਮ:੫, ੩੯੭-੩)*

(ਹ) ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ॥
ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ॥

*(ਜੈਤਸਰੀ ਵਾਰ ਮ:੫, ੭੦੬-੧੮)*

(ਕ) ਸਹੀਆ ਤਊ ਅਸੰਖ ਮੰਞਹੁ ਹਭਿ ਵਧਾਣੀਆ॥
ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ॥੨॥

*(ਸੂਹੀ ਮ:੫, ਕਾਫੀ, ੭੬੧-੧੨)*

(ਖ) ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ॥
ਹਉ ਘੋਲਿ ਘੁਮਾਈ ਖੰਨੀਐ ਕੀਤੀ ਹਿਕ ਭੋਰੀ ਨਦਰਿ ਨਿਹਾਲਿ॥੧॥ਰਹਾਉ॥

*(ਮਾਰੂ ਮ:੧, ਕਾਫੀ, ੧੦੧੪-੧੬)*

(ਗ) ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ॥
ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ॥੧॥

*(ਮਾਰੂ ਵਾਰ ਮ:੫, ੧੦੯੪-੧੪)*

## ਭੰਗ ਪੀਣੀ (੧੯੨੫)

ਨਸ਼ੇ ਵਾਲੀ ਇਕ ਬੂਟੀ, ਸੁੱਖਾ, ਜਿਸ ਨੂੰ ਪੀ ਕੇ ਇਨਸਾਨ ਬੇਹੋਸ਼ ਹੋ ਜਾਂਦਾ ਹੈ। ਅਤੇ ਜੋ ਭੀ ਵਸਤੂ ਖਾਣ ਨੂੰ ਮਿਲੇ ਖਾ ਜਾਂਦਾ ਹੈ। ਬਹੋਸ਼ੀ ਵਿਚ ਆਮ ਚੀਜ਼ਾਂ ਖਾਣ ਕਰਕੇ ਜੀਵ ਦੀ ਮੌਤ ਭੀ ਹੋ ਜਾਂਦੀ ਹੈ। ਇਸ ਪ੍ਰਥਾਇ ਕਹਾਵਤ ਭੀ ਮਸ਼ਹੂਰ ਹੈ "ਪੀਓ ਭੰਗਾਂ ਸਵੇਂ ਬਾਗ਼ੀ ਪਿਛਲੇ ਜਿਉਣਗੇ ਅਪਣੇ ਭਾਗੀਂ। ਪੋਸਤ ਮੰਗੇ ਰਿਉੜੀਆਂ, ਅਫੀਮ ਮੰਗੇ ਗੰਨੇ, ਭੰਗ ਨਿਮਾਣੀ ਆਲੀ ਭੋਲੀ ਜੋ ਆਵੇ ਸੋ ਬੰਨੇ। ਪਾਵਨ ਗੁਰਬਾਣੀ ਦੁਆਰਾ ਹਰ ਪ੍ਰਕਾਰ ਦਾ ਨਸ਼ਾ ਵਰਜਿਤ ਹੈ, ਜੋ ਪ੍ਰਾਣੀ ਗੁਰਸਿਖੀ ਦਾ ਲਿਬਾਸ ਪਹਿਨਕੇ ਭੰਗ ਆਦਿ ਨਸ਼ਿਆਂ ਦਾ ਇਸਤੇਮਾਲ ਕਰਦੇ ਹਨ। ਉਹ ਗੁਰਮਤਿ ਦੀ ਉਲੰਘਣਾ ਕਰਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਨਸ਼ਿਆਂ ਦੀ ਵਰਤੋਂ" ਅਤੇ "ਸ਼ਰਾਬ"।

(ੳ) ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ॥
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ॥੨੩੩॥

*(ਸਲੋਕ ਕਬੀਰ ੧੩੭੭-੨)*

## ਭ੍ਰਸ਼ਟੇ ਹੋਏ (੧੯੨੬)

ਹੋਰ ਜਾਣਕਾਰੀ ਵਾਸਤੇ ਦੇਖੋ, "ਭ੍ਰਿਸ਼ਟਾਚਾਰੀ"।

(ੳ) ਮਨੁ ਮੁਗਧੌ ਦਾਦਰੁ ਭਗਤਿਹੀਨੁ॥ ਦਰਿ ਭ੍ਰਸਟ ਸਰਾਪੀ ਨਾਮ ਬੀਨੁ॥
ਤਾ ਕੈ ਜਾਤਿ ਨ ਪਾਤੀ ਨਾਮ ਲੀਨ॥ ਸਭਿ ਦੂਖ ਸਖਾਈ ਗੁਣਹ ਬੀਨ।੩।

*(ਬਸੰਤੁ ਮ:੧, ੧੧੮੮-੨)*

(ਅ) ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ॥

*(ਗਉੜੀ ਸੁਖਮਨੀ ਮ:੫, ੨੭੯-੧੬)*

## ਭ੍ਰਮਣ ਕਰਨਾ (੧੯੨੭) (ਦੇਖੋ ਫਿਰਤ ਫਿਰਤ)

ਸਫ਼ਰ ਕਰਨਾ, ਯਾਤਰਾ ਕਰਨੀ, ਘੁੰਮਣਾ ਫਿਰਨਾ, ਆਵਾਗਵਨ ਵਿਚ ਫਿਰਨਾ, ਚੱਕਰ ਕੱਟਣਾ, ਭਟਕਣਾ, ਜਨਮ-ਮਰਨ ਦਾ ਚੱਕਰ। ਦੇਖੋ, "ਗਵਨ ਕਰਨਾ।"

(ੳ) ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈਹੈ॥
ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈਹੈ॥੩॥
ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈਹੈ॥
ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈਹੈ॥੪॥

*(ਗੂਜਰੀ ਕਬੀਰ, ੫੨੪-੧੩)*

(ਅ) ਭ੍ਰਮਤ ਫਿਰੇ ਤਿਨ ਕਿਛੂ ਨ ਪਾਇਆ॥ ਸੇ ਅਸਥਿਰ ਜਿਨ ਗੁਰ ਸਬਦੁ ਕਮਾਇਆ॥੪॥

*(ਆਸਾ ਮ:੫, ੩੭੪-੧੨)*

(ੲ) ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ॥
ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ॥੧॥ਰਹਾਉ॥
ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ॥੧॥

*(ਆਸਾ ਧੰਨਾ ੪੮੭-੧੦)*

(ਸ) ਭ੍ਰਮਤ ਬਿਆਪਤ ਜਰੇ ਕਿਵਾਰਾ॥ ਜਾਣੁ ਨ ਪਾਈਐ ਪ੍ਰਭ ਦਰਬਾਰਾ॥੪॥

*(ਸੂਹੀ ਮ:੫, ੭੫੯-੧੪)*

(ਹ) ਭਰਮੇ ਜਨਮ ਅਨੇਕ ਸੰਕਟ ਮਹਾ ਜੋਨ॥ ਲਪਟਿ ਰਹਿਓ ਤਿਹ ਸੰਗਿ ਮੀਠੇ ਭੋਗ ਸੋਨ॥
ਭ੍ਰਮਤ ਭਾਰ ਅਗਨਤ ਆਇਓ ਬਹੁ ਪ੍ਰਦੇਸਹ ਧਾਇਓ॥
ਅਬ ਓਟ ਧਾਰੀ ਪ੍ਰਭ ਮੁਰਾਰੀ ਸਰਬ ਸੁਖ ਹਰਿ ਨਾਇਓ॥

*(ਆਸਾ ਮ:੫, ਛੰਤ, ੪੫੮-੪)*

(ਕ) ਭ੍ਰਮਤੇ ਭ੍ਰਮਤੇ ਹਾਰਿਆ ਅਨਿਕ ਬਿਧੀ ਕਰਿ ਟੋਰੈ॥
ਕਹੁ ਨਾਨਕ ਕਿਰਪਾ ਭਈ ਸਾਧਸੰਗਤਿ ਨਿਧਿ ਮੋਰੈ॥੨॥

*(ਗਉੜੀ ਮ:੫, ੨੧੨-੧੨)*

(ਖ) ਭ੍ਰਮਤੌ ਭ੍ਰਮਤੌ ਹਾਰਿ ਜਉ ਪਰਿਓ ਤਉ ਗੁਰ ਮਿਲਿ ਚਰਨ ਪਰਾਤੇ॥
ਕਹੁ ਨਾਨਕ ਮੈ ਸਰਬ ਸੁਖੁ ਪਾਇਆ ਇਹ ਸੂਖਿ ਬਿਹਾਨੀ ਰਾਤੇ॥੨॥

*(ਸਾਰਗ ਮ:੫, ੧੨੦੯-੧੨)*

(ਘ) ਚਲ ਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ॥
ਥਿਰੁ ਨਾਮੁ ਭਗਤਿ ਦਿੜੰ ਮਤੀ ਗੁਰ ਵਾਕਿ ਸਬਦ ਰਤੰ॥੩॥
ਭਰਮਾਤਿ ਭਰਮੁ ਨ ਚੂਕਈ ਜਗੁ ਜਨਮਿ ਬਿਆਧਿ ਖਪੰ॥
ਅਸਥਾਨੁ ਹਰਿ ਨਿਹਕੇਵਲੰ ਸਤਿ ਮਤੀ ਨਾਮ ਤਪੰ॥੪॥

*(ਗੂਜਰੀ ਮ:੧, ੫੦੫-੧੫)*

(ਙ) ਭ੍ਰਮਿ ਭ੍ਰਮਿ ਜੋਨੀ ਫਿਰਿ ਫਿਰਿ ਆਇਆ॥ ਆਪਿ ਭੂਲਾ ਜਾ ਖਸਮਿ ਭੁਲਾਇਆ॥
ਹਰਿ ਜੀਉ ਮਿਲੈ ਤਾ ਗੁਰਮੁਖਿ ਬੂਝੈ ਚੀਨੈ ਸਬਦੁ ਅਬਿਨਾਸੀ ਹੇ॥੮॥

*(ਮਾਰੂ ਮ:੩, ਸੋਹਲੇ, ੧੦੪੮-੧੨)*

(ਚ) ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ॥੧॥

*(ਸਿਰੀ ਮ: ੧, ੨੨-੧੦)*

(ਛ) ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ॥੧॥

*(ਮਾਰੂ ਮ:੧, ੧੦੧੨-੧੫)*

## ਭ੍ਰਮ ਭੀਤਿ (੧੯੨੮)

ਭ੍ਰਮ ਦੀ ਕੰਧ, ਭੁਲੇਖੇ ਦੀ ਦੀਵਾਰ, ਜੋ ਜੀਵ ਨੂੰ ਅਪਣੇ ਸੁਆਮੀ ਨਾਲੋਂ ਜੁਦਾ ਰਖਦੀ ਹੈ। ਦੇਖੋ, "ਪਾਲ ਕੂੜੈ ਕੀ।"

(ੳ) ਜਲਿ ਥਲਿ ਪੂਰਨ ਅੰਤਰਜਾਮੀ॥ ਘਟਿ ਘਟਿ ਰਵਿਆ ਅਛਲ ਸੁਆਮੀ॥
ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ॥

*(ਮਾਰੂ ਮ:੫, ਸੋਲਹੇ, ੧੦੮੦-੧੧)*

(ਅ) ਸੰਤਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ॥ ਅਨਦਿਨੋ ਪ੍ਰਭ ਧਿਆਵਉ॥

ਭ੍ਰਮ ਭੀਤਿ ਜੀਤਿ ਮਿਟਾਵਉ॥ ਨਿਧਿ ਨਾਮੁ ਨਾਨਕ ਮੋਰੈ॥੨॥

*(ਆਸਾ ਮ:੫, ੪੦੮-੧੭)*

(ੲ) ਸੇਜ ਏਕ ਪ੍ਰਿਉ ਸੰਗਿ ਦਰਸੁ ਨ ਪਾਈਐ ਰਾਮ॥
ਅਵਗਨ ਮੋਹਿ ਅਨੇਕ ਕਤ ਮਹਲਿ ਬੁਲਾਈਐ ਰਾਮ॥
ਨਿਰਗੁਨਿ ਨਿਮਾਣੀ ਅਨਾਥਿ ਬਿਨਵੈ ਮਿਲਹੁ ਪ੍ਰਭ ਕਿਰਪਾ ਨਿਧੇ॥
ਭ੍ਰਮ ਭੀਤਿ ਖੋਈਐ ਸਹਜਿ ਸੋਈਐ ਪ੍ਰਭ ਪਲਕ ਪੇਖਤ ਨਵ ਨਿਧੇ॥

*(ਬਿਹਾਗੜਾ ਮ:੫, ਛੰਤ, ੫੪੩-੨)*

(ਸ) ਮਾਨੁ ਮੋਹੁ ਬਿਕਾਰੁ ਤਜੀਐ ਅਰਪਿ ਤਨੁ ਧਨੁ ਇਹੁ ਮਨਾ॥
ਬਡ ਪੁਰਖ ਪੂਰਨ ਗੁਣ ਸੰਪੂਰਨ ਭ੍ਰਮ ਭੀਤਿ ਹਰਿ ਹਰਿ ਮਿਲਿ ਭਗਹ॥
ਬਿਨਵੰਤਿ ਨਾਨਕ ਸੁਣਿ ਮੰਤ੍ਰੁ ਸਖੀਏ ਹਰਿ ਨਾਮੁ ਨਿਤ ਨਿਤ ਨਿਤ ਜਪਹ॥੨॥

*(ਬਿਹਾਗੜਾ ਮ:੫, ੫੪੪-੧੦ ਛੰਤ)*

(ਹ) ਜਾ ਕਉ ਭਈ ਤੁਮਾਰੀ ਧੀਰ॥
ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ ਨਿਕਸੀ ਹਉਮੈ ਪੀਰ॥ਰਹਾਉ॥
ਤਪਤਿ ਬੁਝਾਨੀ ਅੰਮ੍ਰਿਤ ਬਾਨੀ ਤ੍ਰਿਪਤੇ ਜਿਉ ਬਾਰਿਕ ਖੀਰ॥
ਮਾਤ ਪਿਤਾ ਸਾਜਨ ਸੰਤ ਮੇਰੇ ਸੰਤ ਸਹਾਈ ਬੀਰ॥੧॥
ਖੁਲੇ ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਹੀਰ॥
ਬਿਸਮ ਭਏ ਨਾਨਕ ਜਸੁ ਗਾਵਤ ਠਾਕੁਰ ਗੁਨੀ ਗਹੀਰ॥੨॥

*(ਨਟ ਮ:੫, ੯੭੮-੧੮)*

(ਕ) ਮਿਲੇ ਨਰਾਇਣ ਆਪਣੇ ਮਾਨੋਰਥੋ ਪੂਰਾ ਰਾਮ ਰਾਜੇ॥
ਢਾਠੀ ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ ਰਾਮ ਰਾਜੇ॥

*(ਆਸਾ ਮ:੫, ਛੰਤ, ੪੫੪-੯)*

(ਖ) ਬਿਨਸੈ ਮੋਹੁ ਮੇਰਾ ਅਰੁ ਤੇਰਾ ਬਿਨਸੈ ਅਪਨੀ ਧਾਰੀ॥੧॥
ਸੰਤਹੁ ਇਹਾ ਬਤਾਵਹੁ ਕਾਰੀ॥ ਜਿਤੁ ਹਉਮੈ ਗਰਬੁ ਨਿਵਾਰੀ॥੧॥ਰਹਾਉ॥
ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ॥੨॥
ਪੇਖਿਓ ਪ੍ਰਭ ਜੀਉ ਅਪੁਨੈ ਸੰਗੇ ਚੂਕੈ ਭੀਤਿ ਭ੍ਰਮਾਰੀ॥੩॥
ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ॥੪॥
ਕਹੁ ਨਾਨਕ ਜਿਸੁ ਮਸਤਕਿ ਲਿਖਿਆ ਤਿਸੁ ਗੁਰ ਮਿਲਿ ਰੋਗ ਬਿਦਾਰੀ॥੫॥

*(ਸੋਰਠਿ ਮ:੫, ੬੧੬-੧੬)*

(ਗ) ਪ੍ਰੀਤਮ ਬਸਤ ਰਿਦ ਮਹਿ ਖੋਰ॥
ਭਰਮ ਭੀਤਿ ਨਿਵਾਰਿ ਠਾਕੁਰ ਗਹਿ ਲੇਹੁ ਅਪਨੀ ਓਰ॥੧॥ਰਹਾਉ॥

*(ਕੇਦਾਰਾ ਮ:੫, ੧੧੨੧-੩)*

(ਘ) ਗਾਇਓ ਰੀ ਮੈ ਗੁਣ ਨਿਧਿ ਮੰਗਲ ਗਾਇਓ॥

ਭਲੇ ਸੰਜੋਗ ਭਲੇ ਦਿਨ ਅਉਸਰ ਜਉ ਗੋਪਾਲੁ ਰੀਝਾਇਓ॥੧॥ਰਹਾਉ॥
ਸੰਤਹ ਚਰਨ ਮੋਰਲੋ ਮਾਥਾ॥ ਹਮਰੇ ਮਸਤਕਿ ਸੰਤ ਧਰੇ ਹਾਥਾ॥੧॥
ਸਾਧਹ ਮੰਤ੍ਰੁ ਮੋਰਲੋ ਮਨੂਆ॥ ਤਾ ਤੇ ਗਤੁ ਹੋਏ ਤ੍ਰੈ ਗੁਨੀਆ॥੨॥
ਭਗਤਹ ਦਰਸੁ ਦੇਖਿ ਨੈਨ ਰੰਗਾ॥ ਲੋਭ ਮੋਹ ਤੂਟੇ ਭ੍ਰਮ ਸੰਗਾ॥੩॥
ਕਹੁ ਨਾਨਕ ਸੁਖ ਸਹਜ ਅਨੰਦਾ॥ ਖੋਲ੍ਹਿ ਭੀਤਿ ਮਿਲੇ ਪਰਮਾਨੰਦਾ॥੪॥

*(ਸਾਰਗ ਮ:੫, ੧੨੦੬-੧੩)*

## ਭ੍ਰਮ ਭੁਲਾਵਾਂ (੧੯੨੯)

ਵਹਿਮ ਹੋਣ ਕਰਕੇ ਰਸਤੇ ਤੋਂ ਭਟਕ ਜਾਣਾ, ਅਸਲੀਅਤ ਦਾ ਨਾ ਮਾਲੂਮ ਹੋਣ ਕਰਕੇ ਗੁਮਰਾਹ ਹੋ ਜਾਣਾ, ਤੱਤ ਵਸਤੂ ਦਾ ਗਿਆਨ ਨਾ ਹੋਣ ਕਰਕੇ ਗ਼ਲਤ ਵਿਚਾਰਾਂ ਦਾ ਉਤਪੰਨ ਹੋ ਜਾਣਾ, ਵਹਿਮ ਹੋਣ ਕਰਕੇ ਸ਼ੱਕੀ ਮਿਜ਼ਾਜ ਹੋ ਜਾਣਾ, ਸਹਸਾ ਵਿਰਤੀ ਦਾ ਉਤਪੰਨ ਹੋ ਜਾਣਾ।

(ੳ) ਮਨਮੁਖੁ ਅੰਧੁ ਕਰੇ ਚਤੁਰਾਈ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ॥
ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ॥੫॥

*(ਮਾਰੂ ਮ:੩, ਸੋਲਹੇ, ੧੦੬੪-੩)*

(ਅ) ਸ੍ਰਿਸਟਿ ਉਪਾਇ ਆਪੇ ਸਭੁ ਵੇਖੈ॥ ਕੋਇ ਨ ਮੇਟੈ ਤੇਰੈ ਲੇਖੈ॥
ਸਿਧ ਸਾਧਿਕ ਜੇ ਕੋ ਕਹੈ ਕਹਾਏ॥ ਭਰਮੇ ਭੂਲਾ ਆਵੈ ਜਾਏ॥
ਸਤਿਗੁਰੁ ਸੇਵੈ ਸੋ ਜਨੁ ਬੂਝੈ॥ ਹਉਮੈ ਮਾਰੇ ਤਾ ਦਰੁ ਸੂਝੈ॥੨॥

*(ਬਿਲਾਵਲੁ ਮ:੩, ੮੪੨-੬)*

(ੲ) ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ॥ ਭਰਮਿ ਭੁਲਾਈਐ ਜਨਮਿ ਮਰਿ ਆਈਐ॥
ਜਮ ਦਰਿ ਬਾਧਉ ਮਰੈ ਬਿਕਾਰੁ॥ ਨਾ ਰਿਦੈ ਨਾਮੁ ਨ ਸਬਦੁ ਅਚਾਰੁ॥੬॥

*(ਰਾਮਕਲੀ ਮ:੧, ੯੦੪-੧੮)*

(ਸ) ਭਰਮਿ ਭੁਲਾਈ ਸਭੁ ਜਗੁ ਫਿਰੀ ਫਾਵੀ ਹੋਈ ਭਾਲਿ॥
ਸੋ ਸਹੁ ਸਾਂਤਿ ਨ ਦੇਵਈ ਕਿਆ ਚਲੈ ਤਿਸੁ ਨਾਲਿ॥
ਗੁਰ ਪਰਸਾਦੀ ਹਰਿ ਧਿਆਈਐ ਅੰਤਰਿ ਰਖੀਐ ਉਰ ਧਾਰਿ॥
ਨਾਨਕ ਘਰਿ ਬੈਠਿਆ ਸਹੁ ਪਾਇਆ ਜਾ ਕਿਰਪਾ ਕੀਤੀ ਕਰਤਾਰਿ॥੧॥

*(ਰਾਮਕਲੀ ਵਾਰ ਮ:੩, ੯੪੭-੧੭)*

(ਹ) ਭਰਮ ਭੂਲੇ ਸੰਸਾਰ ਛੁਟਹੁ ਜੂਨੀ ਸੰਘਾਰ ਜਮ ਕੋ ਨ ਡੰਡ ਕਾਲ ਗੁਰਮਤਿ ਧ੍ਯ੍ਯਾਈ ਹੈ॥

*(ਸਵਈਏ ਮ: ਚਉਥੇ ਕੇ, ਨਲ੍ਯ, ੧੩੯੮-੧੭)*

(ਕ) ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ॥
ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ॥
ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ॥੧॥
ਬਾਬਾ ਮਾਇਆ ਭਰਮਿ ਭੁਲਾਇ॥ ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ॥੧॥ਰਹਾਉ॥
ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ॥

ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ॥
ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ॥੨॥

*(ਸਿਰੀ ਮ:੧, ੬੦-੧੬)*

(ਖ) ਵਿਣੁ ਨਾਵੈ ਸਭ ਡੁਮਣੀ ਦੂਜੈ ਭਾਇ ਖੁਆਇ॥
ਤਿਸੁ ਬਿਨੁ ਘੜੀ ਨ ਜੀਵਦੀ ਦੁਖੀ ਰੈਣਿ ਵਿਹਾਇ॥
ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ॥
ਨਦਰਿ ਕਰੇ ਪ੍ਰਭੁ ਆਪਣੀ ਆਪੇ ਲਏ ਮਿਲਾਇ॥੩॥

*(ਸਿਰੀ ਮ:੩, ੩੫-੧੮)*

(ਗ) ਭਰਮੇ ਭੂਲਾ ਦਹ ਦਿਸਿ ਧਾਵੈ॥ ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ॥
ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ॥ ਨਾਨਕ ਤੇ ਜਨ ਨਾਮਿ ਮਿਲੇਇ॥੩॥

*(ਗਉੜੀ ਸੁਖਮਨੀ ਮ:੫, ੨੭੭-੭)*

(ਘ) ਕੂਕਰ ਕੂੜੁ ਕਮਾਈਐ ਗੁਰ ਨਿੰਦਾ ਪਚੈ ਪਚਾਨੁ॥
ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ॥
ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ॥੩॥

*(ਸਿਰੀ ਮ:੧, ੨੧-੧੧)*

(ਙ) ਜਿਸ ਕਾ ਅਨੁ ਧਨੁ ਸਹਜਿ ਨ ਜਾਨਾ॥ ਭਰਮਿ ਭੁਲਾਨਾ ਫਿਰਿ ਪਛੁਤਾਨਾ॥
ਗਲਿ ਫਾਹੀ ਬਉਰਾ ਬਉਰਾਨਾ॥੨॥

*(ਆਸਾ ਮ:੧, ੪੧੪-੧੨)*

(ਚ) ਭਰਮਿ ਭੁਲਾਨੇ ਭਏ ਦਿਵਾਨੇ ਵਿਣੁ ਭਾਗਾ ਕਿਆ ਪਾਈਐ॥
ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ ਜਾਈਐ॥੪੧॥

*(ਰਾਮਕਲੀ ਮ:੧, ਓਅੰਕਾਰੁ, ੯੩੫-੧੪)*

(ਛ) ਸਗਲੀ ਥਿਤਿ ਪਾਸਿ ਡਾਰਿ ਰਾਖੀ॥ ਅਸਟਮ ਥੀਤਿ ਗੋਵਿੰਦ ਜਨਮਾ ਸੀ॥੧॥
ਭਰਮਿ ਭੂਲੇ ਨਰ ਕਰਤ ਕਚਰਾਇਣ॥ ਜਨਮ ਮਰਣ ਤੇ ਰਹਤ ਨਾਰਾਇਣ॥੧॥ਰਹਾਉ॥

*(ਭੈਰਉ ਮ:੫, ੧੧੩੬-੨)*

(ਜ) ਮਨੁ ਕਠੋਰੁ ਦੂਜੈ ਭਾਇ ਲਾਗਾ॥ ਭਰਮੇ ਭੂਲਾ ਫਿਰੈ ਅਭਾਗਾ॥
ਕਰਮੁ ਹੋਵੈ ਤਾ ਸਤਿਗੁਰੁ ਸੇਵੇ ਸਹਜੇ ਹੀ ਸੁਖੁ ਪਾਇਦਾ॥੧੦॥

*(ਮਾਰੂ ਮ:੩, ਸੋਲਹੇ, ੧੦੬੧-੬)*

(ਝ) ਭਰਮੇ ਭੂਲਾ ਫਿਰੈ ਸੰਸਾਰੁ॥ ਮਰਿ ਜਨਮੈ ਜਮੁ ਕਰੇ ਖੁਆਰੁ॥੩॥

*(ਵਡਹੰਸੁ ਮ:੩, ੫੬੦-੧੦)*

(ਞ) ਮਨਮੁਖ ਖੋਟੀ ਰਾਸਿ ਖੋਟਾ ਪਾਸਾਰਾ॥ ਕੂੜੁ ਕਮਾਵਨਿ ਦੁਖੁ ਲਾਗੈ ਭਾਰਾ॥
ਭਰਮੇ ਭੂਲੇ ਫਿਰਨਿ ਦਿਨ ਰਾਤੀ ਮਰਿ ਜਨਮਹਿ ਜਨਮੁ ਗਵਾਵਣਿਆ॥੭॥

*(ਮਾਝ ਮ:੩, ੧੧੬-੧)*

(ਟ) ਐਸੇ ਬ੍ਰਾਹਮਣ ਡੂਬੇ ਭਾਈ॥ ਨਿਰਾਪਰਾਧ ਚਿਤਵਹਿ ਬੁਰਿਆਈ॥੧॥ਰਹਾਉ॥
ਅੰਤਰਿ ਲੋਭੁ ਫਿਰਹਿ ਹਲਕਾਏ॥ ਨਿੰਦਾ ਕਰਹਿ ਸਿਰਿ ਭਾਰੁ ਉਠਾਏ॥
ਮਾਇਆ ਮੂਠਾ ਚੇਤੈ ਨਾਹੀ॥ ਭਰਮੇ ਭੂਲਾ ਬਹੁਤੀ ਰਾਹੀ॥੨॥
ਬਾਹਰਿ ਭੇਖ ਕਰਹਿ ਘਨੇਰੇ॥ ਅੰਤਰਿ ਬਿਖਿਆ ਉਤਰੀ ਘੇਰੇ॥
ਅਵਰ ਉਪਦੇਸੈ ਆਪਿ ਨ ਬੂਝੈ॥ ਐਸਾ ਬ੍ਰਾਹਮਣੁ ਕਹੀ ਨ ਸੀਝੈ॥੩॥
ਮੂਰਖ ਬਾਮਣ ਪ੍ਰਭੂ ਸਮਾਲਿ॥ ਦੇਖਤ ਸੁਨਤ ਤੇਰੈ ਹੈ ਨਾਲਿ॥
ਕਹੁ ਨਾਨਕ ਜੇ ਹੋਵੀ ਭਾਗੁ॥ ਮਾਨੁ ਛੋਡਿ ਗੁਰ ਚਰਣੀ ਲਾਗੁ॥੪॥

*(ਆਸਾ ਮ:੫, ੩੭੨-੧੫)*

(ਠ) ਭਰਮਿ ਭੂਲੇ ਬਾਦਿ ਅਹੰਕਾਰੀ॥ ਸੰਗਿ ਨਾਹੀ ਰੇ ਸਗਲ ਪਸਾਰੀ॥
ਸੋਗ ਹਰਖ ਮਹਿ ਦੇਹ ਬਿਰਧਾਨੀ॥ ਸਾਕਤ ਇਵ ਹੀ ਕਰਤ ਬਿਹਾਨੀ॥੩॥

*(ਰਾਮਕਲੀ ਮ:੫, ੮੮੮-੧੩)*

(ਡ) ਨਿਹਚਲ ਆਸਣੁ ਮਿਟੀ ਚਿੰਤ ਨਾਹੀ ਡੋਲੇਤ॥
ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ॥੩॥

*(ਬਿਲਾਵਲ ਮ:੫, ੮੧੦-੧੦)*

(ਢ) ਐਸਾ ਤੈਂ ਜਗੁ ਭਰਮਿ ਲਾਇਆ॥ ਕੈਸੇ ਬੂਝੈ ਜਬ ਮੋਹਿਆ ਹੈ ਮਾਇਆ॥੧॥ਰਹਾਉ॥
ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ॥
ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ ਇਨ ਬਿਧਿ ਭਵ ਸਾਗਰੁ ਤਰਣਾ॥੨॥
ਜਾਂ ਤਿਸੁ ਭਾਵੈ ਤਾ ਲਾਗੈ ਭਾਉ॥ ਭਰਮੁ ਭੁਲਾਵਾ ਵਿਚਹੁ ਜਾਇ॥
ਉਪਜੈ ਸਹਜੁ ਗਿਆਨ ਮਤਿ ਜਾਗੈ॥ ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ॥੩॥

*(ਸਿਰੀ ਕਬੀਰ, ੯੨-੧)*

(ਣ) ਕਾਇਆ ਕੰਚਨੁ ਤਾਂ ਥੀਐ ਜਾਂ ਸਤਿਗੁਰੁ ਲਏ ਮਿਲਾਏ॥
ਭ੍ਰਮੁ ਮਾਇਆ ਵਿਚਹੁ ਕਟੀਐ ਸਚੜੈ ਨਾਮਿ ਸਮਾਏ॥

*(ਵਡਹੰਸੁ ਮ:੩, ੫੮੪-੧੯)*

(ਤ) ਹਾ ਹਾ ਪ੍ਰਭ ਰਾਖਿ ਲੇਹੁ॥
ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ ਕਰਿ ਕਿਰਪਾ ਅਪੁਨਾ ਨਾਮੁ ਦੇਹੁ॥੧॥ਰਹਾਉ॥
ਅਗਨਿ ਕੁਟੰਬ ਸਾਗਰ ਸੰਸਾਰ॥ ਭਰਮ ਮੋਹ ਅਗਿਆਨ ਅੰਧਾਰ॥੧॥

*(ਧਨਾਸਰੀ ਮ:੫, ੬੭੫-੧੧)*

(ਥ) ਭ੍ਰਮ ਮਹਿ ਸੋਈ ਸਗਲ ਜਗਤ ਧੰਧ ਅੰਧ॥ ਕੋਊ ਜਾਗੈ ਹਰਿ ਜਨੁ॥੧॥

*(ਆਸਾ ਮ:੫, ੩੮੦-੭)*

(ਦ) ਕਹੁ ਨਾਨਕ ਗੁਰੁ ਪੂਰਾ ਪਾਇਆ॥ ਭਰਮੁ ਮੋਹੁ ਸਗਲ ਬਿਨਸਾਇਆ॥੪॥

*(ਆਸਾ ਮ:੫, ੩੮੮-੧੧)*

(ਧ) ਮੋ ਕਉ ਇਹ ਬਿਧਿ ਕੋ ਸਮਝਾਵੈ॥ ਕਰਤਾ ਹੋਇ ਜਨਾਵੈ॥੧॥ਰਹਾਉ॥
ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ ਸਾਧਾ॥

ਦਹ ਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ॥੧॥
ਮਨ ਤਨ ਧਨ ਭੂਮਿ ਕਾ ਠਾਕੁਰੁ ਹਉ ਇਸ ਕਾ ਇਹੁ ਮੇਰਾ॥
ਭਰਮ ਮੋਹ ਕਛੁ ਸੂਝਸਿ ਨਾਹੀ ਇਹ ਪੈਖਰ ਪਏ ਪੈਰਾ॥੨॥
ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ॥
ਜਬ ਏਕ ਨਿਰੰਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ॥੩॥
ਅਪਨੇ ਕਰਤਬ ਆਪੇ ਜਾਨੈ ਜਿਨਿ ਇਹੁ ਰਚਨੁ ਰਚਾਇਆ॥
ਕਹੁ ਨਾਨਕ ਕਰਣਹਾਰੁ ਹੈ ਆਪੇ ਸਤਿਗੁਰਿ ਭਰਮੁ ਚੁਕਾਇਆ॥੪॥

*(ਗਉੜੀ ਮਾਲਾ ਮ:੫, ੨੧੫-੧੭)*